ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

## ਰੁਤਿ ਤੀਸਰੀ Rut 3

# Sri Gur Partap Suraj Granth

ਕ੍ਰਿਤ:

## ਭਾਈ ਸੰਤੋਖ ਸਿੰਘ ਜੀ 'ਕਵਿ ਚੂੜਾਮਣਿ'

By

## Bhai Santokh Singh 'Kavi Churamani'

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ
ਅਤੇ ਮਾਤਾ ਗੁਜਰੀ ਜੀ ਦੇ
੩੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ

Dedicated to 300th Martyrdom Anniversary of
Guru Gobind Singh ji's
Four Sahibzadas and Mata Gujri ji

ਵਲੋਂ: ਭਾਈ ਬਲਜਿੰਦਰ ਸਿੰਘ ਜੀ (ਰਾੜਾ ਸਾਹਿਬ)
Bhai Baljinder Singh ji

ੴ ਸਤਿਗੁਰ ਪ੍ਰਸਾਦਿ ॥

## ਦੋ ਸ਼ਬਦ

ਵਲੋਂ: ਸਿਰਜਕ 'ਈਸਰ ਮਾਈਕ੍ਰੋ ਮੀਡੀਆ'

## ਘਰਿ ਘਰਿ ਅੰਦਰਿ ਧਰਮਸਾਲ

ਵਲੋਂ: ਸੰਤ ਹਰੀ ਸਿੰਘ ਜੀ ਰੰਧਾਵਾ

(ਜਨਰਲ ਸਕੱਤਰ ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ)

## ਸੰਦੇਸ਼

ਵਲੋਂ: ਡਾ. ਗੁਰਚਰਨ ਸਿੰਘ

ਪ੍ਰੋ. (ਰੀਟਾਇਰਡ) ਪੰਜਾਬੀ ਯੂਨੀਵਰਸਿਟੀ, ਪਟਿਆਲਾ

(ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ)

## ਸੰਖੇਪ ਲਿੰਕ

## ਤਤਕਰਾ ਰੁਤਿ ਤੀਜੀ

## ਰੁਤਿ ਤੀਸਰੀ

# ਦੋ ਸ਼ਬਦ

ਕਿਸੇ ਵੀ ਕੌਮ ਦੇ ਇਤਿਹਾਸ ਦੇ ਮੂਲ ਸ੍ਰੋਤ ਉਸ ਕੌਮ ਵਾਸਤੇ ਇੱਕ ਅਜਿਹਾ ਸਰਮਾਇਆ ਹੁੰਦੇ ਹਨ, ਜਿਸ ਉੱਤੇ ਉਹ ਕੌਮ ਫ਼ਖ਼ਰ ਕਰ ਸਕਦੀ ਹੈ। ਇਹ ਕੌਮੀ ਸਰਮਾਇਆ ਹੀ ਉਸ ਦੇ ਪੈਰੋਕਾਰਾਂ ਲਈ ਪ੍ਰੇਰਨਾ ਦਾ ਸ੍ਰੋਤ ਬਣਦਾ ਹੈ। ਸਿੱਖ ਇਤਿਹਾਸ ਨਾਲ ਸੰਬੰਧਤ ਅਜਿਹੇ ਸ੍ਰੋਤ ਸਾਡੇ ਪਾਸ ਭਾਵੇਂ ਗਿਣਤੀ ਵਿੱਚ ਬਹੁਤ ਜ਼ਿਆਦਾ ਤਾਂ ਨਹੀਂ ਪਰ ਜਿਤਨੇ ਕੁ ਵੀ ਉਪਲਬਧ ਹਨ, ਉਨ੍ਹਾਂ ਨੂੰ ਗ਼ਨੀਮਤ ਸਮਝ ਕੇ ਜਿੱਥੇ ਉਨ੍ਹਾਂ ਦਾ ਅਧਿਐਨ ਜ਼ਰੂਰੀ ਹੈ, ਉਥੇ ਉਨ੍ਹਾਂ ਦੀ ਸੰਭਾਲ ਵੀ ਆਵੱਸ਼ਕ ਹੈ।

ਇਨ੍ਹਾਂ ਵਿੱਚੋਂ ਇੱਕ ਸ੍ਰੋਤ 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਹੈ। 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਸਿੱਖ ਇਤਿਹਾਸ ਦਾ ਇੱਕ ਵਡਮੁੱਲਾ ਸ੍ਰੋਤ ਹੋਣ ਦੇ ਨਾਲ ਨਾਲ ਭਾਈ ਸੰਤੋਖ ਸਿੰਘ ਜੀ ਨੂੰ ਸਤਿਗੁਰੂ ਜੀ ਵਲੋਂ ਬਖ਼ਸ਼ੀ ਅਦਭੁਤ ਵਿੱਦਵਤਾ ਦਾ ਖ਼ਜ਼ਾਨਾ ਵੀ ਹੈ। ਆਕਾਰ ਅਤੇ ਗੁਣਾਤਮਕ ਦ੍ਰਿਸ਼ਟੀ ਤੋਂ ਇਹ ਸ੍ਰੋਤ ਇਤਨਾ ਵੱਡਾ ਹੈ ਕਿ ਸਿੱਖ ਫ਼ਲਸਫ਼ੇ ਅਤੇ ਇਤਿਹਾਸ ਦੇ ਖੋਜੀ ਇਸਦੇ ਅਧਿਐਨ ਤੋਂ ਬਿਨਾਂ ਆਪਣੀ ਵਿੱਦਵਤਾ ਅਧੂਰੀ ਮੰਨਦੇ ਹਨ। ਸਿੱਖ ਜਗਤ ਵਿੱਚ ਇਸਦੀ ਹਰਮਨਪਿਆਰਾ ਅਤੇ ਪ੍ਰਮਾਣਿਕਤਾ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਜ਼ਿਆਦਾਤਰ ਇਤਿਹਾਸਕ ਅਤੇ ਹੋਰ ਪ੍ਰਸਿੱਧ ਗੁਰ-ਅਸਥਾਨਾਂ ਤੇ ਰੋਜ਼ਾਨਾ ਇਸ ਗ੍ਰੰਥਾਵਲੀ ਦੀ ਕਥਾ ਦੀ ਪਰੰਪਰਾ ਤੁਰੀ ਆ ਰਹੀ ਹੈ। ਕਿਸੇ ਵੀ ਇਤਿਹਾਸਕ ਰਚਨਾ ਨੂੰ ਭਾਵੇਂ ਮੁਕੰਮਲ ਤਾਂ ਨਹੀਂ ਕਿਹਾ ਜਾ ਸਕਦਾ ਪਰ ਜੋ ਸ਼ਰਧਾ, ਸਿਦਕ ਅਤੇ ਸਿੱਖੀ ਨਾਲ ਪ੍ਰੇਮ ਭਾਈ ਸਾਹਿਬ ਜੀ ਦੀ ਰਚਨਾ ਨੂੰ ਪੜ੍ਹਨ ਉਪਰੰਤ ਪ੍ਰਾਪਤ ਹੁੰਦਾ ਹੈ, ਉਹ ਸੱਚਮੁੱਚ ਬੇਮਿਸਾਲ ਹੈ।

ਸੂਚਨਾ ਤਕਨਾਲੋਜੀ ਦੇ ਨਵੀਨਤਮ ਅਤੇ ਤੇਜ਼ ਤਰਾਰ ਸਾਧਨਾਂ ਦੁਆਰਾ ਸਿੱਖ ਇਤਿਹਾਸ ਦੀ ਮੂਲ ਸਾਮਗ੍ਰੀ ਨੂੰ ਦੁਨੀਆਂ ਦੇ ਹਰ ਕੋਨੇ ਵਿੱਚ ਵਸੇ ਗੁਰੂ ਨਾਨਕ ਨਾਮ ਲੇਵਾ ਗੁਰਸਿੱਖਾਂ ਤੱਕ ਪਹੁੰਚਾਉਣ ਦੀ ਸੇਵਾ ਨਿਭਾਉਣਾ, ਦਾਸ ਦਾ ਉਦੇਸ਼ ਹੈ। ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਗੁਰਬਾਣੀ, ਵਾਰਾਂ/ਕਬਿੱਤ ਭਾਈ ਗੁਰਦਾਸ ਜੀ ਦਾ ਇੱਕ ਸ਼ਕਤੀਸ਼ਾਲੀ ਸਰਚ ਟੂਲ, ਭਾਈ ਕਾਹਨ ਸਿੰਘ 'ਨਾਭਾ' ਜੀ ਦੀ ਮਹਾਨ ਰਚਨਾ 'ਗੁਰ ਸ਼ਬਦ ਰਤਾਨਾਕਰ ਮਹਾਨਕੋਸ਼', ਨਿਰਮਲਾ ਸੰਪ੍ਰਦਾਇ ਦੇ ਵਿਦਵਾਨ ਮਹਾਂਪੁਰਖਾਂ ਦੁਆਰਾ ਤਿਆਰ ਕੀਤਾ ਸੰਪ੍ਰਦਾਈ ਅਰਥਾਂ ਵਾਲਾ ਗੁਰਬਾਣੀ ਦਾ ਟੀਕਾ ਜਿਹੜਾ ਸਿੱਖ ਜਗਤ ਵਿੱਚ 'ਫਰੀਦਕੋਟ ਵਾਲਾ ਟੀਕਾ' ਕਰਕੇ ਪ੍ਰਸਿੱਧ ਹੈ (ਕਿਉਂਕਿ ਇਸ ਦੇ ਟੀਕਾਕਾਰਾਂ ਨੂੰ ਉਸ ਸਮੇਂ ਫਰੀਦਕੋਟ ਰਿਆਸਤ ਦੇ ਮਹਾਰਾਜਾ ਦੀ ਸਰਪ੍ਰਸਤੀ ਹਾਸਿਲ ਸੀ), ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਵਿੱਚੋਂ ਸ੍ਰੀ 'ਨਾਨਕ ਪ੍ਰਕਾਸ਼' ਡਿਜਿਟਲ ਰੂਪ ਵਿੱਚ ਉਪਲਬਧ ਕਰਵਾਉਣ ਦੀ ਸੇਵਾ ਕਰਵਾ ਕੇ ਇਸ ਉਦੇਸ਼ ਨੂੰ ਹਾਸਿਲ ਕਰਨ ਵਾਸਤੇ ਇੱਕ ਪੜਾਅ ਮੁਕੰਮਲ ਹੋ ਚੁੱਕਾ ਹੈ। ਆਈ. ਟੀ. ਦੇ ਮਾਧਿਅਮ ਰਾਹੀ ਸਿੱਖ ਇਤਿਹਾਸ ਅਤੇ ਗੁਰਮਤਿ ਦਰਸ਼ਨ ਦਾ ਅਧਿਐਨ ਅਤੇ ਖੋਜ ਕਰਨ ਵਾਲੇ ਵਿਦਵਾਨਾਂ ਲਈ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀਆਂ ੧੨ ਰਾਸਾਂ, ੬ ਰੁਤਾਂ ਅਤੇ ੨ ਐਨ ਡਿਜਿਟਲ ਰੂਪ ਵਿੱਚ ਉਪਲਬਧ ਕਰਵਾਉਣ ਦੀ ਸੇਵਾ ਸੰਪੂਰਨ ਹੋ ਚੁੱਕੀ ਹੈ। ਸਤਿਗੁਰੂ ਜੀ ਨੇ ਹੀ ਮਹਾਨ ਬਖਸ਼ਿਸ਼ ਕਰਕੇ ਇਹ ਸੇਵਾ ਇਸ ਕੀਟ ਪਾਸੋਂ ਲਈ ਹੈ।

ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦਾ ਸਾਰਾ ਮੂਲ ਪਾਠ ਪਾਠਕਾਂ ਦੀ ਸੁਵਿਧਾ ਲਈ ਪੰਕਤੀ-ਛੇਦ ਅਤੇ ਪਦ-ਛੇਦ ਵਿਧੀ ਅਨੁਸਾਰ ਦਿੱਤਾ ਗਿਆ ਹੈ। ਕਈ ਕੁ ਸੱਜਣਾਂ ਦੀ ਵੀਚਾਰ ਸੀ ਕਿ ਸ੍ਰੀ ਗੁਰਪ੍ਰਤਾਪ ਸੂਰਜ ਵਿੱਚੋਂ ਕੁੱਝ ਬੇਲੋੜੇ ਅਤੇ ਮਨਮੱਤ ਵਾਲੇ ਅੰਸ਼ ਕੱਢ ਕੇ ਇਸਦੀ ਸੋਧ ਕਰ ਦਿੱਤੀ ਜਾਵੇ ਪਰ ਦਾਸ ਨੇ ਆਪਣੀ ਤੁੱਛ ਮੱਤ ਅਨੁਸਾਰ ਗ੍ਰੰਥ ਦੀ ਮੌਲਿਕਤਾ ਬਰਕਰਾਰ ਰੱਖਣ

ਲਈ ਐਸਾ ਕਰਨਾ ਮੁਨਾਸਿਬ ਨਹੀਂ ਸਮਝਿਆ। ਵੈਸੇ ਵੀ ਸ੍ਰੀ ਨਾਨਕ ਪ੍ਰਕਾਸ਼ ਅਤੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ ਵਿੱਚ ਪੰਥ ਰਤਨ ਡਾ. ਭਾਈ ਵੀਰ ਸਿੰਘ ਜੀ ਵਲੋਂ ਥਾਂ ਥਾਂ ਦਿੱਤੀਆਂ ਟਿੱਪਣੀਆਂ ਪਾਠਕਾਂ ਨੂੰ ਗੁਰਮਤਿ ਤੋਂ ਦੂਰ ਨਹੀਂ ਜਾਣ ਦਿੰਦੀਆਂ। ਇਸ ਲਈ ਭਾਈ ਵੀਰ ਸਿੰਘ ਜੀ ਵਲੋਂ ਦਿੱਤੇ ਪ੍ਰਯਾਯ, ਟਿੱਪਣੀਆਂ, ਹਵਾਲੇ ਅਤੇ ਫੁੱਟਨੋਟ ਨਾਲ ਨਾਲ ਦੇ ਕੇ ਮੂਲ ਪਾਠ ਨਾਲ ਕੋਈ ਛੇੜ ਛਾੜ ਨਹੀਂ ਕੀਤੀ ਗਈ। ਭਾਈ ਸਾਹਿਬ ਵਲੋਂ ਬਣਾਇਆ ਤਤਕਰਾ ਉਸੇ ਤਰ੍ਹਾਂ ਰੱਖ ਕੇ, ਕਿਸੇ ਵੀ ਅੰਸੂ ਤੱਕ ਸਿੱਧੀ ਪਹੁੰਚ ਲਈ ਆਸਾਨ ਲਿੰਕ ਦੇ ਦਿੱਤੇ ਗਏ ਹਨ।

ਨਾਲ ਹੀ ਖੋਜ ਕਾਰਜ ਲਈ ਸ. ਹਰਬੰਸ ਸਿੰਘ ਜੀ ਐਮ.ਏ. (ਜੰਮੂ) ਦੁਆਰਾ ਰਚਿਤ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ 'ਸੰਬੰਧ ਸੂਚਕ ਅਨੁਕ੍ਰਮਣਿਕਾ' (ਨਾਵਾਂ ਅਤੇ ਥਾਵਾਂ ਦਾ ਕੋਸ਼) ਵੀ ਦਿੱਤਾ ਜਾ ਰਿਹਾ ਹੈ। ਇਸ ਵਾਸਤੇ ਦਾਸ ਵਲੋਂ ਜਿੱਥੇ ਸ. ਹਰਬੰਸ ਸਿੰਘ ਜੀ ਦਾ ਧੰਨਵਾਦ ਹੈ, ਉੱਥੇ ਡਾ. ਗੁਰਚਰਨ ਸਿੰਘ ਜੀ (ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ) ਦਾ ਵੀ ਦਾਸ ਰਿਣੀ ਹੈ ਜਿਨ੍ਹਾਂ ਦੇ ਸਹਿਯੋਗ ਨਾਲ ਇਹ ਸੰਭਵ ਹੋ ਸਕਿਆ ਹੈ। ਡਾ. ਗੁਰਚਰਨ ਸਿੰਘ ਜੀ ਦਾ ਦਾਸ ਇਸ ਕਰਕੇ ਵੀ ਕ੍ਰਿਤੱਗ ਹੈ ਉਨ੍ਹਾਂ ਨੇ ਦਾਸ ਨੂੰ 'ਸਰਕਾਰੀ ਕਾਲਿਜ ਕਰਮਸਰ' ਵਿੱਚ ਆਪਣਾ ਸ਼ਾਗਿਰਦ ਹੋਣ ਦੇ ਨਾਤੇ 'ਈਸ਼ਰ ਮਾਈਕ੍ਰੋ ਮੀਡੀਆ' ਨੂੰ ਖੋਜ ਕਾਰਜ ਲਈ ਵੱਧ ਤੋਂ ਵੱਧ ਸਹਾਇਕ ਬਣਾਉਣ ਲਈ ਸਮੇਂ ਸਮੇਂ ਬਹੁਤ ਹੀ ਕੀਮਤੀ ਸੁਝਾਅ ਦਿੱਤੇ ਹਨ। ਨਾਲ ਹੀ ਦਾਸ ਡਾ. ਕੁਲਬੀਰ ਸਿੰਘ ਜੀ 'ਥਿੰਦ' (ਸੈਨ ਮਟੇਓ, ਕੈਲੇਫੋਰਨੀਆ) ਦਾ ਧੰਨਵਾਦ ਕੀਤੇ ਬਿਨਾਂ ਵੀ ਨਹੀਂ ਰਹਿ ਸਕਦਾ, ਜਿਨ੍ਹਾਂ ਨੇ ਜਦੋਂ ਵੀ ਜ਼ਰੂਰਤ ਪਈ, ਆਪਣੇ ਡਾਕਟਰੀ ਕਿੱਤੇ ਦੇ ਰੁਝੇਵਿਆਂ ਦੇ ਬਾਵਜੂਦ ਆਪਣਾ ਭਰਪੂਰ ਤਕਨੀਕੀ ਸਹਿਯੋਗ ਦਿੱਤਾ।

ਮੰਜ਼ਿਲ ਹਾਲਾਂ ਦੂਰ ਹੈ। ਅਜੇ ਤਵਾਰੀਖ ਗੁਰੂ ਖਾਲਸਾ ਪਾਠਕਾਂ ਤੱਕ ਆਉਣਾ ਹੈ। ਫਿਰ ਭਾਈ ਨੰਦ ਲਾਲ ਰਚਨਾਵਲੀ, ਜਨਮ ਸਾਖੀ ਭਾਈ ਬਾਲੇ ਵਾਲੀ, ਮਹਿਮਾ ਪ੍ਰਕਾਸ਼, ਦੋਵੇਂ ਗੁਰਬਿਲਾਸ (ਪਾ: ੬ ਅਤੇ ਪਾ: ੧੦), ਗੁਰੂ ਕੀਆਂ ਸਾਖੀਆਂ, ਗਿਆਨ ਰਤਨਾਵਲੀ, ਸਿੱਖ ਰਹਿਤਨਾਮੇ, ਗੁਰਬਾਣੀ ਦੇ ਪ੍ਰਸਿੱਧ ਟੀਕੇ ਅਤੇ ਸਿੱਖ ਇਤਿਹਾਸ ਦੀ ਹੋਰ ਮੂਲ ਸਾਮਗ੍ਰੀ... ਕਾਰਜ ਇਤਨਾ ਵੱਡਾ ਹੈ, ਜਿਹੜਾ ਸਤਿਗੁਰੂ ਜੀ ਦੀ ਬਖ਼ਸ਼ੀਸ਼ ਅਤੇ ਸਾਧ ਸੰਗਤ ਦੀ ਆਸੀਸ ਨਾਲ ਹੀ ਨੇਪਰੇ ਚੜ੍ਹ ਸਕਦਾ ਹੈ।

ਸੰਪੂਰਨ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥਾਵਲੀ ਇੰਟਰਨੈੱਟ ਉੱਪਰ ਉਪਲਬਧ ਕਰਾਉਣ ਦੀ ਇਹ ਸੇਵਾ ਦਾਸ ਵਲੋਂ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਯਾਦ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੂਜਰੀ ਜੀ ਦੇ ੩੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਹੈ। ਸਤਿਗੁਰੂ ਜੀ ਬਖ਼ਸ਼ਿਸ਼ ਕਰਨ, ਕਵਿ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਦੀ ਇਹ ਮਹਾਨ ਰਚਨਾ ਜੋ ਕਿ ਹਾਲਾਂ ਤੱਕ ਸਿਰਫ ਕੁਝ ਵਿਦਵਾਨਾਂ, ਲਾਈਬ੍ਰੇਰੀਆਂ ਅਤੇ ਗੁਰਦੁਆਰਿਆਂ ਤੱਕ ਹੀ ਸੀਮਿਤ ਹੈ, ਹੁਣ ਕੰਪਿਊਟਰ ਅਤੇ ਇੰਟਰਨੈਟ ਦੇ ਮਾਧਿਅਮ ਰਾਹੀਂ ਦੁਨੀਆਂ ਦੀ ਹਰ ਨੁੱਕਰ ਵਿੱਚ ਵਸਦੇ ਗੁਰੂ ਨਾਨਕ ਨਾਮ ਲੇਵਾ ਗੁਰਸਿਖਾਂ ਦੇ ਘਰ ਘਰ ਤੱਕ ਪਹੁੰਚ ਸਕੇ ਅਤੇ 'ਹਉ ਮੂਰਖ' ਇਸੇ ਤਰ੍ਹਾਂ 'ਕਾਰੇ' ਲੱਗਿਆ ਰਹੇ:

ਪੂਰੀ ਸ਼ੈ ਨੂੰ ਡਰ ਘਾਟੇ ਦਾ, ਡਰ ਨਹੀਂ ਅੱਧੀ ਤਾਈਂ।
ਰੱਬਾ! ਪਿਆਰ ਮੇਰੇ ਦੀ ਮੰਜ਼ਿਲ, ਪੂਰੀ ਕਦੇ ਨਾ ਹੋਵੇ।

ਦਾਸ
ਬਲਜਿੰਦਰ ਸਿੰਘ
ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

੧ ਜਨਵਰੀ ੨੦੦੫

# ਨਵੇਂ ਸੰਸਕਰਣ ਬਾਬਤ

ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਹੁਣ ਤੱਕ ਮਹਾਨਕੋਸ਼, ਫਰੀਦਕੋਟ ਵਾਲਾ ਟੀਕਾ, ਸੰਪੂਰਨ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ, ਗਿਆਨੀ ਗਿਆਨ ਸਿੰਘ ਜੀ ਦੁਆਰਾ ਰਚਿਤ 'ਤਵਾਰੀਖ ਗੁਰੂ ਖਾਲਸਾ' ਅਤੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਡਿਜਿਟਲ ਸੰਸਕਰਣ ਕੰਪਿਊਟਰ ਦੇ ਪਾਠਕਾਂ ਦੀ ਪਹੁੰਚ ਅੰਦਰ ਲਿਆਂਦਾ ਜਾ ਚੁਕਾ ਹੈ।

ਇਸ ਸਾਲ (ਸੰਨ ੨੦੦੮ ਈ.) ਇਨ੍ਹਾਂ ਨਵੇਂ ਸੰਸਕਰਣਾਂ ਵਿੱਚ ਜਿੱਥੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਅਤੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਸਾਰਾ ਮੂਲ ਪਾਠ ਪਾਠਕਾਂ ਦੀ ਸੁਵਿਧਾ ਲਈ ਪੰਕਤੀ-ਛੇਦ ਅਤੇ ਪਦ-ਛੇਦ ਵਿਧੀ ਅਨੁਸਾਰ ਦਿੱਤਾ ਗਿਆ ਹੈ, ਉੱਥੇ ਫੁੱਟਨੋਟ ਅਤੇ ਟਿੱਪਣੀਆਂ ਪਾਠਕਾਂ ਦੀ ਸੁਵਿਧਾ ਵਾਸਤੇ ਮੂਲ ਪਾਠ ਦੇ ਨਾਲ ਹੀ ਦੇ ਦਿੱਤੀਆਂ ਗਈਆਂ ਹਨ।

ਇਸੇ ਸਾਲ ਸਿੱਖ ਜਗਤ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੦੦ ਸਾਲਾ ਗੁਰਗੱਦੀ ਬੜੀ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਇਆ ਹੈ। ਦਾਸ ਵਲੋਂ ਇਸ ਸ਼ੁਭ ਅਵਸਰ ਤੇ ਸੰਗਤਾਂ ਨੂੰ ਈਸ਼ਰ ਮਾਈਕ੍ਰੋ ਮੀਡੀਆ ਦੇ ਨਵਾਂ ਸੰਸਕਰਣ ਵੀ ਭੇਟਾ ਕੀਤਾ ਗਿਆ ਹੈ ਜਿਸ ਸ੍ਰੀ ਵਿੱਚ ਸ੍ਰੀ ਦਸਮ ਗ੍ਰੰਥ ਦਾ ਖੋਜ ਯੰਤਰ ਵੀ ਉਪਲਬਧ ਕਰਵਾਇਆ ਗਿਆ ਹੈ।

ਦਾਸ
ਬਲਜਿੰਦਰ ਸਿੰਘ
ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

੨੬ ਅਗਸਤ ੨੦੦੮

# ਘਰਿ ਘਰਿ ਅੰਦਰਿ ਧਰਮਸਾਲ

ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਦੇ ਅਨਿੰਨ 'ਪਿਆਰੇ' ਭਾਈ ਦਇਆ ਸਿੰਘ ਜੀ ਤੋਂ ਚਲੀ ਆ ਰਹੀ ਜਗਤ ਪ੍ਰਸਿੱਧ ਸੰਪ੍ਰਦਾਇ, ਜਿਹੜੀ ਹੋਤੀ ਮਰਦਾਨ ਵਾਲੀ ਸੰਪ੍ਰਦਾਇ ਕਰਕੇ ਵੀ ਪ੍ਰਸਿੱਧ ਹੈ, ਦੇ ਮਹਾਂਪੁਰਖ ਸੰਤ ਈਸ਼ਰ ਸਿੰਘ ਜੀ ਅਤੇ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਦੀਆਂ ਸ਼ਖਸ਼ੀਅਤਾਂ ਕਿਸੇ ਜਾਣਕਾਰੀ ਦੀਆਂ ਮੁਥਾਜ ਨਹੀਂ। ਇਸ ਸੰਪ੍ਰਦਾਇ ਦੇ ਮੌਜੂਦਾ ਮੁਖੀ, ਨਾਮ ਬਾਣੀ ਦੇ ਰਸੀਏ, ਸੰਤ ਬਾਬਾ ਤੇਜਾ ਸਿੰਘ ਜੀ ਦੀ ਆਗਿਆ ਅਨੁਸਾਰ ਬਾਬਾ ਬਲਜਿੰਦਰ ਸਿੰਘ ਜੀ ਨੇ ਜਿਸ ਢੰਗ ਨਾਲ ਗੁਰਸਿੱਖੀ ਦਾ ਪ੍ਰਚਾਰ ਕਰਨ ਵਾਸਤੇ ਬੀੜਾ ਚੁੱਕਿਆ ਹੈ, ਉਹ ਆਪਣੇ ਆਪ ਦੇ ਵਿੱਚ ਇੱਕ ਮਿਸਾਲ ਹੈ। ਸਿੱਧੀਆਂ ਧਾਰਨਾ ਦੁਆਰਾ ਗੁਰਬਾਣੀ ਦੇ ਕੀਰਤਨ ਅਤੇ ਵਖਿਆਨ ਦੁਆਰਾ ਬਾਬਾ ਬਲਜਿੰਦਰ ਸਿੰਘ ਜੀ ਨੇ ਨਾ ਕੇਵਲ ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਰਵਾਇਤ ਨੂੰ ਬਰਕਰਾਰ ਰੱਖਿਆ ਹੈ, ਬਲਕਿ ਉਨ੍ਹਾਂ ਨੇ ਕੰਪਿਊਟਰ ਅਤੇ ਇੰਟਰਨੈੱਟ ਦੇ ਮਾਧਿਅਮ ਰਾਹੀਂ ਗੁਰਬਾਣੀ ਅਤੇ ਗੁਰਮਤਿ ਨਾਲ ਸੰਬੰਧਤ ਸਾਮੱਗਰੀ ਨੂੰ ਘਰ ਘਰ ਪਹੁੰਚਾ ਕੇ 'ਘਰਿ ਘਰਿ ਅੰਦਰਿ ਧਰਮਸਾਲ' ਭਾਈ ਗੁਰਦਾਸ ਜੀ ਦੇ ਇਸ ਵਚਨ ਨੂੰ ਇੱਕ ਨਿਵੇਕਲੇ ਤਰੀਕੇ ਦੁਆਰਾ ਸਫ਼ਲ ਕਰਨ ਦੀ ਇੱਕ ਹੋਰ ਨਵੀਂ ਰੀਤਿ ਚਲਾਈ ਹੈ।

ਦਾਸ ਦਾ ਪਿਛਲੇ ਕਈ ਸਾਲਾਂ ਤੋਂ ਗਾਹੇ ਬਗਾਹੇ ਜਦੋਂ ਕਿਤੇ ਵੀ ਉਨ੍ਹਾਂ ਨਾਲ ਮੇਲ ਹੁੰਦਾ ਰਿਹਾ ਹੈ, ਦਾਸ ਉਨ੍ਹਾਂ ਨੂੰ ਆਪਣੇ ਇਸੇ ਕਾਰਜ ਵਿੱਚ ਰੁੱਝਿਆ ਦੇਖਦਾ ਰਿਹਾ ਹੈ। ਸਭ ਤੋਂ ਪਹਿਲਾਂ ਮਹਾਨ ਕੋਸ਼ ਨੂੰ ਇੰਟਰਨੈੱਟ ਤੇ ਲਿਆ ਕੇ, ਫਿਰ 'ਈਸ਼ਰ ਮਾਈਕਰੋ ਮੀਡੀਆ' ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀ ਰਚਨਾ ਦਾ ਸਰਚ ਟੂਲ ਤਿਆਰ ਕਰ ਕੇ ਜਿੱਥੇ ਆਪ ਨੇ ਹੁਣ ਤੱਕ ਇਸ ਖੇਤਰ ਵਿੱਚ ਵੱਡੀ ਸਫ਼ਲਤਾ ਹਾਸਿਲ ਕੀਤੀ ਹੈ, ਉੱਥੇ 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੀ ਮਹਾਨ ਰਚਨਾ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਇੰਟਰਨੈੱਟ ਤੇ ਲਿਆ ਕੇ ਇਸ ਖੇਤਰ ਵਿੱਚ ਇੱਕ ਹੋਰ ਮਾਅਰਕਾ ਮਾਰਿਆ ਹੈ।

ਸੰਨ ੨੦੦੪ ਈ. ਸਿੱਖ ਇਤਿਹਾਸ ਨਾਲ ਸੰਬੰਧਤ ਸ਼ਤਾਬਦੀ ਸਮਾਰੋਹਾਂ ਦਾ ਸਾਲ ਰਿਹਾ ਹੈ। ਇਸ ਸਾਲ ਦੌਰਾਨ ਸਿੱਖ ਜਗਤ ਨੇ ਗੁਰੂ ਅੰਗਦ ਦੇਵ ਜੀ ਦਾ ੫੦੦ ਸਾਲਾ ਪ੍ਰਕਾਸ਼ ਪੁਰਬ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦਾ ੪੦੦ ਸਾਲਾ ਸਮਾਰੋਹ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੂਜਰੀ ਜੀ ਦੀ ਸ਼ਹਾਦਤ ਦਾ ੩੦੦ ਸਾਲਾ ਦਿਹਾੜਾ ਮਨਾਇਆ ਹੈ। ਬਾਬਾ ਬਲਜਿੰਦਰ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ 'ਫਰੀਦਕੋਟ ਵਾਲਾ' ਟੀਕਾ ਗੁਰੂ ਅੰਗਦ ਦੇਵ ਜੀ ਦੇ ੫੦੦ ਸਾਲਾ ਪ੍ਰਕਾਸ਼ ਪੁਰਬ ਨੂੰ, 'ਈਸ਼ਰ ਮਾਈਕ੍ਰੋ ਮੀਡੀਆ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦੇ ੪੦੦ ਸਾਲਾ ਪੁਰਬ ਨੂੰ ਅਤੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹਾਦਤ ਦੇ ੩੦੦ ਸਾਲਾ ਦਿਹਾੜੇ ਨੂੰ ਸਮਰਪਿਤ ਕਰਕੇ ਜਿੱਥੇ ਗੁਰੂ ਸਾਹਿਬਾਨ ਦੇ ਉਪਕਾਰਾਂ ਅਤੇ ਕੁਰਬਾਨੀਆਂ ਪ੍ਰਤੀ ਆਪਣੀ ਸ਼ਰਧਾ ਅਤੇ ਕ੍ਰਿਤੱਗਤਾ ਪ੍ਰਗਟ ਕੀਤੀ ਹੈ, ਉਥੇ ਨਾਲ ਹੀ ਕੰਪਿਊਟਰ ਅਤੇ ਇੰਟਰਨੈੱਟ ਨਾਲ ਜਾਣਕਾਰੀ ਰੱਖਣ ਵਾਲੇ 'ਗੁਰਮੁਖ ਹੰਸਾਂ' ਵਾਸਤੇ ਆਪ ਨੇ ਗੁਰੂ ਸਾਹਿਬਾਨ ਦੀ ਬਾਣੀ ਅਤੇ ਉਪਮਾ ਦਾ 'ਮਾਨ ਸਰੋਵਰ' ਉਨ੍ਹਾਂ ਦੇ ਬਿਲਕੁਲ ਨੇੜੇ ਕਰ ਦਿੱਤਾ ਹੈ। ਯਾਦ ਰਹੇ ਕਿ ਭਾਈ ਕਾਨ੍ਹ ਸਿੰਘ ਨਾਭਾ ਜੀ ਦੀ ਮਹਾਨ ਰਚਨਾ

'ਮਹਾਨਕੋਸ਼' ਆਪ ਪਹਿਲਾਂ ਹੀ ਇੰਟਰਨੈੱਟ ਤੇ ਉਪਲਬਧ ਕਰਵਾ ਕੇ ਖਾਲਸੇ ਦੀ ਸਿਰਜਨਾ ਦੇ ੩੦੦ ਸਾਲਾ ਪੁਰਬ ਨੂੰ ਸਮਰਪਿਤ ਕਰ ਚੁੱਕੇ ਹਨ।

ਬਾਬਾ ਬਲਜਿੰਦਰ ਸਿੰਘ ਜੀ ਦੀ ਇਸ ਘਾਲਣਾ ਉਪਰ ਸਿਰਫ ਰਾੜਾ ਸਾਹਿਬ ਸੰਪ੍ਰਦਾਇ ਹੀ ਨਹੀਂ, ਬਲਕਿ ਸਮੁੱਚਾ ਸੰਤ ਸਮਾਜ ਮਾਣ ਕਰ ਸਕਦਾ ਹੈ। ਗੁਰਮਤਿ ਦਾ ਪ੍ਰੰਪਰਾਗਤ ਤਰੀਕੇ ਦੁਆਰਾ ਪ੍ਰਚਾਰ ਕਰਨਾ, ਅੰਮ੍ਰਿਤ ਛਕਾਉਣਾ, ਲੰਗਰ ਚਲਾਉਣੇ, ਸਮਾਜ ਅਤੇ ਮਾਨਵਤਾ ਦੀ ਸੇਵਾ ਕਰਨਾ ਆਦਿਕ ਸੇਵਾਵਾਂ ਤਾਂ ਪਹਿਲਾਂ ਹੀ ਸੰਤ ਸਮਾਜ ਦੇ ਹਿੱਸੇ ਆ ਚੁੱਕੀਆਂ ਹਨ, ਬਾਬਾ ਬਲਜਿੰਦਰ ਸਿੰਘ ਜੀ ਨੇ ਆਧੁਨਿਕ ਢੰਗ ਦੁਆਰਾ ਕੰਪਿਊਟਰ ਅਤੇ ਇੰਟਰਨੈਟ ਦੇ ਮਾਧਿਅਮ ਰਾਹੀਂ ਗੁਰਬਾਣੀ ਅਤੇ ਗੁਰਮਤਿ ਦਾ ਪ੍ਰਚਾਰ ਕਰਨ ਦੀ ਸੇਵਾ ਆਰੰਭ ਕਰਕੇ 'ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ' ਦਾ ਨਾਂ ਹੋਰ ਉੱਚਾ ਕਰ ਦਿੱਤਾ ਹੈ। ਨਾਲ ਹੀ ਬਾਬਾ ਬਲਜਿੰਦਰ ਸਿੰਘ ਜੀ ਨੇ ਸੰਤ ਸਮਾਜ, ਸਿੱਖ ਵਿਦਵਾਨਾਂ ਅਤੇ ਹੋਰ ਸਿੱਖ ਸੰਸਥਾਵਾਂ ਨੂੰ ਇਸ ਗੱਲ ਦਾ ਅਹਿਸਾਸ ਵੀ ਕਰਵਾਇਆ ਹੈ ਕਿ ਅੱਜ ਦੇ ਕੰਪਿਊਟਰ ਯੁਗ ਵਿੱਚ ਗੁਰਮਤਿ ਦੇ ਪ੍ਰਚਾਰ ਅਤੇ ਖੋਜ ਕਾਰਜ ਵਾਸਤੇ ਜੇਕਰ ਇਨ੍ਹਾਂ ਸਾਧਨਾਂ ਦੀ ਵਰਤੋਂ ਨਾ ਕੀਤੀ ਗਈ ਤਾਂ ਗੁਰੂ ਸਾਹਿਬਾਨ ਦੇ ਸੰਦੇਸ਼ ਨੂੰ ਘਰ ਘਰ ਪਹੁੰਚਾਉਣ ਦਾ ਸੰਕਲਪ ਪੂਰਾ ਨਹੀਂ ਹੋ ਸਕੇਗਾ।

ਦਾਸ ਨੂੰ ਆਸ ਹੈ ਕਿ ਗੁਰਮਤਿ ਨਾਲ ਸੰਬੰਧਤ ਮੂਲ ਸਾਮਗ੍ਰੀ ਕੰਪਿਊਟਰ ਅਤੇ ਇੰਟਰਨੈੱਟ ਰਾਹੀਂ ਘਰ ਘਰ ਪਹੁੰਚਾਉਣ ਦੇ ਇਸ ਸ਼ੁਭ ਮਨੋਰਥ ਵਿੱਚ ਬਾਬਾ ਬਲਜਿੰਦਰ ਸਿੰਘ ਜੀ ਨੂੰ ਪੂਰਨ ਕਾਮਯਾਬੀ ਪ੍ਰਾਪਤ ਹੋਵੇਗੀ। ਅਖ਼ੀਰ ਵਿੱਚ ਦਾਸ ਆਪਣੇ ਵਲੋਂ ਅਤੇ 'ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ' ਵਲੋਂ ਬਾਬਾ ਬਲਜਿੰਦਰ ਸਿੰਘ ਜੀ ਦੇ ਇਸ ਪੁਰਸ਼ਾਰਥ ਦੀ ਭਰਪੂਰ ਸ਼ਾਲਾਘਾ ਕਰਦਾ ਹੋਇਆ ਉਨ੍ਹਾਂ ਨੂੰ ਹੁਣ ਤੱਕ ਪ੍ਰਾਪਤ ਕੀਤੀ ਸਫ਼ਲਤਾ ਲਈ ਵਧਾਈ ਦਿੰਦਾ ਹੈ ਅਤੇ ਉਨ੍ਹਾਂ ਦੇ ਬਾਕੀ ਰਹਿੰਦੇ ਮਹਾਨ ਕਾਰਜ ਦੀ ਸੰਪੂਰਨਤਾ ਵਾਸਤੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕਰਦਾ ਹੈ।

੨੧ ਜਨਵਰੀ ੨੦੦੫
ਰੰਧਾਵਾ

ਸੰਤ ਹਰੀ ਸਿੰਘ ਰੰਧਾਵਾ
ਜਨਰਲ ਸਕੱਤਰ, ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ।

# ਸੰਦੇਸ਼

ਬਾਬਾ ਬਲਜਿੰਦਰ ਸਿੰਘ ਜੀ ਸੰਤ ਸਮਾਜ ਨਾਲ ਸੰਬੰਧਿਤ ਪ੍ਰਚਾਰ ਦੀ ਸੁਪ੍ਰਸਿੱਧ ਸੰਸਥਾ ਸੰਤ ਈਸ਼ਰ ਸਿੰਘ ਜੀ ਤੇ ਸੰਤ ਕਿਸ਼ਨ ਸਿੰਘ ਜੀ ਰਾੜਾ ਸਾਹਿਬ ਵੱਲੋਂ ਵਰੋਸਾਇ ਸਥਾਨ ਦੇ ਪ੍ਰਮੁੱਖ ਪ੍ਰਤਿਨਿਧ ਹਨ। ਚੇਤੰਨ ਤੇ ਸੂਝਵਾਨ ਹੋਣ ਦੇ ਨਾਤੇ ਉਹ ਸਿੱਖੀ ਦਾ ਪ੍ਰਚਾਰ ਪ੍ਰੰਪਕ ਤੇ ਆਧੁਨਿਕ ਵਿਗਿਆਨਕ ਸੂਝ ਦਾ ਸੁਮੇਲ ਕਰਕੇ ਕਰਨ ਦੇ ਚਾਹਵਾਨ ਹਨ। ਜਿੱਥੇ ਉਹ ਹੋਤੀ ਮਰਦਾਨ ਵਾਲੀ ਸੰਪ੍ਰਦਾਇ ਨਾਲ ਸੰਬੰਧਿਤ ਸੰਤ ਈਸ਼ਰ ਸਿੰਘ ਜੀ ਦੇ ਸਿੱਧੀਆਂ ਧਾਰਨਾਂ ਦੁਆਰਾ ਗੁਰਬਾਣੀ ਕੀਰਤਨ ਤੇ ਵਖਿਆਨ ਦੀ ਪ੍ਰੰਪਰਾ ਨੂੰ ਅਗਾਂਹ ਤੋਰ ਰਹੇ ਹਨ, ਉੱਥੇ ਉਨ੍ਹਾਂ ਨੂੰ ਵਿਦੇਸ਼ਾਂ ਦੇ ਰਟਨ ਤੋਂ ਇਹ ਵੀ ਅਨੁਭਵ ਹੋ ਗਿਆ ਹੈ ਕਿ ਸਮੁੱਚੇ ਤੌਰ ਤੇ, ਵਿਸ਼ੇਸ਼ ਕਰਕੇ ਵਿਦੇਸ਼ਾਂ ਵਿੱਚ ਵਸਦੀ ਅਜੋਕੀ ਪੀੜ੍ਹੀ ਨੂੰ ਧਰਮ, ਅਤੇ ਇਸ ਰਾਹੀਂ ਜੀਵਨ ਦੀਆਂ ਉੱਚੀਆਂ ਸੁੱਚੀਆਂ ਕੀਮਤਾਂ ਵੱਲ ਆਕਰਸ਼ਤ ਕਰਨ ਦੇ ਪ੍ਰਮੁੱਖ ਸਾਧਨ ਇੰਟਰਨੈੱਟ ਅਤੇ ਕੰਪਿਊਟਰ ਹੀ ਹਨ। ਅੱਜ ਦੇ ਇਸ ਪੀੜ੍ਹੀ ਦੇ ਵਿਦਵਾਨ ਤੇ ਖੋਜਕਾਰ ਵੀ ਗੁਰਮਤਿ ਅਧਿਐਨ ਲਈ ਨਵੀਨਤਮ ਸੂਚਨਾਂ ਤੇ ਪ੍ਰਸਾਰ ਦੇ ਸਾਧਨਾਂ ਦੀਆਂ ਸਹੂਲਤਾਂ ਦੀ ਘਾਟ ਨੂੰ ਬੜੇ ਤੀਬਰ ਰੂਪ ਵਿੱਚ ਅਨੁਭਵ ਕਰਕੇ, ਇਸ ਤੋਂ ਦੂਰ ਹੁੰਦੇ ਜਾ ਰਹੇ ਹਨ। ਉਹ ਪੀੜ੍ਹੀ ਜਿਸ ਨੇ ਆਪਣੀ ਸਾਰੀ ਸਿੱਖਿਆ ਹੀ ਇਸ ਮਾਧਿਅਮ ਰਾਹੀਂ ਲਈ ਹੈ, ਉਹਨਾਂ ਨੂੰ ਇਹ ਘਾਟ ਹੋਰ ਵੀ ਸ਼ਿੱਦਤ ਨਾਲ ਮਹਿਸੂਸ ਹੁੰਦੀ ਹੈ।

ਬਾਬਾ ਬਲਜਿੰਦਰ ਸਿੰਘ ਜੀ ਅਕਾਲ ਪੁਰਖ ਦੀ ਅਪਾਰ ਬਖ਼ਸ਼ਿਸ਼ ਦੇ ਪਾਤਰ ਹਨ ਜਿਸ ਸਦਕੇ ਉਨ੍ਹਾਂ ਨੂੰ ਸਤਿਗੁਰੂ ਜੀ ਨੇ ਇਹ ਸੇਵਾ ਬਖ਼ਸ਼ੀ ਹੈ। ਕਈ ਸਾਲਾਂ ਤੋਂ ਜਿੱਥੇ ਉਹ ਗੁਰਮਤਿ ਦੇ ਪ੍ਰੋਖ ਤੇ ਅਪ੍ਰੋਖ ਸੋਮਿਆਂ ਨੂੰ ਪ੍ਰੋਗ੍ਰਾਮਡ ਰੂਪ ਵਿਚ ਸੀ.ਡੀ. ਅਤੇ ਵੈੱਬਸਾਈਟ ਤੇ ਲਿਆ ਰਹੇ ਹਨ, ਉੱਥੇ ਨਾਲ ਹੀ ਉਹ ਇਸ ਨੂੰ ਨਿੱਤ ਹੋਰ ਸੁਧਾਰਨ ਤੇ ਵਧੇਰੇ ਅਧਿਐਨ-ਸਹਾਇਕ ਬਨਾਉਣ ਵਿੱਚ ਰੁੱਝੇ ਹੋਏ ਹਨ। ਵਿਅਕਤੀ ਰੂਪ ਵਿੱਚ ਬਿਨਾਂ ਕਿਸੇ ਸੰਸਥਾਗਤ ਸਹਾਇਤਾ ਦੇ ਉਹ ਐਂਨਾ ਕੰਮ ਕਰ ਚੁੱਕੇ ਹਨ ਕਿ ਸੰਤ ਸਮਾਜ, ਵੱਖ-ਵੱਖ ਡੇਰੇ ਤੇ ਵੱਡੀਆਂ ਸੰਸਥਾਵਾਂ ਉਨ੍ਹਾਂ ਦੇ ਇਸ ਕਾਰਜ ਅਤੇ ਲਗਨ ਉਪਰ ਮਾਣ ਕਰ ਸਕਦੀਆਂ ਹਨ। 'ਈਸ਼ਰ ਮਾਈਕਰੋ ਮੀਡੀਆ' ਦੇ ਨਵੀਨਤਮ ਸੰਸਕਰਨ ਵਿੱਚ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਸਵੈਯੇ; ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਫਰੀਦਕੋਟ ਵਾਲਾ ਟੀਕਾ (੪ ਜਿਲਦਾਂ); ਸ. ਮਨਮੋਹਨ ਸਿੰਘ ਰਚਿਤ ਪੰਜਾਬੀ ਅੰਗਰੇਜੀ ਸਟੀਕ (੮ ਜਿਲਦਾਂ); ਪ੍ਰੋ. ਸਾਹਿਬ ਸਿੰਘ ਜੀ ਰਚਿਤ 'ਗੁਰੂ ਗ੍ਰੰਥ ਸਾਹਿਬ ਦਰਪਨ' (੧੦ ਜਿਲਦਾਂ); ਭਾਈ ਕਾਨ੍ਹ ਸਿੰਘ ਜੀ ਦਾ 'ਮਹਾਨ ਕੋਸ਼' ਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਪ੍ਰਕਾਸ਼ਤ ਮੇਰਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼' (੨ ਜਿਲਦਾਂ) ਨੂੰ ਭਾਈ ਸੰਤੋਖ ਸਿੰਘ ਜੀ ਦੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' (੧੪ ਜਿਲਦਾਂ) ਸਮੇਤ ਭਰ ਦਿੱਤਾ ਗਿਆ ਹੈ ਅਤੇ ਇਨ੍ਹਾਂ ਸਾਰਿਆਂ ਨੂੰ ਆਪਸ ਵਿੱਚ ਸੰਬੰਧਿਤ ਕਰ ਦਿੱਤਾ ਗਿਆ ਹੈ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਕਿਸੇ ਵੀ ਸ਼ਬਦ ਅਤੇ ਤੁਕ ਦੀ ਭਾਲ ਲਈ ਸਰਚ ਇੰਜਨ ਤਾਂ ਹੈ ਹੀ ਪਰ ਜੇ ਉਪਰੋਕਤ ਕਿਸੇ ਵੀ ਟੀਕੇ ਵਿੱਚੋਂ ਤੁਕ-ਵਿਸ਼ੇਸ਼ ਦੇ ਅਰਥ ਵੇਖਣੇ ਹੋਣ, ਅਜਿਹੀ ਸੁਵਿਧਾ ਵੀ ਇਸ ਵਿੱਚ ਉਪਲਬਧ ਹੈ। ਕਿਸੇ ਵਿਸ਼ੇਸ਼ ਸ਼ਬਦ ਦੇ ਅਰਥਾਂ ਨੂੰ ਲੋੜ ਅਨੁਸਾਰ ਮਹਾਨ ਕੋਸ਼ ਅਥਵਾ 'ਸ੍ਰੀ ਗੁਰੂ ਗ੍ਰੰਥ ਕੋਸ਼' ਵਿੱਚੋਂ ਵੀ ਵੇਖਿਆ ਜਾ ਸਕਦਾ ਹੈ। ਸ਼ਬਦਾਂ ਦੀ ਢੂੰਡ ਸੀਮਤ ਰੂਪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਿਸੇ ਵੀ ਯੋਗਦਾਨੀ ਅਥਵਾ ਰਾਗ ਵਿੱਚੋਂ ਵੀ ਕੀਤੀ ਜਾ ਸਕਦੀ ਹੈ। ਇਹ ਸਾਰੀ ਭਾਲ ਕਿਸੇ ਸ਼ਬਦ ਦੇ ਵੱਖ-ਵੱਖ

ਜੋੜਾਂ ਵਾਲੇ ਸ਼ਬਦਾਂ ਦੀ ਇਕੱਠੀ ਵੀ ਹੋ ਸਕਦੀ ਹੈ। ਸਾਰੀਆਂ ਤੁਕਾਂ ਨੂੰ ਅਗਲੀਆਂ-ਪਿਛਲੀਆਂ ਤੁਕਾਂ ਸਮੇਤ ਵੱਖਰੇ ਵੀ ਕੱਢਿਆ ਜਾ ਸਕਦਾ ਹੈ। ਇਸ ਤਰ੍ਹਾਂ ਦੀ ਖੋਜ ਅਤੇ ਸਾਫਟਵੇਅਰ ਦੀ ਸਿਰਜਨਾ ਵਡੇਰੀਆਂ ਵਿੱਦਿਅਕ ਅਤੇ ਧਾਰਮਿਕ ਸੰਸਥਾਵਾਂ ਲਈ ਅਨੁਸਰਨ ਕਰਨਯੋਗ ਹੈ।

ਸਤਿਗੁਰੂ ਜੀ ਬਾਬਾ ਬਲਜਿੰਦਰ ਸਿੰਘ ਜੀ ਤੇ ਹੋਰ ਬਖ਼ਸ਼ਿਸ਼ਾਂ ਕਰਨ, ਉਨ੍ਹਾਂ ਨੂੰ ਇਸ ਸੇਵਾ ਲਈ ਹੋਰ ਉਤਸ਼ਾਹ ਬਖ਼ਸ਼ਣ ਤਾਂ ਜੋ ਉਹ ਗੁਰਮਤਿ ਦੇ ਸੁਨੇਹੇ ਦੇ ਪ੍ਰਸਾਰ ਵਿਚ ਜੁਟੇ ਰਹਿਣ। ਸਾਡੀ ਸਤਿਗੁਰੂ ਜੀ ਦੇ ਦਰਬਾਰ ਵਿੱਚ ਇਹ ਹੀ ਅਰਦਾਸ ਹੈ।

ਪਟਿਆਲਾ
੨੮ ਜਨਵਰੀ, ੨੦੦੫

ਡਾ. ਗੁਰਚਰਨ ਸਿੰਘ
ਪ੍ਰੋ. (ਰੀਟਾਇਰਡ) ਪੰਜਾਬੀ ਯੂਨੀਵਰਸਿਟੀ, ਪਟਿਆਲਾ
(ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ)

# ਤਤਕਰਾ ਰੁਤਿ ਤੀਜੀ

## ਤੀਸਰੀ ਰੁਤਿ

# ਤੀਜੀ ਰਿਤੁ ਚੱਲੀ

ੴ ਸਤਿਗੁਰ ਪ੍ਰਸਾਦਿ॥

ਸ੍ਰੀ ਵਾਹਿਗੁਰੂ ਜੀ ਕੀ ਫਤੇ॥

## ਅਥ ਤ੍ਰਿਤਿਯ ਰੁਤ ਕਥਨੰ।

### ਅੰਸੂ ੧. [ਮੰਗਲ। ਬ੍ਰਾਹਮਣਾਂ ਦੀ ਪ੍ਰੀਖ੍ਯਾ]

<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>2

੧. ‘ਕਵਿ-ਸੰਕੇਤ’ ਮਿਰ੍ਯਾਦਾ ਦਾ ਮੰਗਲ।

ਦੋਹਰਾ:

ਸਾਰਦ ਬਾਰਦ ਨਾਰਦਹਿ, ਪਾਰਦ ਇੰਦ ਮਨਿੰਦ।
ਬਰਣ ਰੂਪ ਕੋ ਬਰਣ ਬਰ, ਨਮੋ ਚਰਣ ਅਰਬਿੰਦ ॥੧॥

ਸਾਰਦ ਬਾਰਦ = ਸਰਦ ਰੁਤ ਦਾ ਬੱਦਲ। ਪਾਰਦ = ਪਾਰਾ। ਬਰਣ = ਰੰਗ।
ਬਰਣ = ਵਰਣਨ ਹੁੰਦਾ ਹੈ। ਕਥਨ ਕੀਤਾ ਜਾਂਦਾ ਹੈ। ਬਰ = ਸ੍ਰੇਸ਼ਟ।

ਅਰਥ:

(ਜਿਸ ਸਰਸ੍ਵੱਤੀ ਦਾ) ਸਰਦ ਰੁਤ ਦੇ ਬੱਦਲ, ਨਾਰਦ, ਪਾਰੇ ਤੇ ਚੰਦ੍ਰਮਾਂ ਵਰਗਾ ਸ੍ਰੇਸ਼ਟ ਰੰਗ ਰੂਪ ਕਥਨ ਕੀਤਾ ਜਾਂਦਾ ਹੈ, ਤਿਸਦੇ ਚਰਨਾਂ ਕਵਲਾਂ (ਉਪਰ ਮੇਰੀ) ਨਮਸਕਾਰ ਹੈ।

੨. ਇਸ੍ਟ ਗੁਰੂ-ਦਸੋਂ ਗੁਰੂ ਸਾਹਿਬਨ ਦਾ-ਮੰਗਲ।

ਸ੍ਰੀ ਨਾਨਕ, ਅੰਗਦ, ਅਮਰ, ਰਾਮਦਾਸ, ਅਰਜੰਨ।
ਹਰਿਗੋਬਿੰਦ, ਹਰਿਰਾਇ ਗੁਰ, ਹਰਿਕ੍ਰਿਸ਼ਨ ਪਗ ਮੰਨ ॥੨॥
ਤੇਗ ਬਹਾਦਰ, ਦਸਮ ਗੁਰ, ਸਭਿਕੇ ਚਰਨ ਮਨਾਇ।
ਰੁਤ ਬਰਨੋਂ ਅਬਿ ਤੀਸਰੀ, ਜਿਮ ਦੇਵੀ ਬਿਦਤਾਇ ॥੩॥

ਅਰਥ:

ਸ੍ਰੀ (ਗੁਰ) ਨਾਨਕ (ਦੇਵ, ਸ੍ਰੀ ਗੁਰ) ਅੰਗਦ (ਦੇਵ, ਸ੍ਰੀ ਗੁਰ) ਅਮਰ (ਦਾਸ, ਸ੍ਰੀ ਗੁਰ) ਰਾਮ ਦਾਸ, (ਸ੍ਰੀ ਗੁਰ) ਅਰਜਨ (ਦੇਵ, ਸ੍ਰੀ ਗੁਰ) ਹਰਿਗੋਬਿੰਦ, (ਸ੍ਰੀ ਗੁਰਹਰਿ ਰਾਇ (ਤੇ ਸ੍ਰੀ ਗੁਰ) ਹਰਿ ਕ੍ਰਿਸ਼ਨ ਜੀ ਦੇ ਚਰਨਾਂ ਨੂੰ ਮਨਾਉਂਦਾ ਹਾਂ ॥ ੨ ॥ (ਤੇ ਫਿਰ ਸ੍ਰੀ ਗੁਰ) ਤੇਗ ਬਹਾਦਰ, ਦਸਮ ਗੁਰ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਤੱਕ ਸਾਰੇ (ਗੁਰਾਂ) ਦੇ ਚਰਨਾਂ ਨੂੰ ਪੂਜ ਕੇ ਹੁਣ ਤੀਸਰੀ ਰੁਤ ਕਥਨ ਕਰਦਾ ਹਾਂ ਜਿਵੇਂ ਦੇਵੀ ਪ੍ਰਗਟਾਈ ਸੀ।

ਦਿਜ ਖੋਜਨ ਹਿਤ ਸਤਿਗੁਰੂ,
ਚਿਤਵਤਿ ਅਨਿਕ ਉਪਾਇ।
ਮਖ ਮਿਸ[1] ਕਰਿ ਬਹੁ ਦੇਸ਼ ਤੇ,
ਲੀਨੇ ਬ੍ਰਿੰਦ ਬੁਲਾਇ ॥੪॥

[1]ਯੱਗ ਦੇ ਸਾਂਗੇ, ਯੱਗ ਦੇ ਬਹਾਨੇ।

ਤੋਟਕ ਛੰਦ:

‘ਧਨ ਦੇਹਿਂ ਘਨੋ’ ਸਭਿ ਸੰਗ ਭਨ੍ਯੋ।

ਇਮ ਦੇਸ਼ ਬਿਦੇਸ਼ ਮਝਾਰ ਸੁਨਜੋਂ।
ਦ੍ਵਿਜ ਆਗਮ ਬੇਦ ਸ੍ਰੁਤੀ ਬਿਤ ਜੇ[1]।
ਬਿਤ ਭੇਦ ਖੜੰਗਨ ਕੇ ਜਿਤ ਜੇ[1] ॥੫॥

[1]ਸ਼ਾਸਤ੍ਰਾਂ ਤੇ ਵੇਦ ਦੀਆਂ ਸ੍ਰੁਤੀਆਂ ਦੇ ਵੇਤਾ ਸਨ ਜੇਹੜੇ ਦਿਜ।
[1]ਵੇਦ ਦੇ ਛੇ ਅੰਗਾਂ ਦੇ ਭੇਦ ਜਾਣਨ ਵਾਲਿਆਂ ਨੂੰ ਬੀ ਜਿੱਤ ਲੈਣ ਵਾਲੇ ਜੋ (ਬ੍ਰਾਹਮਣ ਹਨ)। ਛੇ ਅੰਗ ਵੇਦ ਦੇ ਇਹ ਹਨ:- ਸਿਖ੍ਯਾ, ਕਲਪ, ਵ੍ਯਾਕਰਣ, ਨਿਰੁਕਤ, ਛੰਦ, ਜ੍ਯੋਤਿਸ਼।

ਸਭਿ ਬੇਦ ਸੁ ਮੰਤ੍ਰਨਿ ਗ੍ਯਾਤ ਧਰੈਂ।
ਜਿਨ ਕੋ ਪਠਿ ਦੇਵ ਪ੍ਰਸੰਨ ਕਰੈਂ।
ਹਵਨਾਦਿਕ ਰੀਤਿ ਪਛਾਨਤਿ ਹੈਂ।
ਸਭਿ ਪੂਜਨ ਕੀ ਬਿਧਿ ਜਾਨਤਿ ਹੈਂ ॥੬॥
ਪੁਰਿ ਗ੍ਰਾਮਨ ਮਾਨਵ ਭੇਜਿ ਦਿਯੇ।
ਨਿਜ ਨੇਰ ਕੀ ਦੂਰਹਿ ਜਾਨਿ ਲਿਯੇ।
ਸਭਿ ਕੋ ਬੁਲਿਵਾਇ ਅਨੰਦਪੁਰੇ।
ਬਹੁ ਆਵਤਿ ਭੇ ਬਡ ਮੇਲ ਕਰੇ ॥੭॥
ਦਿਸ਼ ਪੂਰਬ ਕੇ ਪੁਰਿ ਕੌਨ ਗਨੇ।
ਸ਼ਿਵ ਕੋ ਪੁਰਿ ਔ ਮਥਰਾਦਿ ਘਨੇ।
ਪੁਨ ਔਧ, ਪ੍ਰਯਾਗ, ਦਿਲੀ ਜੁ ਭਲੇ।
ਸੁਨਿ ਕੈ ਗੁਰ ਕੋ ਮਖ ਆਇੰ ਚਲੇ ॥੮॥
ਕਸ਼ਮੀਰ, ਲਹੌਰ ਜਿ ਔਰ ਘਨੇ।
ਬਹੁ ਥਾਵਨਿ ਕੇ ਨਹਿਂ ਸੋਇ ਗਨੇ।
ਬਿਤ ਬੇਦਨ ਕੇ ਦਿਜ[1] ਆਵਤਿ ਹੈਂ।
ਪੁਰਿ ਆਨੰਦ ਮਾਨਹਿ[1] ਪਾਵਤਿ ਹੈਂ ॥੯॥

[1]ਵੇਦ ਵੇਤਾ ਬ੍ਰਹਮਨ।
[1]ਆਦਰ।

ਦੋਹਰਾ:
ਬੇਤਾ ਬਿੱਦ੍ਯਾ ਸਕਲ ਕੇ,
ਸੋ ਆਵਤਿ ਚਿਤ ਚਾਇ।
ਕਰਦ ਸ਼ਨਾਸੀ[1] ਸਤਿਗੁਰੂ,
ਦੇਹਿਂ ਦਰਬ ਸਮੁਦਾਇ ॥੧੦॥

[1]ਕਦਰ ਪਛਾਣਨ ਵਾਲੇ।

ਤੋਟਕ ਛੰਦ:
ਕਿਹ ਲੌਂ ਗਨੀਅਹਿ ਦਿਜ ਆਇ ਗਏ।

ਪੁਰਿ ਆਨੰਦ ਮੈਂ ਬਿਸਰਾਮ ਕਿਏ।
ਸਭਿ ਚਾਵਰ ਚੂਨ ਘ੍ਰਿਤਾਦਿ ਲਹੈਂ।
ਕਰਿ ਭੋਜਨ ਕੋ ਦਰਸੰਨ ਚਹੈ ॥੧੧॥
ਦਿਜ ਪੁੰਜਹਿ ਪੁੰਜ ਸੁ ਡੇਰ ਕਿਯੇ[1]। — [1]ਝੁੰਡਾਂ ਦੇ ਝੁੰਡ ਬ੍ਰਾਹਮਣਾਂ ਨੇ ਡੇਰੇ ਕਰ ਲਏ।
ਬਿਨ ਬਿੱਦਜ ਸਬਿੱਦਜ ਮਿਲੰਤਿ ਭਏ[1]। — [1]ਵਿਦਿਆਂ ਤੋਂ ਬਿਨਾਂ ਤੇ ਵਿਦਵਾਨ ਇਕੱਠੇ ਹੋਏ।
-ਪਰਖੈਂ ਇਨ ਕੋ- ਇਮ ਠਾਨਿ ਮਨੰ[1]। — [1]ਮਨ ਵਿਚ।
ਗੁਰ ਆਇਸੁ ਦੀਨਿ ਮਹਾਨ ਜਨੰ[1] ॥੧੨॥ — [1]ਵਡੇ ਸੇਵਕਾਂ ਨੂੰ।
‘ਗਨ ਭੋਜਨ ਪਾਕ[1] ਅਨੇਕ ਕਰੋ। — [1]ਭੋਜਨ ਤੇ ਪਕਵਾਨ। (ਅ) ਪੱਕੀ ਰਸੋਈ।
ਮਿਸ਼ਟਾਨ ਸਲੌਨਹਿ ਸ੍ਵਾਦ ਧਰੋ।’
ਸੁਨਿ ਆਇਸੁ ਬ੍ਰਿਦੰ ਮਸੰਦ ਲਗੇ।
ਨਿਸ ਬਾਸੁਰ ਮੈਂ ਚਿਰਕਾਲ ਜਗੇ ॥੧੩॥
ਭਰਿ ਭੋਜਨ ਤਯਾਰ ਅਨੇਕ ਬਿਧੀ।
ਧਰਿ ਲਾਇ ਅੰਬਾਰ ਬਨੰਤਿ ਸਿਧੀ[1]। — [1]ਜਦ ਤਿਆਰ ਹੋ ਜਾਂਦੇ ਹਨ ਤਾਂ ਮਾਨੋ ਢੇਰ ਲਾ ਦਿੰਦੇ ਹਨ।
ਭਰਿ ਕੋਸ਼ਠ ਮੋਦਕ ਸੰਗ ਘਨੇ।
ਗਨ ਪੂਪਨਿ ਪਾਕ ਸੁ ਕੌਨ ਗਨੇ[1] ॥੧੪॥ — [1]ਪੂੜੇ (ਆਦਿਕ) ਸਾਰੇ ਪਕਵਾਨ ਕੌਣ ਗਿਣੇ।
ਬਰ ਪੂਰ ਕਚੌਰ ਮਸਾਲਨ ਤੇ।
ਕਰਿ ਲੀਨਿ[1], ਬਰੇ[2] ਦਧੀ ਡਾਲਨ ਤੇ। — [1]ਪੂਰੀਆਂ ਕਚੌਰੀਆਂ ਚੰਗੇ ਮਸਾਲਿਆਂ ਨਾਲ ਭਰ ਲਈਆਂ (ਭਾਵ ਪੀਠੀ ਲੂਣ ਮਸਾਲੇ ਆਦਿ ਪਾਕੇ)। [2]ਵੜੇ।
ਮਿਰਚਾਂ ਗਨ ਜੀਰਕ ਤੇ ਧਨੀਆ।
ਘ੍ਰਿਤ ਤੇ ਸਭਿ ਪਾਕ ਭਲੋ ਬਨੀਆਂ ॥੧੫॥
ਨਰ ਸੈਂਕਰਿ ਨੀਤ ਬਨਾਵਤਿ ਹੈਂ।
ਕਰਿ ਕੋਸ਼ਠ ਪੂਰ ਟਿਕਾਵਤਿ ਹੈਂ।
ਬਹੁ ਕੀਨਿ ਤਿਹਾਵਲ[1] ਤਯਾਰ ਜਬੈ। — [1]ਕੜਾਹ ਪ੍ਰਸਾਦਿ।
ਸਭਿ ਕੋ ਬੁਲਵਾਇ ਸੁ ਲੀਨਿ ਤਬੈ ॥੧੬॥

**ਸ੍ਵੈਯਾ ਛੰਦ:**

ਪਠਜੋ ਮੇਵੜਾ ਸ਼੍ਰੀ ਕਲਗ਼ੀਧਰ

ਤਿਸ ਨੇ ਊਚੇ ਭਨਯੋਂ ਸੁਨਾਇ।
'ਹੁਕਮ ਕਰਯੋ ਸ਼੍ਰੀ ਸਤਿਗੁਰੂ ਪੂਰੇ,
ਸੁਨਿਬੇ ਜੋਗ ਬਿੱਪ੍ਰ ਸਮੁਦਾਇ[1]। [1]ਜੋ ਸਾਰੇ ਬ੍ਰਾਹਮਣਾਂ ਦੇ ਸੁਣਨੇ ਯੋਗ ਹੈ।
ਖੀਰ ਖੰਡ ਜੋ ਖਾਇ ਅਹਾਰੈ
ਪੰਜ ਰਜਤਪਣ ਸੋ ਅਬਿ ਪਾਇ।
ਆਮਿਖ ਅਚਵੈ ਪੰਚ ਅਸ਼ਰਫੀ
ਗੁਰ ਢਿਗ ਤੇ ਲੇ ਸਦਨ ਸਿਧਾਇ'
॥੧੭॥
ਬਹੁਤ ਬਾਰਿ ਸਭਿਹੂੰਨ ਸੁਨਾਯੋ
ਦ੍ਵੈ ਪੰਕਤਿ ਭਰਿ ਦੀਨਿ ਬਿਠਾਇ।
ਲੋਭ ਗ੍ਰਸੇ ਬਹੁ ਬਿੱਪ੍ਰ ਹਰੀ ਮਤਿ[1] [1]ਮੱਤ ਮਾਰੀ ਗਈ।
ਮਾਸ ਅਸਨ ਕੋ ਮਨ ਲਲਚਾਇ।
ਧਰਮ ਛੋਰਿ ਕਰਿ ਥਿਰੇ ਆਨਿ ਤਹਿਂ
ਜਹਾਂ ਮੁਹਰ ਕੋ ਪੰਚ ਅਲਾਇ।
ਖੀਰ ਖਾਨ ਹਿਤ ਰਹੇ ਅਲਪ ਹੀ
ਜਾਨਯੋਂ ਜਿਨਹੁ -ਪ੍ਰਲੋਕ ਗਵਾਇ[1]- [1]ਗੁਵਾਚਦਾ ਹੈ।
॥੧੮॥
ਆਮਿਖਹਾਰੀ ਭਏ ਹਜ਼ਾਰੋਂ
ਥਿਰ ਪੰਕਤਿ ਕਰਿ ਕੈ ਬਰਤਾਇ।
ਇਕ ਦਿਸ਼ਿ ਗਨ ਪਕਵਾਨ ਪਰੋਸੇ
ਜੇ ਬਹੁ ਦਿਨ ਕੇ ਰਖੇ ਬਨਾਇ।
ਦੋਨਹੁਂ ਪੰਕਤਿ ਕੋ ਮਨਭਾਵਤਿ
ਦੀਨਿ ਅਸਨ ਆਛੇ ਤ੍ਰਿਪਤਾਇ।
ਜੇਤਿਕ ਚਹਯੋ ਅਰਪ ਸਭਿਹਿਨਿ ਕੌ
ਜਲ ਤੇ ਚੁਰਾ ਕਰਯੋ ਸਮੁਦਾਇ ॥੧੯॥
ਪ੍ਰਭੁ ਸੋਂ ਭਨਯੋਂ 'ਸੁਨਹੁ ਸ਼੍ਰੀ ਸਤਿਗੁਰ
ਆਮਿਖ ਹਾਰੀ ਦਿਜ ਸਮੁਦਾਇ[1]। [1]ਭਾਵ ਬਹੁਤੇ ਹਨ।
ਤਿਨ ਤੇ ਅਲਪ ਅਚਯੋ ਪਕਵਾਨਹਿਂ[1], [1]ਉਨ੍ਹਾਂ ਨਾਲੋਂ ਥੋੜਿਆਂ ਨੇ (ਦੂਸਰੇ) ਪਕਵਾਨ ਛਕੇ ਹਨ।
ਅਬਿ ਦਛਨਾ ਕੋ ਥਿਰੇ ਸਬਾਇ।'
ਉਠਿ ਕਰਿ ਗਏ ਬਿਲੋਕਨ ਕੀਨੇ
ਜਿਨਹੁ ਲੋਭ ਤੇ ਧਰਮ ਗਵਾਇ।

ਬਾਰਹਿ ਬਾਰ ਉਚਾਰਿ ਧਿਕਾਰਹਿਂ
'ਨਹੀਂ ਬਿੱਪ੍ਰ ਤੁਮ ਦੰਭ ਕਮਾਇ ॥੨੦॥
ਅਪਕਰਮੀ ਨਿਜ ਧਰਮਹਿਂ ਭ੍ਰਿਸ਼ਟੀ,
ਬਿਗਰੇ ਆਪ ਬਿਗਾਰਹਿਂ ਔਰ।
ਉਚਿਤ ਸਜ਼ਾਇ ਦੇਨਿ ਕੇ ਤੁਮ ਸਭਿ,
ਦੇਹਿਂ ਅਬਹਿ, ਬਡ ਮਾਚਹਿ ਰੌਰ।
-ਪ੍ਰਥਮ ਬੁਲਾਇ ਦੰਡ ਗੁਰ ਦੀਨੋ-
ਭਲੋ ਬੁਰੋ ਭਾਖੈਂ[1] ਸਭਿ ਠੌਰ।

[1]ਕੋਈ ਭਲਾ ਕੋਈ ਬੁਰਾ ਕਹੇਗਾ (ਕਿ ਨਾਲੇ) ਪਹਿਲੋਂ (ਘਰ) ਸੱਦੇ ਹੈਨੇ ਤੇ (ਨਾਲੇ ਫੇਰ) ਗੁਰੂ ਜੀ ਨੇ ਦੰਡ ਦਿੱਤਾ।

ਯਾਂ ਤੇ ਛਿਮਾਧਰੀ ਮਨ ਜਾਨਹੁਂ,
ਨਹਿਂ ਪ੍ਰਲੋਕ ਜਾਨਜੋ ਮਤਿ ਬੌਰ[1]' ॥੨੧॥

[1](ਤੁਸਾਂ) ਮਤ ਦੇ ਬਾਵਲਿਆਂ ਨੇ ਪ੍ਰਲੋਕ ਦਾ ਖਯਾਲ ਨਹੀਂ ਕੀਤਾ।

ਇੱਤਜਾਦਿਕ ਬਹੁ ਕਰਜੋ ਧਿਕਾਰੇ
ਬਹੁਰ ਦੱਛਨਾ ਹਿਤ ਫੁਰਮਾਇ।
'ਪੰਚ ਪੰਚ ਇਨ ਦੇਹੁ ਰਜਤਪਣ[1]
ਨਹਿਂ ਛੂਛੇ ਨਿਜ ਸਦਨ ਸਿਧਾਇਂ[†]।

[1]ਰੁਪਏ।

[†]ਇਉਂ ਬੀ ਸ਼੍ਰੋਤ ਹੈ ਕਿ ਇਕ ਇਕ ਮੋਹਰ ਦੇਣੀ ਕੀਤੀ ਸੀ ਮਾਸ ਅਹਾਰੀਆਂ ਨੂੰ ਸੋ ਉਨ੍ਹਾਂ ਨੂੰ ਤਾਂ ਇੰਨੀ ਹੀ ਮਿਲੀ ਤੇ ਨਾ ਮਾਸ ਖਾਣ ਵਾਲਿਆਂ ਨੂੰ ਪੰਜ ਪੰਜ ਰੁਪੱਯੇ ਕਹੇ ਸਨ ਉਨ੍ਹਾਂ ਨੂੰ ਇੰਨੀ ਦੱਛਣਾ ਤੇ ਪੰਜ ਪੰਜ ਮੁਹਰਾਂ ਇਨਾਮ ਮਿਲੀਆਂ। ਇਹ ਖਿਆਲ ਕਰਨਾ ਕਿ ਜੋ ਕੁਛ ਮੂੰਹੋਂ ਕਿਹਾ ਸੀ ਉਸ ਤੋਂ ਘਟ ਦਿੱਤਾ ਸਜ਼ਾ ਵਜੋਂ, ਗਲਤ ਹੈ ਕਿਉਂਕਿ ਦੰਡ ਯੋਗ ਸਮਝਕੇ 'ਛਿਮਾਧਾਰੀ' ਲਿਖਿਆ ਹੈ। ਛਿਮਾਧਾਰੀ ਤਾਂ ਜੋ ਮੁਖਵਾਕ ਸੀ ਸੋ ਦਿੱਤਾ। ਪਰ ਜਿੰਨਾਂ ਪਰ ਖੁਸ਼ ਹੋਏ ਉਨ੍ਹਾਂ ਨੂੰ ਹੋਰ ਵੱਧ ਇਨਾਮ ਦਿੱਤੇ, ਇਹ ਮਿਹਰ ਹੈ।

ਪੁਨਪੰਕਤਿ ਦੂਜੀ ਮਹਿਂ ਗਮਨੇ
'ਸਾਧ ਸਾਧ' ਸ਼੍ਰੀ ਬਦਨ ਅਲਾਇ।
'ਧਰਿ ਸੰਤੋਸ਼ ਧਰਮ ਨਹਿਂ ਛੋਰਜੋ
ਜੋ ਪ੍ਰਲੋਕ ਮਹਿਂ ਕਰਹਿਂ ਸਹਾਇ' ॥੨੨॥
ਪੰਚ ਪੰਚ ਦੀਨਾਰ ਦੀਨਿ ਤਿਨ
ਸਿਵਰ ਕਰਾਯਹੁ ਪੁਨ ਸਨਮਾਨ।
ਆਮਿਖ ਹਾਰੀ ਰੁਖਸਦ ਕੀਨੇ

ਪਹੁੰਚੇ ਆਪ ਆਪਨੇ ਥਾਨ।
ਪਛੁਤਾਵਤਿ ਬਹੁ ਹਾਸ ਹੁਯੋ ਤਿਨ,
ਸਰਜੋ ਨ ਕਾਰਜ ਸੰਕਟ ਮਾਨਿ।
ਧਰਮ ਸਹਿਤ ਜੋ ਭਏ ਪ੍ਰਫੁੱਲਤ,
ਰਖਿ ਪ੍ਰਲੋਕ ਪਾਯੋ ਧਨ ਪਾਨ[1] ॥੨੩॥
ਕਲਗ਼ੀਧਰ ਕੋ ਕੌਤਕ ਐਸੋ
ਬਿਦਤ ਭਯੋ ਤਬਿ ਸਕਲ ਜਹਾਨ।
ਇਮ ਪਰਖਨ ਕਰਿ ਦਿਜਬਰ ਰਾਖੇ
ਸੁਧਿ ਤਿਨ ਕੀ ਲੇ ਖਾਨ ਰੁ ਪਾਨ।
ਦਿਨ ਪ੍ਰਤਿ ਕਰਹਿਂ ਦਿਵਾਵਨ ਨੀਕੇ
ਕੇਤਿਕ ਸਮੈਂ ਬਿਤਜੋ ਮਨ ਜਾਨਿ।
ਬਸੇ ਅਨੰਦਪੁਰਿ ਉਰ ਅਨੰਦ ਕਰਿ[†]
ਗੁਰ ਜਸੁ ਉਚਰਤਿ ਰਹੇ ਮਹਾਨ
॥੨੪॥
ਕਰੇ ਅਵਾਹਨ ਇਕ ਦਿਨ ਦਿਜਬਰ
ਸਰਬ ਪੁਰਿਨਿ ਕੇ ਬਹੁ ਬੁਧਿਵੰਤ।
ਸਾਦਰ ਕੀਨਿ ਬਿਠਾਵਨਿ ਤਿਨ ਕੋ
ਕਰਿ ਆਸ਼ਿਖ ਪ੍ਰਭੁ ਕੋ ਸੁਖਵੰਤ[1]।
'ਚਿਰ ਜੀਵਹੁ ਤੁਮ ਗੰਗ ਜਮਨ ਲਗਿ
ਤੇਜ ਪ੍ਰਤਾਪ ਬਢੈ ਅਤਿਯੰਤ।
ਅਸ਼ਟਹੁੰ ਦਿਗਪਾਲਨ ਕੇ ਸਮ ਤੁਮ
ਰਾਜ ਸਾਜ ਮਹਿਂ ਬਡ ਬਲਵੰਤ'
॥੨੫॥
ਸਭਿ ਸੋਂ ਪ੍ਰਸ਼ਨ ਕਰਜੋ ਕਲਗ਼ੀਧਰ
'ਸੁਨਹੁ ਬਿੱਪ੍ਰ ਬਰ ਬਿੱਦਜਾਵੰਤ!
ਸ੍ਰੀ ਜਗਮਾਤ ਚੰਡਕਾ ਕਾਲੀ
ਤਿਸ ਪੂਜਨ ਕੋ ਹਮ ਚਿਤਵੰਤਿ[†]।
ਜਥਾ ਪ੍ਰਯੋਗ ਮੰਤ੍ਰ ਜਪ ਦੇ ਬਲਿ[1]
ਆਗਮ ਨਿਗਮ ਬਿਖੈ ਲਖਿਯੰਤਿ।
ਤਥਾ ਭਨਹੁ ਹਮ ਸੰਗ ਸਰਬ ਹੀ

[1]ਧਨ ਬੀ ਪਾ ਲਿਆ ਤੇ ਪ੍ਰਲੋਕ ਬੀ ਰੱਖ ਲਿਆ।
[†]ਪਾ:-ਪੁਰ।
[1]ਗੁਰੂ ਜੀ ਨੂੰ ਸੁਖ ਵਾਲੀ ਅਸ਼ੀਰਵਾਦ ਦਿੱਤੀ।
[†]ਦੇਵੀ ਪੂਜਨ ਸੰਬੰਧੀ ਉੱਧਾਰ ਦੇਵੀ ਦੇ ਪ੍ਰਸੰਗ ਦੀ ਸਮਾਪਤੀ ਪਰ ਆਵੇਗਾ। ਦੇਖੋ ਇਸੇ ਰੁਤ ਦੇ ਅੰਸੂ ੧੨ ਦੇ ਅੰਤ।
[1]ਜਿਵੇਂ ਮੰਤ੍ਰ ਜਾਪ ਤੇ ਬਲੀਆਂ ਦੇਣੀਆਂ।

ਜਿਮ ਜਾਨਤਿ ਹੋ ਸਕਲ ਮਤੰਤ'
॥੨੬॥
ਮੁੱਖਜ ਬਿੱਪ੍ਰ ਬਰ ਬਹੁ ਬਿਚਾਰ ਕਰਿ
ਸਤਿਗੁਰ ਸੰਗ ਸੁਨਾਵਨ ਕੀਨਿ।
'[1]ਬਰਨੀ ਕਰਨਿ, ਪ੍ਰਯੋਗ ਮੰਤ੍ਰ ਕੋ

[1]ਸਾਧਨ, ਉਪਚਾਰ, ਵਰਨੀਆਂ ਕਰਕੇ ਤੇ ਮੰਤ੍ਰ ਦੇ ਪ੍ਰਯੋਗ (ਕਰਕੇ) ਆਪਣੇ ਕਾਰਜ ਨੂੰ ਚੰਗੀ ਵਿਧੀ ਨਾਲ ਸਿਰੇ ਚਾੜ੍ਹ ਦੇਣ ਵਾਲੇ (ਜੋ ਹਨ ਸੋ) ਇਸ ਤਰ੍ਹਾਂ ਦੇ ਬ੍ਰਾਹਮਣ ਅਨੇਕ ਹੁਣ (ਬੀ) ਹਨ। ਭਾਵ ਵਰਨੀਆਂ ਤੇ ਪ੍ਰਯੋਗ ਕਰਨ ਵਾਲੇ ਬ੍ਰਾਹਮਣ ਮਿਲ ਜਾਂਦੇ ਹਨ। [ਵਰਨੀ = ਪੂਜਾ, ਮੰਤ੍ਰਾਂ ਦਾ ਉਚਾਰ, ਮੰਗਲ ਕਾਰਜ ਕਰਾਉਣ ਵਾਲੇ ਨੂੰ ਦਾਨ ਆਦਿ। ਜਾਂ ਇਉਂ ਬੀ ਕਹਿੰਦੇ ਹਨ ਕਿ ਮੰਤ੍ਰ ਉਚਾਰਣ ਦੀ ਇਕ ਮਾਲਾ ਜਦ ਹਜ਼ਾਰ ਵਾਰ ਫਿਰ ਜਾਵੇ ਤਾਂ ਇਕ ਵਰਨੀ ਕਹੀਦੀ ਹੈ। ਪ੍ਰਯੋਗ ਮੰਤ੍ਰ ਕੇ = ਮੰਤ੍ਰਾਂ ਦੇ ਸਿੱਧ ਕਰਨ ਦੇ ਉਪਚਾਰ]। ਇਸ ਤੁਕ ਦਾ ਕੁਛ ਭਾਵ ਅੰਕ ੨੯ ਦੀ ਦੂਜੀ ਤੁਕ ਵਿਚ ਕਵੀ ਜੀ ਨੇ ਖੋਹਲ ਦਿੱਤਾ ਹੈ।

ਨਿਜ ਕਾਰਜ ਸਾਧਿਕ ਬਿਧਿ ਪੀਨ।
ਇਸ ਪ੍ਰਕਾਰ ਕੇ ਅਬਿ ਅਨੇਕ ਦਿਜ[4]
ਖੋਜਹੁ ਪ੍ਰਾਪਤਿ ਹੋਇੰ ਪ੍ਰਬੀਨ।
ਦੁਗਨ ਚੌਗੁਨੀ ਪੂਜਾ ਕਰਿਬੇ
ਕਾਰਜ ਸਧਹਿ[1], ਆਪ ਲਿਹੁ ਚੀਨ
॥੨੭॥

[1]ਪੂਜਾ ਕਰਨੇ ਤੇ ਕਾਰਜ ਸਿੱਧ ਹੋ ਜਾਂਦਾ ਹੈ।

ਪ੍ਰੋਖ ਦੇਤਿ ਬਰ ਕਾਰਜ ਹੋਵਤਿ[1],
ਇਤ ਹੌਂ ਬਾਤਿ ਸਰਬ ਬਨਿ ਆਇ।

[1]ਦੇਵੀ) ਲੁਕਕੇ ਵਰ ਦੇਂਦੀ ਹੈ ਤੇ ਕਾਰਜ ਹੋ ਜਾਂਦਾ ਹੈ।

ਕਰਨਿ ਪ੍ਰਤੱਖ ਪਾਵਨੋ ਦਰਸ਼ਨ,
ਇਹ ਦੁਰਲਭ, ਕਿਮ ਹ੍ਵੈ ਨ ਉਪਾਇ।
ਸਤਿਜੁਗ ਤ੍ਰੇਤਾ ਦ੍ਵਾਪੁਰ ਮਾਂਹੀ
ਮ੍ਰਿਤੁ ਲੋਕ ਨਹਿੰ ਬਿਦਤ ਦਿਖਾਇ[1]।

[1]ਸਤਜੁਗ ਤ੍ਰੇਤਾ ਦੁਆਪਰ ਵਿਚ ਮਾਤ ਲੋਕ ਤੇ (ਕਦੇ ਵੀ ਕਿਸੇ) ਪ੍ਰਗਟ ਨਹੀਂ (ਕਰ) ਦਿਖਾਈ (ਅ)...... ਪ੍ਰਗਟ ਹੋਕੇ ਦਿੱਸੀ ਨਹੀਂ।

ਅਬਿ ਤੌਂ ਕਲਜੁਗ ਕਹਾਂ ਸਧਹਿ ਬਿਧਿ,
ਹਮਰੇ ਮਨ ਮਹਿਂ ਇਸ ਬਿਧਿ ਆਇ
॥੨੮॥
ਆਪ ਸਰਬ ਹੀ ਸਮਰਥ ਧਰਤੇ[1],
ਕਰਹੁ ਚਹਹੁ ਦੁਰਲਭ ਭੀ ਪਾਇ।

[1]ਸਾਰੀਆਂ ਤਾਕਤਾਂ ਦੇ ਧਾਰਨ ਵਾਲੇ ਹੋ।

ਪੂਜਨਿ, ਮੰਤ੍ਰ ਪਠਨਿ, ਆਰਾਧਨਿ,
ਇਕ ਕਾਸ਼ੀ ਮੈਂ ਹੈ ਦਿਜਰਾਇ।
ਕੇਸ਼ੋਦਾਸ ਨਾਮ ਜਿਸ ਬਿਦਤਜੋ
ਅਪਰ ਨ ਸਮਸਰ ਤਿਸ ਕੇ ਕਾਇ[1]।
ਸੋ ਆਵਹਿ ਧਨ ਅਨਗਨ ਪਾਵਹਿ
ਕਰਿਵਾਵਹਿ ਬਿਧਿ ਜਿਮ ਬਨਿਆਇ ॥੨੯॥

[1]ਕੋਈ ਬੀ।

ਜੇ ਰਾਵਰ ਕੇ ਹੈ ਬਹੁ ਲਾਲਸ
ਜਜੋਂ ਕਜੋਂ ਕਰਿ ਦਿਜ ਲੇਹੁ ਬੁਲਾਇ।
ਤੁਮ ਸਮਰੱਥ ਅਕਰਨ ਭਿ ਕਰਿ ਲਿਹੁ
ਅਪਰ ਜਿ ਪੰਡਿਤ ਕੈ ਨਰਰਾਇ[1]।
ਕਰਿਬੋ ਕਹੂੰ ਰਹਜੋ ਤਿਨਹੂੰ ਤੇ
ਨਹੀਂ ਨਾਮ ਲੇ ਸਕਹਿਂ, ਲਜਾਇ[1]।'

[1]ਰਾਜਾ।

[1]ਇਸ ਤਰ੍ਹਾਂ ਦਾ ਕੰਮ) ਕਰਨਾ ਤਾਂ ਉਨ੍ਹਾਂ ਤੋਂ ਕਿਤੇ ਰਿਹਾ ਨਾਮ ਹੀ ਨਹੀਂ ਲੈ ਸਕਦੇ (ਸਗੋਂ ਨਾਮ ਲੈਣ ਤੇ ਬੀ) ਲੱਜਾ ਕਰਦੇ ਹਨ।

ਸ਼੍ਰੀ ਕਲਗੀਧਰ ਸੁਨਿ ਦਿਜ ਗਨ ਤੇ,
ਲੋਕ ਰੀਤਿ ਜਿਮ ਭੇ ਹਰਖਾਇ[1] ॥੩੦॥

[1]ਲੋਕ ਰੀਤੀ ਰੱਖਣ ਲਈ ਖੁਸ਼ ਹੋਏ ਅਰਥਾਤ ਅੰਦਰੋਂ ਖੁਸ਼ੀ ਨਹੀ ਸਨ ਗੇ। ਭਾਵ ਇਹ ਹੈ ਕਿ ਆਪ ਨੂੰ ਲੋੜ ਕੋਈ ਨਹੀਂ ਦੇਵੀ ਅਰਾਧਨ ਦੀ, ਐਵੇ ਇਕ ਚੋਜ ਕਰਦੇ ਹਨ ਤੇ ਖੁਸ਼ੀ ਦੀ ਲੋਕ ਰੀਤੀ ਵਾਂਙ ਹੱਸੇ ਹਨ, ਵਿਚੋਂ ਨਹੀਂ, ਕਿਉਂਕਿ ਆਪ ਦੇਵੀ ਤੋਂ ਵੱਡੇ ਹਨ।

ਦੋਹਰਾ:
ਉਠੇ ਪ੍ਰਭੂ ਮਜਲਸ ਤਜੀ ਮੰਦਿਰ ਪ੍ਰਵਿਸ਼ੇ ਜਾਇ।
ਨਿਜ ਨਿਜ ਥਲ ਸਿਖ ਦਾਸ ਦਿਜ ਪਹੁੰਚੇ ਬਹੁ ਜਸੁ ਗਾਇ ॥੩੧॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਜੱਗ ਕਰਨ' ਪ੍ਰਸੰਗ ਬਰਨਨੰ ਨਾਮ ਪ੍ਰਥਮੋ ਅੰਸੂ ॥੧॥

## ੨. [ਸੰਗਤਾਂ ਦੇ ਮੇਲੇ ਤੇ ਚਾਉ, ਉਤਸਾਹ ਹੋਲੀ]

੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩

ਦੋਹਰਾ:
ਮਾਸ ਬਿਤੇ ਕੇਤਿਕ ਜਬਹਿ, ਦਿਨਪ੍ਰਤਿ ਚਹਤਿ ਵਿਸ਼ੇਸ਼।
-ਬਿਦਤਹਿ ਦੇਵੀ ਚੰਡਕਾ, ਉਪਜਹਿ ਪੰਥ ਅਸ਼ੇਸ਼- ॥੧॥
ਚੌਪਈ:
ਆਯੋ ਫਾਗੁਣ ਮਾਸ ਸੁਹਾਵਤਿ।
ਗਾਵਤਿ ਰਿਦੈ ਪ੍ਰਮੋਦ ਬਧਾਵਤਿ।
ਸਭਿ ਮਹਿਂ ਕਰਿ ਬਸੰਤ ਪਰਧਾਨ।
ਅਪਰ ਰਾਗ ਸਭਿ ਗਾਇਂ ਸੁਜਾਨ
॥੨॥
ਪੁਰਿ ਅਨੰਦ ਆਨੰਦ ਬਿਲੰਦਜੋ।
ਜਹਿਂ ਕਹਿਂ ਗਾਵਹਿਂ ਗੁਰ ਪਦ ਬੰਦਜੋ।
ਚਲਿ ਆਯਹੁ ਹੋਲੇ ਕਉ ਮੇਲਾ।
ਚਹੁੰ ਦਿਸ਼ਿ ਤੇ ਨਰ ਭਏ ਸਕੇਲਾ ॥੩॥
ਚਾਰਹੁੰ ਬਰਨ ਸਿੱਖ ਗੁਰ ਕੇਰੇ।
ਦਰਸ਼ਨ ਚਾਹਤਿ ਆਇਂ ਘਨੇਰੇ।
ਪੂਰਬ[1] ਜਗੰਨਾਥ ਲਗਿ ਸੰਗਤਿ। [1]ਪੂਰਬ ਵੱਲੋਂ।
ਅਪਰ ਟਾਪੂਅਨਿ ਕੀ ਮਿਲਿ ਪੰਗਤਿ
॥੪॥
ਦੱਖਣ ਮਹਿਂ ਦੁਵਾਰਕਾ ਤਾਂਈ।
ਪਹੁੰਚੇ ਸਿੱਖ ਆਨਿ ਸਮੁਦਾਈ।
ਪਸ਼ਚਮ ਬਲਖ ਬੁਖਾਰਾ ਆਦਿ।
ਆਵਹਿਂ ਸਿੱਖ ਧਰਹਿਂ ਅਹਿਲਾਦ
॥੫॥
ਤਿਮ ਹੀ ਉੱਤਰ ਦਿਸ਼ਾ ਬਹੀਰਾ।
ਆਇਂ ਕਮਾਊਂ ਅਰੁ ਕਸ਼ਮੀਰਾ।
ਕਹਿਂ ਲੌਂ ਦੇਸ਼ ਨਗਰ ਕੌਂ ਗਿਨੀਅਹਿ।
ਕਹਿਂ ਲੌਂ ਸੰਗਤਿ ਨਾਮ ਸੁ ਭਨੀਅਹਿ
॥੬॥
ਦਸਮੇ ਪਾਤਸ਼ਾਹੁ ਜਸੁ ਦੂਨਾ।
ਸੁਨਹਿਂ ਚਗੁੰਨ ਕਹੁੰ ਦਸ ਗੂਨਾ[1]। [1]ਚੌਗੁਣਾਂ ਤੇ ਕਿਤੇ ਦਸ ਗੁਣਾਂ।

ਉਪਜਹਿ ਦਰਸ਼ਨ ਕੀ ਅਭਿਲਾਖਾ।
ਆਵਹਿਂ ਚਲੇ ਭਾਉ ਬਡ ਰਾਖਾ ॥੭॥
ਜਥਾ ਸ਼ਕਤਿ ਲੇ ਲੇ ਉਪਹਾਰ।
ਚਹੈਂ ਸੁ ਅਰਪਨਿ ਗੁਰ ਦਰਬਾਰ।
ਦਿਨ ਹੋਲੀ ਕੋ ਕਰਹਿਂ ਉਦੇਸ਼[1]।

[1]ਨਿਯਤ ਕਰਦੇ ਹਨ [ਸੰਸ., ਉਦਿ੍ਖ੍ਰ = ਅੰਗਿਆ ਹੋਇਆ]।

ਚਲਹਿਂ ਘਰਨਿ ਤੇ ਸਿੱਖ ਅਸ਼ੇਸ਼ੁ ॥੮॥
ਆਨਿ ਅਨੰਦ ਪੁਰਿ ਮੈਂ ਕਿਯ ਡੇਰਾ।
ਜਹਿਂ ਮੰਗਲ ਨਿਤ ਹੋਤਿ ਘਨੇਰਾ।
ਸ਼ਬਦ ਕੀਰਤਨ ਕੀ ਧੁਨਿ ਉਠੇ।
ਜਨੁ ਇਕ ਸਮ ਘਨ ਅੰਮ੍ਰਿਤੁ ਵੁਠੇ ॥੯॥
ਹੋਤਿ ਕੁਲਾਹਲ ਜਹਿਂ ਤਹਿਂ ਭਾਰੋ।
ਬਜਤਿ ਮ੍ਰਿਦੰਗ[1] ਰਬਾਬ ਉਦਾਰੋ।

[1]ਇਕ ਪਤਲੇ ਸਿਰਿਆਂ ਵਾਲੀ ਢੋਲਕੀ ਜਿਸ ਦੇ ਦੋਵੇਂ ਪੁੜੇ ਜੋੜੀ ਵਾਂਙੂ ਇਕ ਕਾਲਾ ਤੇ ਇਕ ਆਟਾ ਲਾਉਣ ਵਾਲਾ ਹੁੰਦਾ ਹੈ।

ਚਾਰੁ ਸਿਤਾਰ, ਦੁਤਾਰ[1], ਸਿਰੰਦਾ।

[1]ਦੁਤਾਰਾ ਨਾਮੇ ਸਾਜ਼।

ਬਜਹਿ ਤਾਲ ਮਿਲਿ ਦੇਤਿ ਅਨੰਦਾ ॥੧੦॥
ਸ੍ਰੀ ਗੁਰ ਤੇਗ ਬਹਾਦਰ ਕੇਰਾ।
ਜਹਿਂ ਸ਼ੋਭਤਿ ਦਰਬਾਰ ਬਡੇਰਾ।
ਤਹਿਂ ਸੰਗਤ ਕੋ ਮੇਲ ਉਦਾਰਾ।
ਗਾਵਹਿਂ ਨਟ, ਸਾਰੰਗ, ਮਲਾਰਾ[1] ॥੧੧॥

[1]ਤ੍ਰੈਏ ਰਾਗਾਂ ਦੇ ਨਾਮ ਹਨ।

ਜੈਤਸਿਰੀ, ਸ੍ਰੀ ਰਾਗ, ਧਮਾਰ[1]।

[1]ਹੋਲੀ ਵਿਚ ਗਾਉਣ ਦਾ ਇਕ ਗੀਤ ਤੇ ਇਕ ਤਾਰ ਦਾ ਵੀ ਨਾਮ ਹੈ।

ਗੌੜੀ, ਮਾਝ, ਬਿਭਾਸ[1], ਬਹਾਰ[2]।

[1]ਅੰਮ੍ਰਿਤ ਵੇਲੇ ਦਾ ਇਕ ਰਾਗ। ਪ੍ਰਭਾਤੀ ਬਿਭਾਸ ਨਾਮ ਗੁਰਬਾਣੀ ਵਿਚ ਬੀ ਆਯਾ ਹੈ। [2]ਬਸੰਤ ਨਾਲ ਮਿਲਦੀ ਇਕ ਰਾਗਨੀ।

ਸੂਹੀ, ਸੋਰਠ, ਦੇਵ ਗੰਧਾਰ।
ਆਸਾ, ਰਾਮਕਲੀ, ਬੈਰਾਰ[1] ॥੧੨॥

[1]ਬੈਰਾੜੀ।

ਲਲਿਤ, ਬਿਲਾਵਲ, ਜੈਜਾਵੰਤੀ।
ਗੁਜਰੀ, ਅਰੁ ਕਿਮਾਚ ਧਨਵੰਤੀ[1]।

[1]ਧੰਨਜਤਾ ਜੋਗ ਖਮਾਚ ਤੇ ਗੁਜਰੀ ਰਾਗਣੀਆਂ। ਇਥੇ ਧਨਵੰਤੀ ਸੰਗਜਾ ਪਦ ਨਹੀਂ ਵਿਸ਼ੇਸ਼ਣ ਹੈ।

ਦੀਪਕ, ਭੈਰਉ, ਸ਼ੁਭ ਹਿੰਡੋਲ।
ਗਾਵਤਿ ਪਰਜ[1], ਤਿਲੰਗ[†] ਕਲੋਲ[2] ॥੧੩॥

[1]ਨਾਮ ਰਾਗ ਦਾ। [2]ਭਾਵ ਤਾਨਾਂ ਸਹਿਤ। [†]ਪਾ:-'ਗਾਵਤਿ ਪਰਜਤਿ ਸੰਗ' ਪਰ ਇਹ ਛਾਪੇ ਵਾਲਿਆਂ ਦੀ ਭੁੱਲ ਹੈ।

ਮਾਲਕੌਂਸ, ਕਲਿਯਾਨ, ਕਿਦਾਰਾ।
ਗੌਂਡ, ਤੁਖਾਰੀ, ਮੇਘ ਉਦਾਰਾ।
ਮਾਲਸਿਰੀ, ਸੁ ਬਸੰਤ, ਬਿਹਾਗ।
ਅਰੁ ਸੁਘਰਈ[1] ਰਾਗ ਅਨੁਰਾਗ[2] ॥੧੪॥

[1]ਇਕ ਰਾਗਣੀ ਦਾ ਨਾਮ ਜੋ ਸੰਪੂਰਣ ਜਾਤ ਦੀ ਹੈ, ਕਾਨੜੇ ਨਾਲ ਮਿਲਦੀ ਹੈ। [2]ਪ੍ਰੇਮ ਕਰਕੇ।

ਇੱਤਜਾਦਿਕ ਰਾਗਨਿ ਕੋ ਗਾਵੈਂ।
ਮਿਲਿ ਮਿਲਿ ਗੁਨੀ ਮੋਦ ਉਪਜਾਵੈਂ।
ਜਹਾਂ ਜਹਾਂ ਬੈਠਨਿ ਗੁਰ ਥਾਨ।
ਤਹਾਂ ਲਾਇ ਕੈ ਅਧਿਕ ਦਿਵਾਨ ॥੧੫॥
ਸੰਗਤਿ ਘਨੀ ਭਈ ਤਬਿ ਆਇ।
ਬਜਹਿਂ ਮ੍ਰਿਦੰਗਨ ਧੁਨੀ ਸੁਹਾਇ।
ਦਰਸ਼ਨ ਕਹੁ ਚਾਹਤਿ ਕਿਯ ਡੇਰੇ।
ਭੀਰ ਅਨੰਦਪੁਰਿ ਭਈ ਘਨੇਰੇ ॥੧੬॥
ਮਹਾਂ ਕੁਲਾਹਲ ਜਹਿਂ ਕਹਿਂ ਹੋਵਤਿ।
ਸੰਗਤਿ ਮਿਲਹਿ ਪਰਸਪਰ ਜੋਵਤਿ।
ਬੰਦੈਂ, ਕੁਸ਼ਲ ਪ੍ਰਸ਼ਨ ਕੋ ਕਰੈਂ।
ਦੂਰਿ ਦੂਰਿ ਕੇ ਮਿਲਿ ਹਿਤ ਧਰੈਂ ॥੧੭॥
ਸਾਚੋ ਸਾਕ ਜਾਨ ਗੁਰਭਾਈ[1]।
ਬੈਠਿ ਪਰਸਪਰ ਪ੍ਰੀਤਿ ਵਧਾਈ।
ਨਿਕਸਹਿਂ ਵਹਿਰ ਪ੍ਰਤੀਖਤਿ ਗੁਰ ਕੋ।
ਦਰਸ਼ਨ ਕਰਨਿ ਮਨੋਰਥ ਉਰ ਕੋ ॥੧੮॥

[1](ਸਿੱਖਾਂ ਨੇ) ਗੁਰ ਭਾਈਆਂ ਨੂੰ ਸੱਚੇ ਸਾਕ ਜਾਣਕੇ........।

ਕੇਤਿਕ ਕਰਤਿ ਪਾਠ ਗੁਰਬਾਨੀ।
ਕੇਚਿਤ ਅਰਥਨਿ ਕਰਤਿ ਵਖਾਨੀ।
ਕੇਚਿਤ ਸੁਨਹਿਂ, ਕਮਾਵਹਿਂ ਕੇਈ।
ਕੇਚਿਤ ਸੱਤਿਨਾਮ ਸਿਮਰੇਈਂ ॥੧੯॥

ਕੇਚਿਤ ਅਰਥਨਿ ਪਠਿ ਸੰਬਾਦਹਿਂ[1]। [1]ਚਰਚਾ ਕਰਦੇ ਹਨ।
ਕਿਤਿਕ ਸਰਾਹਤਿ ਪ੍ਰਾਪਤਿ ਸਾਦਹਿਂ[1]। [1]ਕਈ ਸਲਾਹੁੰਦੇ ਹਨ (ਬਾਣੀ ਦਾ ਜੋ ਉਨ੍ਹਾਂ ਨੂੰ) ਸ੍ਵਾਦ ਪ੍ਰਾਪਤ ਹੁੰਦਾ ਹੈ।
ਅਧਿਕ ਰੰਗ ਸੰਗਤਿ ਮਹਿਂ ਹੋਤਿ।
ਕਰਿ ਕਰਿ ਪੰਗਤ ਅਨੰਦ ਉਦੋਤਿ ॥੨੦॥
ਕਰਹਿਂ ਤਿਹਾਵਲ ਬਹੁ ਧਨ ਕੇਰਾ।
ਗੁਰ ਅਰਦਾਸ ਉਚਰਿ ਤਿਸ ਬੇਰਾ।
ਸਿੱਖ ਜੋਰਿ ਕਰ ਹੁਇ ਸਮੁਦਾਈ।
ਇਕ ਸਮ ਬਾਂਟ ਬੰਟ ਕਰਿ ਖਾਈਂ[1] ॥੨੧॥ [1]ਇੱਕੋ ਜਿਹਾ ਹਿੱਸਾ ਵੰਡਕੇ ਖਾਂਦੇ ਹਨ।
ਕਹੂੰ ਪੁਰਾਨਨ ਕੀ ਹੁਇ ਕਥਾ।
ਪ੍ਰਥਮ ਭਟਨ ਕੇ ਰਨ ਭੇ ਜਥਾ[†]। [†]ਜੁੱਧ ਦਾ ਚਾਉ ਤੇ ਬੀਰ ਰਸੀ ਉਮਾਹ ਪੈਦਾ ਕਰਨ ਲਈ ਪੁਰਾਣਾਂ ਵਿੱਚ ਕਥੇ ਸੂਰਮਿਆਂ ਦੇ ਜੁੱਧਾਂ ਦੇ ਹਾਲਾਂ ਦੀ ਕਥਾ।
ਮਿਲੇ ਕਵੀ ਗਨ ਕਾਵ੍ਯ ਬਨਾਵਹਿਂ।
ਧਨ ਸਮੁਦਾਇ ਰੋਜ਼ ਕੋ ਪਾਵਹਿਂ ॥੨੨॥
ਗੁਨੀ ਲੁਹਾਰ ਲੋਹ ਕੋ ਘਰਤੇ।
ਸ਼ਸਤ੍ਰ ਅਜਾਇਬ ਬਹੁ ਬਿਧਿ ਕਰਤੇ।
ਤੋਮਰ, ਤੀਰ, ਤੁਪਕ, ਤਰਵਾਰ।
ਘਰਿ ਘਰਿ[1] ਅਰਪਤਿ ਹੈਂ ਹੱਥਜਾਰ ॥੨੩॥ [1]ਘੜ ਘੜ ਕੇ।
ਜਿਤਿਕ ਜਗਤ ਮਹਿਂ ਗੁਨੀ ਜਿ ਨਾਨਾ।
ਨਿਜ ਨਿਜ ਬਿੱਦ੍ਯਾ ਕਰਹਿਂ ਮਹਾਨਾ।
ਅਰਪਨਿ ਕਰਿ ਕਰਿ ਗੁਰੂ ਰਿਝਾਵੈਂ।
ਮਨ ਭਾਵਤਿ ਧਨ ਗਨ ਕੋ ਪਾਵੈਂ ॥੨੪॥
ਸੁਨਿ ਜਸੁ ਦੂਰ ਦੂਰ ਤੇ ਆਇ।
ਬਨਹਿਂ ਧਨਾਢਿ ਨਿਕੇਤ ਸਿਧਾਇਂ।
ਸਭਿ ਮਿਲਿ ਫਾਗਨ ਮਾਸ ਬਿਤਾਯੋ।
ਖੇਲਤਿ ਫਾਗ[1] ਅਨੰਦ ਉਪਾਯੋ ॥੨੫॥ [1]ਹੋਲੀ।
ਅਲਤਾ ਗਨ ਅੰਬੀਰ ਗੁਲਾਲ[1]। [1]ਹੋਲੀਆਂ ਵਿਚ ਉਡਾਏ ਜਾਣ ਵਾਲੇ ਲਾਲ ਧੂੜੇ ਨੂੰ

ਗੁਲਾਲ ਤੇ ਅਲਤਾ ਕਹਿੰਦੇ ਹਨ। ਗੁਲਾਲ ਅਕਸਰ ਸਿੰਘਾੜੇ ਦੇ ਆਟੇ ਦਾ ਬਣਦਾ ਹੈ। ਅਲਤਾ ਵਧੇਰੇ ਬਰੀਕ ਹੁੰਦਾ ਹੈ ਤੇ ਲਾਖ ਦੇ ਰੰਗ ਤੋਂ ਬਣਦਾ ਹੈ। [ਅਲਤਾ ਦਾ ਮੂਲ ਅਲਕ੍ਤ ਹੈ। ਸੰਸ:, ਅਲਕ੍ਤ = ਲਾਖ। 'ਅਲਕ੍ਤ' ਪਦ 'ਅਰਕ੍ਤ' ਦਾ ਹੀ ਦੂਸਰਾ ਰੂਪ ਹੈ। ਅ+ਰਕ੍ਤ = ਜਿਸ ਤੋਂ ਵਧੀਕ ਲਾਲ ਹੋਰ ਨਾ ਹੋਵੇ, ਸੋ ਲਾਖ]।

ਲਾਲ ਪ੍ਰੀਤ ਭਰਿ ਰੰਗ ਬਿਸਾਲ।
ਮਿਲਤਿ ਖੁਸ਼ੀ ਹੁਇ ਊਪਰ ਡਾਰਹਿਂ।
ਨਾਨਾ ਰੰਗ ਬਸਤ੍ਰ ਕੇ ਧਾਰਹਿਂ ॥੨੬॥
ਜਮਹਿ† ਸਭਿਨਿ ਕੇ ਬਦਨ ਗੁਲਾਲ।
ਪਰਹਿਂ ਪਛਾਨਹਿਂ ਨਹਿਂ ਤਿਸ ਕਾਲ।
ਇਕ ਸਮ ਹੋਇ ਫਿਰਹਿਂ ਜਨੁ ਮਾਤੇ।
ਗਾਇਂ ਸ਼ਬਦ ਮੁਖ ਪ੍ਰੇਮ ਸੁ ਰਾਤੇ ॥੨੭॥
ਗੀਰ ਗਰੀ ਆਨੰਦਪੁਰਿ ਕੇਰੀ।
ਇਕ ਸਮ ਲਾਲ ਭਈ ਤਿਸੁ ਬੇਰੀ।
ਮਾਨੋ ਘਟਾ ਧਰਜੋ ਰੰਗ ਲਾਲ।
ਉਡਤਿ ਬਿਲੰਦਹਿ ਬ੍ਰਿੰਦ ਗੁਲਾਲ ॥੨੮॥
ਗਹਿ ਗਹਿ ਮਾਰਤਿ ਹੈਂ ਪਿਚਕਾਰੀ।
ਨਾਨਾ ਰੰਗ ਮਹਾਂ ਛਬਿ ਧਾਰੀ।
ਇਕ ਸਨਮੁਖ ਹੁਇ ਊਪਰ ਡਾਲਹਿਂ।
ਬਿਨਾ ਓਟ ਇਕ ਮੁਖ ਪਰ ਝਾਲਹਿਂ ॥੨੯॥
ਇਸ ਪ੍ਰਕਾਰ ਸਿਖ ਸੰਗਤਿ ਬਾਹਰ।
ਚਾਚਰਿ[1] ਖੇਲਤਿ ਮਿਲਿ ਮਿਲਿ ਜ਼ਾਹਰ।
ਦਰਸ਼ਨ ਦੇਨਿ ਹੇਤੁ ਗੁਰ ਪੂਰੇ।
ਬੋਲੇ ਬਾਕਨਿ ਸ਼੍ਰੀ ਮੁਖ ਰੂਰੇ ॥੩੦॥
'ਅਧਿਕ ਉਤੰਗ ਦਮਦਮਾਂ ਜਹਾਂ।
ਰਚਹੁ ਫਰਸ਼ ਕੋ ਅਦਭੁਤ ਤਹਾਂ।
ਅਪਰ ਸਕਲ ਹੀ ਕੀਜਹਿ ਤਜਾਰੀ।
ਰੰਗ ਅਨਿਕ ਬਿਧਿ ਲੇਹੁ ਨਿਕਾਰੀ

†ਪਾ:-ਪਰਹਿ।

॥੩੧॥
ਅਨਗਨ ਅਲਤਾ ਕਰਹੁ ਗੁਲਾਲ[2]।
ਤਹਿਂ ਹੀ ਧਰੀਐ ਲਜਾਇ ਉਤਾਲ।
ਸਭਿ ਸੰਗਤਿ ਕੇ ਗਮਨਹਿਂ ਡੇਰੇ।
ਸੁਧ ਦਰਸ਼ਨ ਕੀ ਕਹਿ ਇਸ ਬੇਰੇ
॥੩੨॥
ਕਰਹਿਂ ਮੇਵਰਾ ਇਹ ਸਭਿ ਕਾਰ।
ਕੀਜਹਿ ਸਕਲ ਸਮਾਜ ਤਯਾਰ।'
ਸੁਨਿ ਕਰਿ ਦਾਸ ਹੁਕਮ ਗੁਰ ਕੇਰੇ।
ਗਏ ਦਮਦਮੇ ਊਚ ਬਡੇਰੇ ॥੩੩॥
ਜੋ ਜੋ ਆਇਸੁ ਤਤਛਿਨ ਕਰੀ।
ਖੇਲਹਿਂ ਫਾਗ ਸੌਜ ਸਭਿ ਧਰੀ।
ਸਭਿ ਸੰਗਤਿ ਕੌ ਸੁਧਿ ਤਬਿ ਹੋਈ।
ਭਏ ਅਨੰਦ ਆਇ ਸਭਿ ਕੋਈ ॥੩੪॥
ਅਪਨੀ ਅਪਨੀ ਲੀਨਿ ਅਕੋਰੀ।
ਪੁਨ ਸਮਾਜ ਖੇਲਨ ਕੋ ਹੋਰੀ।
ਸੇਤ ਪੁਸ਼ਾਕ ਸਕਲ ਗੁਰ ਪਹਿਰੀ।
ਅਦਭੁਤ ਦੁਤਿ ਸਭਿ ਤਨ ਪਰ ਠਹਿਰੀ
॥੩੫॥
ਮੁਕਤਾ ਹੀਰੇ ਲਗੇ ਜਾਵਹਰ।
ਅਲੰਕਾਰ ਪਹਿਰੇ ਦੁਤਿ ਜ਼ਾਹਰ।
ਨਿਕਸੇ ਮੰਦਰ ਤੇ ਚਲਿ ਆਏ।
ਭਾਟ ਨਕੀਬ ਬੋਲਿ ਅਗਵਾਏ ॥੩੬॥
ਸਿਰ ਪਰ ਚਵਰ ਢੁਰਤਿ ਬਡ ਸ਼ੋਭਾ।
ਪਿਖਿ ਪ੍ਰਭੁ ਪ੍ਰਭਾ[1] ਕੌਨ ਨਹਿਂ ਲੋਭਾ।
ਮੰਦ ਮੰਦ ਤਹਿਂ ਕੋ ਚਲਿ ਆਏ।
ਜਹਾਂ ਦਮਦਮਾ ਊਚ ਸੁਹਾਏ ॥੩੭॥
ਊਪਰ ਚਢੇ ਸੁਪਾਨ[1] ਘਨੇਰੀ।
ਪਾਛੇ ਗਮਨਤਿ ਸਿਖ ਤਿਸ ਬੇਰੀ।
ਸ੍ਵਰਨ ਸਿੰਘਾਸਨ ਡਾਸਯੋ ਰੂਰੇ।
ਊਪਰ ਬੈਠਿ ਗਏ ਗੁਰ ਪੂਰੇ ॥੩੮॥
ਚਮਰਦਾਰ ਪਾਛੇ ਹੁਇ ਖਰਯੋ।

[1]ਗੁਰ ਜੀ ਦੀ ਸ਼ੋਭਾ।

[1]ਪੌੜੀਆਂ।

ਬਾਰਿ ਬਾਰਿ ਢੋਰਨਿ ਕੋ ਕਰਯੋ।
ਸਿਖ ਮਸੰਦ ਸਮੀਪੀ ਆਏ।
ਚਹੁੰ ਦਿਸ਼ਿ ਬੈਠੇ ਬੀਚ ਸੁਹਾਏ ॥੩੯॥
ਸੰਗਤਿ ਬ੍ਰਿੰਦ ਆਵਨੇ ਲਾਗੀ।
ਦੇਤਿ ਦਰਸ ਪ੍ਰਭੁ ਲਖਿ ਅਨੁਰਾਗੀ।
ਅਰਪਨ ਲਗੇ ਅਨੇਕ ਅਕੋਰ।
ਬਾਰਿ ਬਾਰਿ ਬੰਦਹਿਂ ਕਰਿ ਜੋਰ
॥੪੦॥
ਪੁਨ ਪ੍ਰਭੁ ਪਰ ਗੁਲਾਲ ਛਿਰਕਾਏ।
ਅਲਤਾ ਗਨ ਸੁਗੰਧ ਮਹਿਂ ਪਾਏ।
ਆਪਸ ਮਹਿਂ ਸਿਖ ਖੇਲਨਿ ਲਾਗੇ।
ਰੰਗ ਅਨੇਕਨ ਮਹਿਂ ਪਟ ਪਾਗੇ[1] [1]ਬਸਤ੍ਰ ਰੰਗੇ ਗਏ।
॥੪੧॥
ਕਹੌਂ ਕਹਾਂ ਲਗਿ ਕੌਤਕ ਘਨੇ।
ਰਿਦੈ ਅਨੰਦ ਬਿਲੰਦੈ ਸਨੇ।
ਕਰੀ ਕਾਮਨਾ ਪੂਰਨ ਉਰ ਕੀ।
ਜੋ ਜੋ ਚਹਤਿ ਹੁਤੇ, ਢਿਗ ਗੁਰ ਕੀ
॥੪੨॥
ਦਰਸ਼ਨ ਬਦਨ ਚੰਦ ਕੋ ਕਰੈਂ।
ਬ੍ਰਿੰਦ ਚਕੋਰ ਤ੍ਰਿਪਤਿ ਨਹਿਂ ਧਰੈਂ।
ਮੋਹਿਤ ਮਨ ਕੌ ਸੁੰਦਰਤਾਈ।
ਕੋ ਅਸ ਮੰਦ ਜੁ ਨਹਿਂ ਬਿਰਮਾਈ[1] [1]ਮੋਹਿਤ ਨਾ ਹੋ ਜਾਵੇ।
॥੪੩॥
ਬਡ ਉਤਸਵ ਕਰਿ ਖੇਲਨ ਫਾਗ।
ਦੇਖਿ ਬਧੇ ਸਿੱਖਨਿ ਅਨੁਰਾਗ।
ਆਛੀ ਰੀਤਿ ਦਰਸ ਕੋ ਦੀਨਿ।
ਪੁਨ ਉਠਿਬੇ ਚਿਤ ਸਤਿਗੁਰ ਕੀਨਿ
॥੪੪॥
ਮੰਦਿਰ ਅਪਨੇ ਜਾਇ ਸੁਹਾਏ।
ਸਿਤ ਘਨ ਮਹਿਂ ਜਿਮ ਸਸਿ ਪ੍ਰਵਿਸਾਏ[1]। [1]ਚਿਟੇ ਬੱਦਲ ਵਿਚ ਚੰਦ ਵਾਂਙੂ ਜਾ ਪ੍ਰਵੇਸ਼ੇ।
ਸੰਗਤਿ ਗਈ ਸਕਲ ਨਿਜ ਡੇਰੇ।

ਗੁਨ ਗਨ ਬਰਨਨਿ ਕਰਤਿ ਬਡੇਰੇ
॥੪੫॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਸੰਗਤਿ ਮੇਲਾ' ਪ੍ਰਸੰਗ ਬਰਨਨੰ ਨਾਮ ਦੁਤੀਓ ਅੰਸੂ ॥੨॥

## ੩. [ਹਿੰਦੂ ਤੁਰਕਾਂ ਦਾ ਸੰਗਤਾਂ ਨੂੰ ਮਖੌਲ ਤੇ ਤੰਗ ਕਰਨਾ]

੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪

ਦੋਹਰਾ:

ਸਤਿਗੁਰ ਕ੍ਰਿਪਾਨਿਧਾਨ ਜੀ, ਕਰਤਿ ਅਨੇਕ ਬਿਲਾਸ।
ਚਾਹਤਿ ਧਰਮ ਸਥਾਪਨੇ, ਦੁਸ਼ਟਨਿ ਕਰਨ ਬਿਨਾਸ਼ ॥੧॥

ਚੌਪਈ:

ਜਬਹਿ ਬਸੋਏ[1] ਕੋ ਦਿਨ ਆਵੈ।
ਚਹੁੰ ਦਿਸ਼ਿ ਤੇ ਸੰਗਤਿ ਉਮਡਾਵੈ।
ਜਿਮ ਗ੍ਰੀਖਮ ਬੀਤੇ ਜਿਸ ਕਾਲ।
ਚਹੁੰ ਦਿਸ਼ਿ ਉਮਡਹਿਂ ਘਟਾ ਬਿਸਾਲ ॥੨॥
ਪ੍ਰੇਮ ਧਰੇ ਆਨੰਦਪੁਰਿ ਆਵਤਿ।
ਸ਼ਬਦ ਅਖੰਡ ਕੀਰਤਨ ਗਾਵਤਿ।
ਜਨੁ ਚਾਖਤਿ ਹੈਂ ਅੰਮ੍ਰਿਤਧਾਰਾ।
ਦਰਸ਼ਨ ਕਰਹਿਂ ਅਨੰਦ ਉਦਾਰਾ ॥੩॥
ਧੰਨੀ ਘੇਪ ਸੁ ਝੰਗ ਸਿਆਲਾ।
ਆਵਤਿ ਲੰਮੇ ਦੇਸ਼ ਬਿਸਾਲਾ।
ਪੁਰਿ ਮੁਲਤਾਨ ਦੇਸ਼ ਮਨ ਕੇਰਾ[1]।
ਨਰ ਪਸ਼ੌਰ ਕੇ ਪ੍ਰੇਮ ਘਨੇਰਾ ॥੪॥
ਕਾਬਲ, ਖੁਰਾਸਾਨ, ਕੰਧਾਰਾ।
ਬਲਖ, ਬੁਖਾਰਾ ਆਇ ਹਜ਼ਾਰਾ।
ਕਹਿਂ ਲਗਿ ਗਿਨੀਅਹਿ ਪਸ਼ਚਮ ਬਾਸੀ।
ਆਇਂ ਸੰਗਤਾਂ ਹੋਤਿ ਹੁਲਾਸੀ ॥੫॥
ਸਫਲ ਜਨਮ ਦਰਸ਼ਨ ਕਰਿ ਜਾਨਹਿਂ।
ਬਹੁ ਮੋਲੀ ਭੇਟਾ ਗਨ ਆਨਹਿਂ।
ਸੁਤ ਬਨਿਤਾ ਕੋ ਲੇ ਕਰਿ ਸਾਥ।
ਪਰਮ ਪੁਨੀਤ ਹੋਇਂ ਪਿਖਿ ਨਾਥ ॥੬॥
ਚਲੀ ਸੰਬੂਹ ਸੰਗਤਾਂ ਆਵੈਂ।
ਹਿੰਦੁ ਤੁਰਕ ਉਰ ਕਿਸ ਨਹਿਂ ਭਾਵੈਂ।
ਜੋ ਸਿਰ ਤੇ ਗੰਜਾ ਹੁਇ ਲਾਲ[1]।

[1]ਵੈਸਾਖੀ।

[1]ਜ਼ਿਲਾ ਮੀਆਂ ਵਾਲੀ ਵਿਚ ਭੱਖਰ ਤੋਂ ਵੀਹ ਮੀਲ ਪੁਰ ਮਨਕੇਰਾ ਇਕ ਨੱਗਰ ਕੋਟ ਵਿਚ ਵੱਸਦਾ ਹੈ, ਇਲਾਕੇ ਵਿਚ ਗੁਰੂ ਕੀਆਂ ਸੰਗਤਾਂ ਹਨ। ਸਿੱਖ ਰਾਜ ਸਮੇਂ ਇਹ ਨਗਰ ਸਿੱਖ ਰਾਜ ਵਿਚ ਸੀ।

[1]ਟੋਟਣ ਜਿਸ ਦਾ) ਲਾਲ ਹੋਵੇ ਗੰਜ ਦੀ ਬੀਮਾਰੀ ਨਾਲ।

ਤਿਸਹਿ ਸੁਹਾਇਂ ਨ ਕੇਸ ਬਿਸਾਲ ॥੭॥
ਕਿਸ ਬਿਧਿ ਕਰਿ ਜੋ ਕਾਨੋ ਹੋਇ।
ਤਿਸ ਨ ਸੁਖਾਵੈ ਸੁਠਿ ਦ੍ਰਿਗ ਜੋਇ[1]। — [1]ਜਿਸ ਦੇ ਨੇਤ੍ਰ ਸੁਹਣੇ (ਸਲਾਮਤ) ਹੋਣ ਉਹ ਉਸ ਨੂੰ ਨਹੀਂ ਸੁਖਾਉਂਦਾ।
ਜਹਿਂ ਨਕਟੇ ਹੋਵਹਿਂ ਸਮੁਦਾਇ।
ਸੁੰਦਰ ਨਾਕ ਨ ਤਹਾਂ ਸੁਹਾਇ ॥੮॥
ਤਿਮ ਸ਼੍ਰੀ ਸਤਿਗੁਰ ਕੀ ਸ਼ੁਭ ਸੰਗਤਿ।
ਦਿਨਪ੍ਰਤਿ ਨਿਕਸਤਿ ਨਈ ਸੁ ਰੰਗਤ।
ਗਾਵਤਿ, ਭੋਜਨ ਕਰਤਿ ਗੁਰ ਆਵੈਂ।
ਤੁਰਕ ਮੁਲਖ ਪਤਿ[1] ਕੋ ਨਹਿਂ ਭਾਵੈਂ ॥੯॥ — [1]ਪਾਤਸ਼ਾਹ ਨੂੰ।
ਦੇਖਤਿ ਹਿੰਦੂ ਨਕਲ ਬਨਾਵਤਿ[1]। — [1]ਨਕਲ ਬਣਾਂਵਦੇ ਹਨ (ਸਿੱਖਾਂ ਦੀ)।
ਕਰਿ ਕਰਿ ਆਪਸ ਮਹਿਂ ਹਰਖਾਵਤਿ[1]। — [1]ਭਾਵ ਨਕਲਾਂ ਲਾਕੇ ਖੁਸ਼ ਹੁੰਦੇ ਹਨ।
ਜਿਸ ਕਿਸ ਬਿਧਿ ਤੇ ਤੁਰਕ ਬਿਸਾਦ[1]। — [1]ਵਿਖਾਂਧ ਕਰਦੇ ਹਨ।
ਪਿਖਿ ਸਿੱਖੀ ਕੋ ਬਾਦਤਿ ਬਾਦ[1] ॥੧੦॥ — [1]ਵਿਅਰਥ ਝਗੜੇ ਕਰਦੇ ਹਨ।
[1]ਇਮ ਪਿਖਿ ਸੰਗਤਿ ਜਾਨੀ ਮਨ ਮੈਂ। — [1]ਐਉਂ (ਤੁਰਕਾਂ ਨੂੰ ਵਿਖਾਂਧ ਤੇ ਹਿੰਦੂਆਂ ਨੂੰ ਮਖੌਲ ਕਰਦਿਆਂ) ਦੇਖਕੇ ਸੰਗਤ ਨੇ ਮਨ ਵਿਚ ਜਾਣਿਆਂ ਕਿ (ਸਾਡੇ) ਦੁਇ ਦੁਸ਼ਮਨ ਹਨ, (ਸਾਨੂੰ) ਤੱਕਕੇ ਇਨ੍ਹਾਂ ਵਿਚ ਖੁਸ਼ੀ ਨਹੀਂ ਰਹਿੰਦੀ।
-ਦ੍ਵੈ ਰਿਪੁ, ਦੇਖਿ ਹਰਖ ਨਹਿਂ ਇਨ ਮੈਂ[੯]।
ਜਰੇ ਜਾਹਿਂ ਪਿਖਿ ਜਰੈਂ ਨ[1] ਏਹੀ। — [1]ਏਹ (ਸੰਗਤ ਨੂੰ) ਦੇਖਕੇ ਸੜਦੇ ਜਾਂਦੇ ਹਨ ਸਹਾਰਦੇ ਨਹੀਂ।
ਜਨੁ[†] ਐਸ਼੍ਵਰਜੁ ਇਨਹੁਂ ਕੋ ਲੇਹੀ[1]- ॥੧੧॥ — [1]ਮਾਨੋ ਇਨ੍ਹਾਂ ਦਾ ਐਸ਼੍ਵਰਜ (ਸਿਖ) ਖੋਹ ਰਹੇ ਹਨ। [†]ਪਾ:-ਜਰ।
ਗੁਰ ਢਿਗ ਸਗਰੀ ਸੰਗਤਿ ਆਈ।
ਦਰਸਤਿ ਦ੍ਰਿਗ ਭਰਿ ਅਭਿਮਤਿ[1] ਪਾਈ। — [1]ਮਨ ਦੀ ਚਾਹੀ ਗਲ। ਅਭਿਲਾਖਾ।
ਪੁਨ ਕਰ ਜੋਰਿ ਕਰੀ ਅਰਦਾਸ।
ਸ਼੍ਰੀ ਸਤਿਗੁਰ ਸਾਹਿਬ ਕੇ ਪਾਸ ॥੧੨॥
'ਹਿੰਦੁ ਤੁਰਕ ਆਵਤਿ ਕੋ ਹੇਰੈਂ।
ਬਿਨ ਕਾਰਨ ਤੇ ਖਿਝਹਿਂ ਘਨੇਰੈ।

ਕਿਸ ਕੇ ਸੰਗ ਨ ਬੈਰ ਹਮਾਰੇ।
ਆਵਤਿ ਜਾਤਿ ਤੂਸ਼ਨੀ ਧਾਰੇਂ ॥੧੩॥
ਟਰਹਿਂ ਹੇਰਿ ਹਮ, ਕਰੈਂ ਨ ਕੈਸੇ।
ਸੋ ਦੁਖ ਪਾਇਂ ਸ਼ੱਤ੍ਰੂ ਹ੍ਵੈ ਜੈਸੇ।
ਆਵਨ ਜਾਨਿ ਖੇਦ ਕਰਿ ਹੋਵਤਿ[1]।
ਹਿੰਦੂ ਤੁਰਕ ਬਿਪਰਜੈ ਹੋਵਤਿ ॥੧੪॥
ਬਿਨ ਕਾਰਨ ਦ੍ਰੋਹੀ ਮਦ ਮੱਤੇ।
ਹਸਹਿਂ ਸੰਗ ਤਿਨ ਆਪ ਕੁਪੱਤੇ।
ਪ੍ਰਭੁ ਕੋ ਸਿਮਰਨ ਕਰਜੋ ਨ ਭਾਵੈ।
ਅਪਨੋ ਲੋਕ ਪ੍ਰਲੋਕ ਗਵਾਵੈਂ' ॥੧੫॥
ਸੁਨਿ ਕਲਗੀਧਰ ਬਚਨ ਬਖਾਨੇ।
'ਤੁਮ ਗੁਰਮੁਖ ਸਿਖ ਸੁਨਹੁਂ ਸਿਆਨੇ।
ਮਗ ਮਹੁਂ ਚਲਤਿ ਸ਼ਸਤ੍ਰ ਤੇ ਹੀਨ।
ਮਹਾਂਬਲੀ ਭੀ ਦੀਖਤਿ ਦੀਨ ॥੧੬॥
ਗਮਨ ਬਿਦੇਸ਼ ਸ਼ਸਤ੍ਰ ਨਹਿਂ ਰਾਖਹੁ।
ਜਿਹਬਾ ਬਿਨ ਜਬਾਬ ਕਿਮ ਭਾਖਹੁ।
[1]ਸ਼ਸਤ੍ਰ ਸਮੇਤ ਸ਼ੱਤ੍ਰੂ ਜੋ ਹੇਰਹਿ।
ਸ਼ਕਤਿ ਬਿਨਾ ਨ ਪ੍ਰਹਾਰ ਬਡੇਰਹਿ[2] ॥੧੭॥
ਜੇ ਪ੍ਰਹਾਰ ਹੁਇ, ਕਰਹੁ ਲਰਾਈ।
ਲੇਹੁ ਬਿਜੈ, ਗੁਰ ਹੋਇਂ ਸਹਾਈ।
ਅਬਿ ਕੇ ਮੇਲੇ ਦਰਸ਼ਨ ਆਵਹੁ।
ਅਪਨੇ ਅੰਗਨਿ ਸ਼ਸ਼ਤ੍ਰ ਲਗਾਵਹੁ ॥੧੮॥
ਸਭਿ ਜੁਗ ਮਹਿੰਮਾ ਸ਼ਸਤ੍ਰ ਮਹਾਨ।
ਕਲਿ ਮੈਂ ਅਤਿਸ਼ੈ ਖੜਗ ਪ੍ਰਧਾਨ।
ਪਿਖਹਿਂ ਪ੍ਰਤਾਪ ਦਬਕ ਰਿਪੁ ਜਾਵਹਿਂ।
ਮਿੱਤ੍ਰ ਸ਼ੱਤ੍ਰ ਸਭਿ ਮਿਲਿ ਹਰਖਾਵਹਿਂ ॥੧੯॥
ਨਿਤਪ੍ਰਤਿ ਸ਼ਸਤ੍ਰ ਕਰਹੁ ਅਭਜਾਸ।

[1]ਦੁੱਖ ਨਾਲ ਹੁੰਦਾ ਹੈ।

[1]ਸ਼ਸਤ੍ਰ ਸਮੇਤ ਤੁਸਾਨੂੰ ਵੇਖਕੇ ਸ਼ੱਤ੍ਰ ਦੀ ਤਾਕਤ ਨਹੀਂ ਕਿ ਤੁਸਾਂ ਪਰ ਵੱਡਾ ਵਾਰ ਕਰ ਸਕੇ। (ਅ)...... ਸ਼ਕਤਿ ਹੀਨ (ਹੋ ਜਾਏਗਾ) ਤੇ ਵਾਰ ਨਹੀਂ ਕਰੇਗਾ।

ਦੋਨਹੁੰ ਲੋਕ ਦੇਤਿ ਸੁਖ ਰਾਸ।
ਸਮੁਖ ਮਰੇ ਤੇ ਸੁਰਗ ਸਿਧਾਵੈਂ।
ਸੁਖ ਕੋ ਅਨਿਕ ਪ੍ਰਕਾਰ ਬਿਹਾਵੈਂ[1] ॥੨੦॥
ਜੀਵਤ ਜੀਤਹਿ ਸ਼ੱਤ੍ਰ ਬਡੇਰੇ।
ਮਹਿ ਮਹਿਂ[1] ਸੁਖ ਕੋ ਭੋਗ ਘਨੇਰੇ।
ਸ਼ਸਤ੍ਰ ਮਹਾਤਮ ਮਹਾਂ ਮਹਾਨੋ।
ਯਾਂ ਤੇ ਸ਼ਸਤ੍ਰ ਗਹਿਨ ਕੋ ਠਾਨੋ' ॥੨੧॥
ਸੁਨਿ ਕਰਿ ਸ਼੍ਰੀ ਸਤਿਗੁਰ ਉਪਦੇਸ਼।
ਭਈ ਸੰਗਤਾਂ ਬਿਦਾ ਅਸ਼ੇਸ਼।
ਅਪਨੇ ਸਦਨ ਗਏ ਸੁਖ ਪਾਇ।
ਪੁਨ ਸੰਚੈ ਹੱਥਜਾਰ ਕਰਾਇ ॥੨੨॥
ਕਿਤਿਕ ਮਾਸ ਕੇ ਬਿਤੇ ਪਿਛਾਰੀ।
ਗੁਰ ਦਰਸ਼ਨ ਕੀ ਕੀਯਨਿ ਤਜਾਰੀ।
ਨਿਜ ਨਿਜ ਅੰਗਨਿ ਸ਼ਸਤ੍ਰ ਲਗਾਏ।
ਖੜਗ ਗਾਤਰੇ, ਸਿਪਰ ਉਠਾਏ ॥੨੩॥
ਕਿਨਹੂੰ ਤਰਕਸ਼ ਗਹੀ ਕਮਾਨ।
ਪੇਸ਼ਕਬਜ਼[1], ਜਮਦਾੜ੍ਹ[2] ਮਹਾਨ।
ਸਮ ਸੈਨਾ ਕੇ ਸੰਗਤਿ ਹੋਈ।
ਗਮਨੀ ਮਗ ਦੇਖਤਿ ਸਭਿ ਕੋਈ ॥੨੪॥
ਹਿੰਦੂ ਤੁਰਕ ਅਲਪ ਜੇ ਹੇਰੈਂ।
ਤ੍ਰਾਸਤਿ ਹੋਇ ਸਕਹਿਂ ਨਹਿਂ ਨੇਰੈ।
ਜਿਸ ਥਲ ਬ੍ਰਿੰਦ ਹਿੰਦੁ ਕੈ ਤੁਰਕਾ।
ਤਹਿਂ ਰਣ ਕਰਹਿਂ ਧਾਰਿ ਬਲ ਗੁਰ ਕਾ ॥੨੫॥
ਕੇਤਿਕ ਸਿੱਖਜ ਮਰੇ ਲਰਿ ਤਹਾਂ।
ਹਿੰਦੂ ਤੁਰਕ ਹੁਤੇ ਨਰ ਜਹਾਂ।
ਕੇਤਿਕ ਘਾਇਲ ਗ੍ਰਾਮਨ ਛੋਰੇ।
ਬਚੇ ਸੁ ਆਏ ਸ਼੍ਰੀ ਗੁਰ ਓਰੇ ॥੨੬॥

[1]ਅਨੇਕ ਪ੍ਰਕਾਰ ਦੇ ਸੁਖਾਂ ਵਿਚ ਬੀਤਦੀ ਹੈ, ਭਾਵ ਸੁਖ ਭੋਗਦਾ ਹੈ।

[1]ਪ੍ਰਿਥਵੀ ਵਿਚ।

[1]ਕਟਾਰ [ਫਾ. ਪੇਸ਼ਕਬਜ਼]। [2]ਜਮਧਰ। ਤ੍ਰਿਖੀ ਤੇ ਮੁੜਵੀਂ ਨੋਕ ਵਾਲੀ ਕਟਾਰ।

ਪਹੁੰਚੇ ਪੁਰਿ ਅਨੰਦ ਗੁਰ ਦਰਸੇ।
ਧਰੇ ਹਰਖ ਪਗ ਪੰਕਜ ਪਰਸੇ।
ਜਿਮ ਮਾਰਗ ਮਹਿਂ ਮਚੀ ਲਰਾਈ।
ਸਗਰੀ ਸਤਿਗੁਰ ਨਿਕਟ ਸੁਨਾਈ ॥੨੭॥
ਸੁਨਿ ਸ਼੍ਰੀ ਕਲਗ਼ੀਧਰ ਹਰਖਾਏ।
ਸਿੱਖਨ ਕੇ ਉਤਸਾਹ ਬਧਾਏ।
'ਇਮ ਹੀ ਸ਼ੱਤ੍ਰੁਨ ਸੋਂ ਬਨਿ ਆਵੈ।
ਡਰਹਿਂ, ਬਹੁਰ ਨਹਿਂ ਨਰ ਕਰਾਵੈਂ ॥੨੮॥
ਅਪਨੋ ਦਾਉ ਘਾਉ ਸੰਭਾਰਹੁ।
ਕਰਹਿਂ ਬਧੀਕੀ ਸ਼ਸਤ੍ਰ ਪ੍ਰਹਾਰਹੁ।'
ਸੁਨਿ ਸਤਿਗੁਰ ਤੇ ਸਿੱਖਜਾ ਸਾਰੇ।
ਸਭਿਨਿ ਸਿੱਖਜ ਗਨ ਸ਼ਸਤ੍ਰ ਸੰਭਾਰੇ ॥੨੯॥
ਆਵਹਿਂ ਦਰਸ਼ਨ ਕੀ ਕਰਿ ਆਸਾ।
ਨਹੀਂ ਕਾਲ ਕੋ ਧਾਰਹਿਂ ਤ੍ਰਾਸਾ।
ਅਪਰ ਤੀਨ ਦਿਸ਼ ਕੇ ਨਰ ਆਏ।
ਸੈਨਾ ਕੇ ਸਮ ਸ਼ਸਤ੍ਰ ਸਜਾਏ ॥੩੦॥
ਭੇ ਇਕੱਤ੍ਰ ਸਿਖ ਪਸ਼ਚਮ ਵਾਸੀ।
ਖੜਗ ਸਿਪਰ ਰਾਖਹਿਂ ਨਿਜ ਪਾਸੀ।
ਬ੍ਰਿੰਦ ਬ੍ਰਿੰਦ ਹੁਇ ਆਵਤਿ ਮਗ ਮੈਂ।
ਸਿੱਖਜ ਸੂਰਮੇ ਬਿਦਤੇ ਜਗ ਮੈਂ ॥੩੧॥
ਕਰਤਿ ਭਜਨ ਕੋ ਪ੍ਰੇਮ ਵਧਾਵੈਂ।
ਚਾਂਪੈ ਪਗ, ਜੋ ਮਗ ਥਕ ਜਾਵੈ।
ਭਾਉ ਪਰਸਪਰ ਭਾ ਅਧਿਕਾਈ।
ਨਿਜ ਕਰਿ ਸਿਖ[1] ਸਿਖ ਕੇ ਮੁਖ ਪਾਈ ॥੩੨॥
ਆਪਸ ਮਹਿਂ ਮਰਦਤਿ ਹੈਂ ਅੰਗ[1]।
ਮੱਜਨ ਕਰਿਵਾਵਹਿਂ ਹਿਤ ਸੰਗ।
ਸਿਖ ਕੇ ਲੈ ਸਿਖ ਬਸਤ੍ਰ ਪਖਾਰੈਂ।

[1]ਆਪਣੇ ਹੱਥੀਂ ਸਿੱਖ।

[1]ਭਾਵ ਥਕਾਨ ਵੇਲੇ ਮਾਲਸ਼ਾਂ ਕਰਦੇ ਹਨ।

ਹਸ ਕਰਿ ਮਿਲਹਿਂ ਪ੍ਰੇਮ ਉਰ ਧਾਰੈਂ
॥੩੩॥
ਭੋਜਨ ਇਕ ਸਥਾਨ ਸਭਿ ਕਰਿਹੀਂ।
ਕਰਿ ਅਰਦਾਸ ਧਜ਼ਾਨ ਕੋ ਧਰਿਹੀਂ।
ਉਠੈਂ ਪ੍ਰਾਤਿ ਬਡ ਕਰੈਂ ਸ਼ਨਾਨ।
ਬਸਤ੍ਰ ਸ਼ਸਤ੍ਰ ਤੇ ਹੁਇ ਸਵਧਾਨ
॥੩੪॥
ਇਮ ਸੁਚੇਤ ਹੁਇ ਮਗ ਮਹੁਂ ਚਲੈਂ।
ਜਹਾਂ ਸਿੱਖ ਕਰਿ ਭਾਉ ਸੁ ਮਿਲੈਂ।
ਚਲਤਿ ਪੰਜਾਬ ਦੇਸ਼ ਮੋਂ ਆਏ।
ਦੇਖਿ ਬ੍ਰਿੰਦ ਸਿਖ, ਤੁਰਕ ਰਿਸਾਏ
॥੩੫॥
ਹਿੰਦੂ ਮਿਲਿ ਮਿਲਿ ਹਾਸੀ ਠਾਨਹਿਂ।
ਬਹੁ ਪ੍ਰਕਾਰ ਕੀ ਨਕਲ ਬਖਾਨਹਿਂ।
ਖਿਝਹਿਂ ਤੁਰਕ ਸਿੱਖਨ ਗਨ ਜੋਈ।
ਹੋਨਹਾਰ ਹੋਵਤਿ ਹੈ ਸੋਈ ॥੩੬॥
ਕਿਸ ਮਾਨਸ ਕੇ ਬਸਿ ਮਹਿਂ ਨਾਂਹਿ।
ਹੋਇ ਅਵੱਸਜ ਜੁ ਭਾਵੀ ਆਹਿ।
ਕਿਤ ਕਿਤ ਨੋਕ ਚੋਕ[1] ਮਗ ਭਈ।
ਸੁਲਗਤਿ ਅਗਨਿ ਅਧਿਕ ਹੁਇ ਗਈ[1]
॥੩੭॥
ਚਲੇ ਸ਼ਸਤ੍ਰ ਕੀਨਸਿ ਘਮਸਾਨਾ।
ਕਾਟੇ ਗਨ ਸ਼ੱਤ੍ਰੂ ਬਲਵਾਨਾ।
ਗੁਰ ਸਹਾਇਤਾ ਐਸੀ ਕਰੀ।
ਜਿਸਤੇ ਚਮੂੰ ਬੈਰੀਯਨਿ ਦਰੀ ॥੩੮॥
ਸਿਰ ਧਰ ਕਰ ਕੈ ਧਰਨਿ ਗਿਰਾਏ[1]।
ਦੇਖਿ ਤੇਜ ਪੁਨ ਚਲੇ ਪਲਾਏ।
ਬਹੁਰ ਤ੍ਰਾਸ ਧਰਿ ਨੇਰ ਨ ਕਰੈਂ।
ਮਰੇ ਹੇਰਿ ਬਹੁ ਹਿਰਦੈ ਡਰੈਂ ॥੨੯॥
ਦੁਇ ਤ੍ਰੈ ਵਾਰ ਜੁੱਧ ਕਰਿ ਕ੍ਰੋਧਾ।
ਬਢਤਿ ਬਢਤਿ ਬਹੁ ਬਢਜੋ ਬਿਰੋਧਾ।

[1]ਬੋਲੀ ਠੋਲੀ।

[1]ਧੁਖਦੀ ਅੱਗ ਵਧ ਗਈ।

[1]ਸਿਰ, ਧੜ, ਹੱਥ (ਵੱਖ ਵੱਖ) ਕਰਕੇ ਧਰਤੀ ਤੇ ਡੇਗੇ।

ਪਿਖਿ ਸਮੂਹ ਕੋ ਸੰਗਤਿ ਅਰੀ[1]।
[1]ਭਾਵ ਬਹੁਤਿਆਂ ਵਿਰੋਧੀਆਂ ਨੂੰ ਦੇਖ ਕੇ ਬੀ ਸੰਗਤ ਅੜ ਖੜੋਂਦੀ ਹੈ।

ਨਹਿਂ ਰੋਕਹਿਂ ਧਰਿ ਕਰਿ ਉਰ ਅਰੀ[1] ॥੪੦॥
[1](ਵੈਰੀ ਅੱਗੇ ਵਾਂਗ ਹੁਣ) ਚਿਤ ਵਿਚ ਅੜੀ ਧਾਰਕੇ ਰੋਕਦੇ ਨਹੀਂ।

ਕੀਰਤਨ ਕਰਤਿ ਅਨੰਦਤਿ ਉਰ ਮੈਂ।
ਸੰਗਤਿ ਪਹੁੰਚੀ ਆਨੰਦਪੁਰਿ ਮੈਂ।
ਸ੍ਰੀ ਸਤਿਗੁਰ ਕੋ ਪੂਜਨ ਕਰਜੋ।
ਤਨ ਮਨ ਧਨ ਅਰਪਨ ਸਭਿ ਕਰਜੋ ॥੪੧॥
ਖੁਸ਼ੀ ਕਰੀ ਸਤਿਗੁਰ ਬਿਗਸਾਏ।
'ਤੁਮ ਨਿਹਾਲ ਭੇ' ਬਾਕ ਅਲਾਏ।
ਬੂਝਜੋ 'ਮਗ ਬ੍ਰਿਤੰਤੁ ਕਿਮ ਭਯੋ?'
ਜਿਮ ਬੀਤਜੋ ਸਿੱਖਨ ਕਹਿ ਦਯੋ ॥੪੨॥
'ਬਡੀ ਸਪਰਧਾ ਬਢੀ ਗੁਸਾਈਂ!
ਤੁਮ ਬਿਨੁ ਹਮਰੋ ਕੋ ਨ ਸਹਾਈ।
ਆਵਨਿ ਜਾਨਿ ਕਠਨ ਬਡ ਭਯੋ।
ਹਿੰਦੂ ਤੁਰਕ ਬੈਰ ਬਧਿ ਗਯੋ ॥੪੩॥
ਕੋ[1] ਸਿਖ ਮਰੇ ਲਰਾਈ ਲਰਿ ਕੈ।
[1]ਕਈ ਕੁ।

ਰਾਵਰਿ ਚਰਨ ਧਜਾਨ ਉਰ ਧਰਿ ਕੈ।
ਕੇਤਿਕ ਘਾਇਲ ਗ੍ਰਾਮਨਿ ਛੋਰੇ।
ਹੋਇ ਅਬ੍ਰਿਣ[1] ਆਵਹਿਂ ਤੁਮ ਓਰੇ ॥੪੪॥
[1]ਜ਼ਖਲ ਰਹਿਤ ਹੋਕੇ ਭਾਵ ਰਾਜ਼ੀ ਹੋ ਕੇ।

ਕਿਸਹੁਂ ਨ ਜਾਨਹਿਂ, ਹਮ ਪਰਦੇਸੀ।
ਹਿੰਦੁ ਤੁਰਕ ਰਿਪੁ ਵਧੇ ਵਿਸ਼ੇਸ਼ੀ।
ਤੁਮ ਸਿੱਖਨ ਕੇ ਹੋਹੁ ਸੁਆਮੀ।
ਜਾਨਤਿ ਸਭਿ ਕੀ, ਅੰਤਰਜਾਮੀ ॥੪੫॥
ਰੱਛਾ ਕਰਹੁ ਆਪ ਦੇ ਹਾਥ।
ਤੁਮ ਅਲੰਬ ਇਕ ਸਿੱਖਜਨਿ ਸਾਥ।
ਬਨਹੁ ਸਹਾਇਕ ਤੌਂ ਇਹ ਰਹੇਂ।
ਅਪਰ ਉਪਾਵ ਨ ਕੋਊ ਲਹੇ' ॥੪੬॥

ਸਿੱਖਜਨ ਕੋ ਦੁਖ ਸੁਨਿ ਕਰਿ ਨਾਥ।
ਚਿਤ ਮਹਿਂ ਚਿਤਵਹਿਂ ਚਿੰਤਾ ਸਾਥ।
ਦ੍ਵੈ ਘਟਿਕਾ ਲਗਿ ਧਾਰੀ ਮੌਨ।
ਭਰੀ ਸਭਾ ਨਹਿਂ ਬੋਲ੍ਯੋ ਕੌਨ ॥੪੭॥
ਪੁਨ ਪ੍ਰਯੰਕ ਪਰ ਪੌਢੇ ਦਜਾਲ।
ਸਿੱਖਜਨਿ ਰੱਛ੍ਯਾ ਚਿਤਹਿਂ ਬਿਸਾਲ।
-ਅਜ਼ਮਤਿ ਕੋ ਬਲ ਕਰਨੋ ਨਾਂਹੀ।
ਇਸ ਬਿਨ ਸਿੱਧ ਕਾਜ ਨਹਿਂ ਆਹੀ[1] ॥੪੮॥

[1]ਭਾਵ ਕਰਾਮਾਤ ਬਿਨਾ ਕਾਜ ਸਿੱਧ ਨਹੀਂ ਹੋਵੇਗਾ।

ਕੋ ਬਿਧ ਕਰਹਿਂ-? ਬਿਚਾਰਤਿ ਏਵ।
ਪੰਥ ਸ਼ਸਤ੍ਰ ਧਰਿ ਚਹਿਂ ਗੁਰਦੇਵ।
-ਕਰਾਮਾਤ ਬਲ ਬਨਹਿ ਨ ਕਰਿਬੋ-।
ਸ਼ਸਤ੍ਰ ਪ੍ਰਹਾਰਨਿ ਇੱਛਾ ਧਰਿਬੋ ॥੪੯॥
ਜਿਮ ਸ਼੍ਰੀ ਰਾਮਚੰਦ ਰਣ ਕਰ੍ਯੋ।
ਅਜ਼ਮਤਿ ਬਿਨ ਸ਼ਸਤ੍ਰਨਿ ਸੰਗ ਲਰ੍ਯੋ।
ਜਿਮ ਸ਼੍ਰੀ ਕ੍ਰਿਸ਼ਨ ਲਰੇ ਬਹੁ ਬਾਰੀ।
ਬਲ ਧਰਿ ਕੀਨੇ ਸ਼ੱਤ੍ਰੁ ਪ੍ਰਹਾਰੀ ॥੫੦॥
ਸੋ ਮਿਰਜਾਦਾ ਰਖਿਬੇ ਚਾਹਤਿ।
ਹਤੌਂ ਤੁਰਕ ਰਣ ਹੇਤ ਉਮਾਹਤਿ।
ਬਹੁਤ ਬਿਚਾਰਤਿ ਪੁਨ ਚਿਤ ਆਈ।
-ਸ਼ਸਤ੍ਰਨ ਧਾਰੀ ਚੰਡਿ ਮਨਾਈ[1] ॥੫੧॥

[1]ਸ਼ਸਤ੍ਰਧਾਰੀਆਂ ਨੇ ਚੰਡੀ ਹੀ ਮਨਾਈ ਹੈ।

ਸੁਭਟ ਸ਼ਿਰੋਮਨਿ ਸ਼ਕਤਿ ਮਹਾਨੀ।
ਮਹਾਂ ਜੋਗਮਾਯਾ[1] ਜਗ ਰਾਨੀ।

[1]ਏਥੇ ਈਸ਼੍ਵਰ ਦੀ ਸ਼ਕਤੀ ਤੋਂ ਮੁਰਾਦ ਹੈ। ਵਿਸ਼ੇਸ਼ ਲਈ ਦੇਖੋ, ਰਾਸ ੧੦ ਅੰਸੂ ੪੮ ਅੰਕ ੧੪ ਦੀ ਹੇਠਲੀ ਟੂਕ।

ਬਨੈ ਅਰਾਧਨ ਤਿਸ ਕੋ ਅਬੈ।
ਰਣ ਕੇ ਕਾਜ ਕਰਹਿ ਸਿਧ ਸਬੈ ॥੫੨॥
ਦੁਰਗਾ ਜਿਨ ਕੇ ਭਈ ਸਹਾਇ।
ਰਣ ਤੇ ਬਿਜੈ ਲਈ ਤਿਨ ਪਾਇ।

ਹਮਰੇ ਮਾਤ ਪਿਤਾ ਇਹ ਦੋਊ।
ਪੁਰਖ ਅਕਾਲ ਚੰਡਿਕਾ ਜੋਊ ॥੫੩॥
ਇਨ ਕੀ ਹਮਹੁ ਉਪਾਸਨ ਭਾਵੈ।
ਅਪਰਨਿ ਤੇ ਕਜਾ ਕਰ ਮਹਿਂ ਪਾਵੈਂ।
ਕਰਾਮਾਤ ਜੇ ਜਗ ਬਿਦਤਾਵੌਂ।
ਇਕ ਦਿਨ ਗਨ ਤੁਰਕਨਿ ਬਿਨਸਾਵੌਂ ॥੫੪॥
ਹਿੰਦੂ ਜਬਰ ਜ਼ੇਰ ਕਰਿ ਲੇਊਂ[1]।
ਸਕਲ ਰਾਜ ਸਿੱਖਜਨਿ ਕੌ ਦੇਂਊਂ।
ਅਜ਼ਮਤ ਬਿਦਤਹਿ ਬ੍ਰਤ[1] ਹੁਇ ਨਾਸ਼।
ਯਾਂ ਤੇ ਨਾਂਹਿਨ ਬਨੈ ਪ੍ਰਕਾਸ਼ੁ ॥੫੫॥
ਜਗ ਕਾਰਨ ਤਾਰਨ ਜਗ ਮਾਤਾ।
ਸੰਤ ਸਹਾਇ ਸਦਾ ਸੁਖਦਾਤਾ।
ਖੜਗ ਜੁੱਧ ਜਗ ਮਹਿਂ ਬਿਦਤਾਵੌਂ।
ਸਨੇ ਸਨੇ ਕਰਿ ਸਭਿਨਿ ਖਪਾਵੌਂ ॥੫੬॥
ਛਿਤ ਛੱਤ੍ਰੀ ਧ੍ਰਮ ਹੁਇ ਪਰਕਾਸ਼।
ਸਭਿ ਦੁਰਬੁੱਧਿ ਮਲੇਛ ਬਿਨਾਸ਼ੁ-।
ਇਮ ਬਿਚਾਰਿ ਕਰਵਟ ਲੇ ਉਠੇ।
ਸਿੱਖਜਨ ਸੋਂ ਬੋਲੇ ਉਰ ਤੁਠੇ† ॥੫੭॥

[1]ਜਰਵਾਣੇ ਹਿੰਦੂਆਂ ਨੂੰ ਅਧੀਨ ਕਰ ਲਵਾਂ।

[1]ਕਰਾਮਾਤ ਨਾ ਦੱਸਣ ਦਾ) ਨਿਯਮ।

†ਇਹ ਉਥਨਕਾ ਮਹਿਮਾ ਪ੍ਰਕਾਸ਼ (ਛੰਦਾ ਬੰਦੀ) ਦੀ ਹੈ, ਵਾਰਤਕ ਮਹਿਮਾਂ ਪ੍ਰਕਾਸ਼ ਵਿਚ ਜੋ ਉਸ ਤੋਂ ਪੁਰਾਤਨ ਹੈ ਦੇਵੀ ਦਾ ਪ੍ਰਸੰਗ ਹੀ ਨਹੀਂ ਹੈ।

'ਤੁਮਰੇ ਹਿਤ ਜਗ ਮਾਤ ਮਨਾਵੌਂ।
ਪੂਜ ਮਹਾਂ ਕਲਿ ਮਹਿਂ ਬਿਦਤਾਵੌਂ।
ਰਣ ਕਰਤੇ ਨਿਤ ਬਨਹਿਂ ਸਹਾਈ।
ਸ਼ੱਤ੍ਰਨਿ ਸਗਰੇ ਦੇਹਿ ਖਪਾਈ' ॥੫੮॥
ਇੱਤਜਾਦਿਕ ਕਹਿ ਧੀਰਜ ਦੀਨਾ।
ਸਿੱਖਜਨ ਕੋ ਮਨ ਆਨੰਦ ਭੀਨਾ।
ਆਪ ਪੂਜਿਬੇ ਉੱਦਮ ਕੀਨਾ।
ਸ਼੍ਰੀ ਕਲਗੀਧਰ ਗੁਰੂ ਪ੍ਰਬੀਨਾ ॥੫੯॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤੀ ਰੁਤੇ 'ਸਿੱਖਨ ਲਰਿ ਆਵਨ' ਪ੍ਰਸੰਗ ਬਰਨਨੰ ਨਾਮ ਤ੍ਰਿਤੀਓ ਅੰਸੂ ॥੩॥

## ੪. [ਕੇਸ਼ਵ ਦਾਸ ਮਿਲਨਾ]

੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫

ਦੋਹਰਾ:

ਚਿਤਵਤ ਬਿਦਤਨਿ ਚੰਡਕਾ, ਸ੍ਰੀ ਸਤਿਗੁਰ ਮਹਾਰਾਜ।
ਸੁਪਤਿ ਜਥਾ ਸੁਖ ਨਿਸ ਬਿਖੈ, ਬਡੇ ਗ਼ਰੀਬ ਨਿਵਾਜ ॥੧॥

ਪਾਧੜੀ ਛੰਦ:

ਉਠਿਯੰਤਿ ਤੇਜ† ਤੇ ਤੇਜ ਰੂਪ[1]।
ਖੁਲਿਯੰਤਿ ਪਲਕ ਲੋਚਨ ਅਨੂਪ।
ਪਢਿਯੰਤਿ ਸ਼ਬਦ ਚਹੁੰ ਓਰ ਜੋਰ[1]।
ਧੁਨਿ ਰਾਗ ਸੁ ਮਧੁਰ ਮ੍ਰਿਦੰਗ ਘੋਰ ॥੨॥

[1]ਤੇਜ ਦਾ ਹੀ ਤੇਜ ਰੂਪ ਗੁਰੂ ਜੀ ਜਾਗੇ। †ਪਾ:-ਸ਼ੁਧ ਪਾਠ:-ਸੇਜ-ਜਾਪਦਾ ਹੈ।

[1]ਜ਼ੋਰ ਨਾਲ।

ਝਰਣੰਤਿ ਤਾਰ ਬਾਜੰਤਿ ਬੈਨ[1]।
ਗਾਵੰਤਿ ਗਜਾਨ ਦਾ ਗੁਰਨਿ ਬੈਨ[1]।
ਧਰਿਯੰਤਿ ਰਿਦੈ ਜਿਨ ਕੋ ਬਿਚਾਰ।
ਨਸ਼ਟੰਤਿ ਕਾਮ ਆਦਿਕ ਬਿਕਾਰ ॥੩॥

[1]ਸਾਜ਼ਾਂ ਦੀਆਂ ਤਾਰਾਂ ਦੀ ਝਰਨਾਟ ਪੈਂਦੀ ਹੈ (ਤੇ ਸਾਜ਼ਾਂ ਵਿਚੋਂ) ਬੋਲ ਵਜਦੇ ਹਨ।

[1]ਗੁਰਬਾਣੀ।

ਝੜਿਯੰਤਿ ਡੰਕ ਨੌਬਤ ਬਜੰਤਿ[1]।
ਤ੍ਰਸਿਯੰਤਿ ਸ਼ੱਤ੍ਰ ਸ੍ਰੋਨੇ ਸੁਨੰਤਿ[1]।
ਬੋਲਤਿ ਨਕੀਬ ਸਤਿਗੁਰ ਪ੍ਰਤਾਪ।
ਜਹਿਂ ਕਹਾਂ ਹੋਤਿ ਕਰਤਾਰ ਜਾਪ ॥੪॥

[1]ਡੰਕੇ ਪੈਕੇ ਧੌਂਸੇ ਵਜ ਰਹੇ ਹਨ।

[1]ਵੈਰੀ ਕੰਨੀ ਸੁਣਕੇ ਡਰਦੇ ਹਨ।

ਡੰਕੇ ਰਣੰਕ, ਖੜਕੈਂ, ਘੜਿਯਾਲ[1]।
ਦਰ ਪਢਹਿਂ ਭਾਟ ਕੀਰਤਿ ਬਿਸਾਲ।
ਬਜਿਯੰਤਿ ਸੰਖ ਤੁਰਰੀ ਅਨੇਕ।
ਸੁਨਿ ਉਠਤਿ ਸਿੱਖ ਧਾਰਤਿ ਬਿਬੇਕ[1] ॥੫॥

[1]ਡੰਕੇ ਵਜਦੇ ਹਨ ਘੜਜਾਲ ਖੜਕਦੇ ਹਨ।

[1]ਹੁਸ਼ਿਆਰ ਹੋ ਜਾਂਦੇ ਹਨ।

ਮੰਗਲ ਮਹਾਨ ਮੰਦਰ ਸੁ ਪੌਰ।
ਤਜਾਗੰਤਿ ਨੀਂਦ ਹਿੰਦਵਾਨ ਮੌਰ[1]।
ਤਿਸ ਕਾਲ ਅਲੰਕ੍ਰਿਤ[1] ਆਇ ਦਾਸ।
ਲੇ ਸ਼ਾਤ ਕੁੰਭ ਕੋ ਕੁੰਭਪਾਸ[1]† ॥੬॥

[1]ਭਾਵ ਗੁਰੂ ਜੀ।

[1]ਵਰਦੀ ਆਦਿਕ ਨਾਲ) ਸਜਿਆ ਫਬਿਆ।

[1]ਸੋਨੇ ਦਾ ਘੜਾ ਨਾਲ ਲੈ ਕੇ [ਸੰਸ. ਸ਼ਾਤਕੰਭ = ਸੋਨਾ। ਸ਼ਤਕੁੰਭ ਨਾਮ ਪਰਬਤ ਦਾ ਹੈ, ਜਿਥੋਂ ਸੋਨਾ ਨਿਕਲਦਾ ਹੈ। ਸ਼ਤਕੁੰਭ ਤੋਂ ਜੋ ਨਿਕਲੇ ਸੋ ਸ਼ਾਤਕੁੰਭ]।

†ਪਾ:-ਸ਼ਾਂਤਿ ਕੁੰਭ' ਪਾਠ ਕਰਕੇ ਸ਼ਾਂਤੀ ਦਾ ਘੜਾ (ਗੁਰੂ ਜੀ) ਅਰਥ ਕਰਨਾ ਗ਼ਲਤੀ ਹੈ। ਲਿਖਾਰੀਆਂ ਨੇ ਭੁੱਲ ਨਾਲ ਕਿਤੇ ਪਾਠ 'ਸ਼ਾਂਤਿ ਕੁੰਭ' ਬੀ ਕੀਤਾ ਹੈ।

ਅਧਿਕੈ ਸੁਗੰਧਿ ਮਹਿਕਾਰ ਸੰਗ।
ਬਹੁ ਰਗੜ ਬਿਦਾਮਨਿ ਸਹਿਤ ਭੰਗ।
ਏਲਾ[1] ਲਵੰਗੁ[2] ਮਿਰਚਾਂ ਨਿਕਾਰਿ[3]।
ਮੇਲਜੋ ਗੁਲਾਬ ਬਿਚ ਸਰਦ ਬਾਰਿ ॥੭॥

[1]ਲਾਚੀ। [2]ਲੌਂਗ। [3]ਕਾਲੀਆਂ ਮਿਰਚਾਂ।

ਜੁਤਿ ਛੱਤ੍ਰਧਾਰਿ[1] ਸਤਿਗੁਰ ਛਕਾਇ[†]।

[1]ਅਫੀਮ ਦੇ ਨਾਲ ਪੋਸਤ ਦੇ ਡੋਡੇ ਤੇ ਛਤਰ ਹੁੰਦਾ ਹੈ। (ਅ) ਨਿਹੰਗ ਸਿੰਘ ਅਫੀਮ ਛਕ ਕੇ ਪਾਤਸ਼ਾਹੀ ਬੇਪ੍ਰਵਾਹੀ ਦੀ ਮੌਜ ਲੁੱਟਣ ਕਰਕੇ ਬੀ ਛਤਰਧਾਰ ਨਾਮ ਦੱਸਦੇ ਹਨ।

[†]ਸ਼ਾਯਦ ਕਵੀ ਜੀ ਗੁਰਬਿਲਾਸ ਕ੍ਰਿਤ ਭਾ: ਸੁਖਾ ਸਿੰਘ ਦੇ ਮਗਰ ਚਲ ਰਹੇ ਹਨ। ਆਪ ਖੋਜ ਨਹੀਂ ਕੀਤੀ। ਸਿੱਖ ਜਦ ਰਾਜ ਸਾਜ ਵਿਚ ਆ ਗਏ ਤਦ ਦੇ ਵਰਤਾਰੇ ਹਨ, ਉਦਯ ਬਲ ਦੇ ਸਮੇਂ ਏਹ ਵਰਤਾਰੇ ਨਹੀਂ ਸਨ। ਦੇਖੋ ਰਾਸਿ ੪ ਅੰਸੂ ੪੪ ਅੰਕ ੧੧ ਤੇ ਰੁਤ ੨ ਅੰਸੂ ੪੪ ਅੰਕ ੨੦ ਦੀਆਂ ਹੇਠਲੀਆਂ ਟੂਕਾਂ।

ਪੁਨ ਸੌਚ ਨਾਨ ਕਰਿਤੇ ਬਨਾਇ।
ਬਹੁ ਦੂਰ ਦੇਸ਼ ਕੇ ਬਸਤ੍ਰ ਆਇ।
ਸੂਖਮ ਬਿਸਾਲ ਮੁਲ ਕੋ ਮੰਗਾਇ ॥੮॥
ਪੋਸ਼ਿਸ਼ ਨਵੀਨ ਪਹਿਰੇ ਪ੍ਰਭਾਤਿ।
ਪੁਨ ਅਲੰਕਾਰ ਸ਼ੋਭੰਤਿ ਗਾਤਿ।
ਦਿਨ ਚਰਜੋ ਸਿੰਘਾਸਨ ਪਰ ਥਿਰੰਤਿ।
ਜੁਤਿ ਬਸਤ੍ਰ ਸ਼ਸਤ੍ਰ ਅਤਿਸ਼ੈ ਸੁਭੰਤਿ ॥੯॥
ਤਬਿ ਏਕ ਸਿੱਖ ਗੁਰ ਨਿਕਟ ਆਇ।
ਕਰਿ ਜੋਰਿ ਅਰਜ਼ ਐਸੇ ਸੁਨਾਇ।
'ਗੁਰ ਪਾਤਿਸ਼ਾਹ! ਦਿਜ ਜਹਿਂ ਸਰਾਹਿ।
ਰਾਵਰਿ ਸਮੀਪ ਕਹਿ ਗਾਥ ਜਾਹਿ ॥੧੦॥
ਪੁਰਿ ਮਹਾਂਦੇਵ[1] ਕੇ ਬਸਤਿ ਜੋਇ।

[1]ਕਾਂਸ਼ੀ।

ਚਲਿ ਆਇ ਬਾਗ ਮਹਿਂ ਉਤਰ ਸੋਇ।
ਕਹਿਂ ਜਾਂਹਿ ਸੁ ਕੇਸ਼ਵ ਦਾਸ ਨਾਮ[†]।

[†]ਗੁਰ ਬਿਲਾਸ ਸੁਖਾ ਸਿੰਘ ਨੇ ਦੱਤਾ ਨੰਦ ਉਜੈਨੀ ਲਿਖਿਆ ਹੈ। ਬਾਵਾ ਸੁਮੇਰ ਸਿੰਘ ਜੀ ਨੇ ਆਪਣੇ ਗੁਰ ਬਿਲਾਸ ਵਿਚ ਦੋਹਾਂ ਤੋਂ ਵੱਖਰਾ ਕਾਲੀ ਦਾਸ ਗੁਜਰਾਤੀ ਲਿਖਿਆ ਹੈ।

ਬਿਧਿ ਚੰਡ ਪੂਜਿਬੇ ਗੁਨਨ ਧਾਮ[1] ॥੧੧॥

[1]ਬਿਧੀ ਨਾਲ ਚੰਡੀ ਨੂੰ ਪੂਜਣ ਵਿਚ ਗੁਣ ਦਾ ਘਰ ਹੈ ਜੋ।

ਜਿਹ ਸੰਗ ਬ੍ਰਿੰਦ ਨਰ ਜੁਤਿ ਪ੍ਰਤਾਪ।
ਜਗਮਾਤ[1] ਸੁ ਜਾਤ੍ਰਾ ਜਾਤਿ ਆਪ।

[1]ਜਵਾਲਾ ਜੀ।

ਮੁਝ ਕੋ ਬੁਲਾਇ ਬੂਝਜੋ ਬ੍ਰਿਤੰਤ।
ਮੈਂ ਕਹਜੋ ਆਪ ਕੋ ਸਭਿ ਮਤੰਤ ॥੧੨॥
ਸੁਨਿ ਅਨੰਦ ਧਾਰਿ ਪੁਨ ਪੁਨ ਬੁਝੇਇ।
ਚਿਤ ਚਹਤਿ ਕਿ -ਗੁਰੁ ਬੁਲਾਇ ਲੇਇਂ।
ਕਰਿ ਦਰਸ ਪ੍ਰਭੁ ਕੋ ਜਾਉਂ ਫੇਰ-।
ਇਹੁ ਆਸ਼ੈ ਪਰਖਜੋ ਤਾਂਹਿ ਹੇਰਿ[1] ॥੧੩॥

[1]ਤਿਸ ਨੂੰ ਵੇਖਕੇ।

ਚਲਿ ਆਇ ਆਪ ਤੇ ਲਖਿਯ ਨਾਂਹਿ[1]।

[1]ਇਹ ਗਲ ਮਲੂਮ ਨਹੀਂ ਹੁੰਦੀ ਕਿ ਆਪੇ ਟੁਰਕੇ ਆਪ ਪਾਸ ਆਵੇ। (ਅ) ਪਤਾ ਨਹੀਂ ਲਗਦਾ ਕਿ ਸੱਦੇ ਬਿਨਾਂ ਆਪੇ (ਕੀਕੂੰ) ਆ ਗਿਆ ਹੈ।

ਚਿਤ ਚਹਤਿ ਅਧਿਕ ਹੁਇ ਮੇਲ ਪਾਹਿ[1]।

[1]ਪਰ) ਚਿਤ ਵਿਚ ਬਹੁਤ ਚਾਹੁੰਦਾ ਹੈ (ਕਿ ਸਤਿਗੁਰੂ) ਨਾਲ ਮੇਰਾ ਮੇਲ ਹੋਵੇ।

ਪ੍ਰਭੁ ਤੁਮ ਸਮ੍ਰੱਥ ਮਨ ਫੇਰ ਲੀਨਿ।
ਬਾਂਛਤਿ ਜੁ ਰਿਦੈ ਆਗਵਨ ਕੀਨਿ[1]’ ॥੧੪॥

[1]ਜਿਸ ਨੂੰ ਆਪ ਚਾਹੁੰਦੇ ਸੀ ਰਿਦੇ ਵਿਚ (ਓਹ) ਆ ਗਿਆ ਹੈ।

ਸੁਨਿ ਸ਼੍ਰੌਨ ਬੈਨ ਗੁਰ ਹਰਖ ਧਾਰਿ।
‘ਧੰਨ ਧੰਨ ਖੜਗ ਕੇਤੈ’ ਉਚਾਰਿ।
‘ਨਿਜ ਸੇਵਕਾਨ ਕੇ ਕਰਤਿ ਕਾਜ।
ਘਟ ਘਟ ਬਿਆਪ ਰਾਜਾਨਿ ਰਾਜ’ ॥੧੫॥
ਤਬਿ ਦਯਾਰਾਮ ਅਰ ਨੰਦ ਚੰਦ।
ਨਿਜ ਢਿਗ ਹਕਾਰ ਕਰਿ, ਕਹਿਂ ਮੁਕੰਦ।
‘ਉਪਬਨਹਿ ਬਿਖੈ ਬਰ ਬਿੱਪ੍ਰ ਆਇ।
ਸਨਮਾਨ ਕਰਹੁ ਤਿਸ ਨਿਕਟ ਜਾਇ ॥੧੬॥
ਸਭਿ ਖਾਨ ਪਾਨ ਤ੍ਰਿਣ ਲਗਿ ਜਿਤੇਕ।
ਗੁਰ ਦੇਗ ਭਾਖਿ ਦੀਜੈ ਤਿਤੇਕ।
ਬਿਨ ਮਿਲੇ ਅੱਗ੍ਰ ਨਹਿਂ ਉਚਿਤ ਜਾਨ[1]।

[1]ਸਾਨੂੰ) ਮਿਲੇ ਬਿਨਾ (ਉਸ ਦਾ) ਅੱਗੇ ਜਾਣਾ ਯੋਗ ਨਹੀਂ।

ਕਿਤ ਕੋ ਪਯਾਨ? ਸਭਿ ਲੇਹੁ ਜਾਨ’ ॥੧੭॥
ਸੁਨਿ ਦੁਊ ਸੁਮਤਿ ਗਮਨੇ ਸ਼ਿਤਾਬ।

ਜਹਿਂ ਅਬ ਸਹਿਤ ਉਪਬਨ ਅਜਾਬ[1]। [1]ਅਜੀਬ।
ਤਹਿਂ ਪਿਖ੍ਯੋ ਬਿੱਪ੍ਰ ਬੈਠ੍ਯੋ ਸਮਾਨ[1]। [1]ਸਹਿਜ ਹੀ, ਭਾਵ ਕੋਈ ਆਸਨ ਤਕੀਏ ਲਾ ਕੇ ਨਹੀਂ ਸੀ ਬੈਠਾ ਹੋਇਆ। (ਅ) ਮਾਨ ਸਹਿਤ।
ਤਰੁ ਤਰੇ ਸਥੰਡਲ[1] ਸ਼ੁਭ ਮਹਾਨ ॥੧੮॥ [1]ਬ੍ਰਿੱਛ ਦੇ ਹੇਠਾਂ ਥੜੇ ਤੇ।
ਮਣ ਪੰਚ ਮੋਦਕ ਧਰਿ ਅੱਗ੍ਰ ਤਾਂਹਿ।
ਕਰ ਬੰਦਿ ਬੰਦਨਾ ਬੈਠਿ ਪਾਹਿ।
'ਦਿਜ ਜੂ! ਗੁਰੂ ਕੀ ਦੇਗ ਲੇਹੁ।
ਸਭਿ ਰੰਕ ਰਾਵ ਲੇ ਖਾਤਿ ਏਹੁ ॥੧੯॥
ਪ੍ਰਭੁ ਪਠ੍ਯੋ ਹਮਹਿ ਤੁਮ ਕਰਨਿ ਮਾਨ।
ਕਿਸ ਦੇਸ਼ ਅੱਗ੍ਰ ਕਰਿ ਹੌਂ ਪਯਾਨ?
ਕਿਸ ਨੱਗ੍ਰ ਦੇਸ਼ ਰਾਵਰਿ ਨਿਕੇਤ?
ਪ੍ਰਸਥਾਨ ਕਰਨਿ ਕੌ ਕੌਨ ਹੇਤੁ?' ॥੨੦॥
ਸੁਨਿ ਬਿੱਪ੍ਰ ਭਨ੍ਯੋਂ 'ਸ਼ਿਵ ਨਗਰ[1] ਬੀਚ। [1]ਕਾਂਸ਼ੀ।
ਘਰ ਤਹਾਂ ਮੋਖ ਜਹਿਂ ਊਚ ਨੀਚ।
ਚਿਰਕਾਲ ਬਿਤ੍ਯੋ ਚਿਤ ਚਹਤਿ ਭੂਰ।
ਜ੍ਵਾਲਾਮੁਖੀ ਪਰਸਨਿ ਜ਼ਰੂਰ ॥੨੧॥
ਔਚਕ ਸੁ ਭਈ ਅਬਿ ਕੇ ਬਿਸਾਲ।
ਬਿਨ ਇੱਛ ਤਜਾਰ ਭੇ ਲੋਕ ਜਾਲ।
ਮਹਿਮਾ ਹਮਹਿਂ ਸੁ ਗੁਰ ਕੀ ਸੁਨੰਤਿ।
ਨਿਤ ਦੇਤਿ ਦਾਨ ਕੀਰਤਿ ਲਹੰਤਿ ॥੨੨॥
ਅਬਿ ਆਨਿ ਭਯੋ ਤਿਨ ਨਗਰ ਡੇਰ।
ਮਿਲਿ ਕਰਿ ਕ੍ਰਿਪਾਲ ਗਮਨੈਂ ਸੁ ਫੇਰ।
ਹਮਰੋ ਬਖਾਨ ਆਸ਼ੀਰਬਾਦ।
ਪ੍ਰਭੁ ਮਿਲਉਂ ਆਨਿ, ਜਬਿ ਕਰਹਿਂ ਯਾਦ' ॥੨੩॥
ਸੁਨਿ ਦਯਾਰਾਮ ਅਰੁ ਨੰਦਚੰਦ।
ਸਭਿ ਭਨੀ ਗਾਥ, ਢਿਗ ਗੇ ਮੁਕੰਦ।
ਗੁਰ ਕਹ੍ਯੋ 'ਫੇਰ ਸੁਧਿ ਲੇਹੁ ਸਰਬ।
ਸਹਿ ਬਿੱਦਜ ਗੁਨੀ ਕੈ ਹੋਤਿ ਗਰਬ[1]' [1]ਭਾਵ ਵਿਦਜਾ ਵਾਲਾ ਗੁਣੀ ਹੰਕਾਰੀ ਹੁੰਦਾ ਹੈ।

॥੨੪॥
ਸੁਨਿ ਕੈ ਦਿਵਾਨ ਸਭਿ ਕਿਛ ਪੁਚਾਇ।
ਬਾਂਛਤਿ ਜਿ ਵਸਤੁ ਜੋ ਜੋ ਬਤਾਇ।
ਦਿਨ ਗਯੋ ਬੀਤ ਰਹਿ ਜਾਮ ਏਕ।
ਕੁਛ ਕਰਿ ਅਰਾਮ ਸਾਗਰ ਬਿਬੇਕ
॥੨੫॥
ਸੁੱਖਾ ਅਫੀਮੁ ਛਕਿ ਸੌਚ ਠਾਨਿ[†]।
ਤਿਸ ਕਾਲ ਬਹੁਰ ਕਰਿ ਕੈ ਸ਼ਨਾਨ।
ਤਨ ਬਸਤ੍ਰ ਸ਼ਸਤ੍ਰ ਕੋ ਪਹਿਰ ਲੀਨ।
ਕਲ਼ਗੀ ਸੁ ਜਿਗਾ ਸਿਰ ਧਰਨਿ ਕੀਨਿ
॥੨੬॥
ਮੰਦਿਰ ਸੁਵਰਨ ਮੁਕਰਨਿ ਜਰਾਇ।
ਤਿਹ ਹੇਮ ਸਿੰਘਾਸਨ ਕੋ ਡਸਾਇ।
ਸਿਤ ਆਸਤਰਨ ਬੰਧਾਨ ਕੀਨਿ।
ਰੇਸ਼ਮ ਸੁ ਡੋਰ ਗੁੰਫਾਨਿ ਪੀਨ ॥੨੭॥
ਤਿਸ ਪਰ ਬਿਰਾਜਿ ਕਰੁਨਾ ਨਿਧਾਨ।
ਸਭਿ ਥਿਰੇ ਸਮੀਪੀ ਨਿਕਟ ਆਨਿ।
ਗੁਣਵਾਨ ਚਤੁਰ ਕਵਿ ਬੁੱਧਿਵੰਤ।
ਜੋ ਲਖਹਿਂ ਭੇਦ ਬਡ ਗਜਾਤਵੰਤ
॥੨੮॥
ਤਬਿ ਦਯਾਰਾਮ ਕੋ ਢਿਗ ਬੁਲਾਇ।
'ਦਿਜ ਲਜਾਉ ਜਾਉ, ਨਹਿਂ ਬਿਲਮ ਲਾਇ।'
ਸੁਨਿ ਹੁਕਮ ਗਯੋ ਅਸਵਾਰ ਹੋਇ।
ਤਿਸ ਨਿਕਟ ਜਾਇ ਕਹਿ ਬਾਕ ਸੋਇ[1]
॥੨੯॥
'ਗੁਰ ਕਰਤਿ ਯਾਦ, ਚਲੀਅਹਿ ਹਜ਼ੂਰ।
ਤਤਕਾਲ ਚਢ੍ਯੋ ਸੁਨਿ ਬਹਿਲ ਰੂਰ।
ਆਯੋ ਸਮੀਪ ਨਰ ਕਿਤਿਕ ਸਾਥ।
ਪਠਿ ਆਸ਼ਿਖ[1] ਸ਼੍ਰੀ ਫਲ ਲੀਨਿ ਹਾਥ
॥੩੦॥

[†]ਦੇਖੋ ਰਾਸਿ ੪ ਅੰਸੂ ੪੪ ਅੰਕ ੧੧ ਦੀ ਤੇ ਰੁਤ ੨ ਅੰਸੂ ੪੪ ਅੰਕ ੨੦ ਦੀ ਹੇਠਲੀ ਟੂਕ।

[1]ਉਸ ਨੇ।

[1]ਆਸ਼ੀਰਬਾਦ ਪੜ੍ਹੀ।

ਗੁਰ ਅੱਗ੍ਰ ਅਰਪਿ ਕਰਿ ਦਰਸ ਕੀਨਿ।
ਤਬਿ ਚੌਕੀ ਦਾਸ ਡਸਾਇ ਦੀਨਿ†।

†ਬ੍ਰਾਹਮਣਾਂ ਦਾ ਇੰਨਾ ਸਤਿਕਾਰ ਕਿ ਸਤਿਗੁਰ ਦੇ ਹਜ਼ੂਰ ਚੌਂਕੀ ਡਾਹ ਕੇ ਕੋਈ ਬੈਠ ਸਕੇ ਤਦੋਂ ਰਿਵਾਜ ਨਹੀਂ ਸੀ। ਇਹ ਬੀ ਬ੍ਰਾਹਮਣਾਂ ਦੇ ਜ਼ੋਰ ਸਮੇਂ ਦਾ ਤ੍ਰੀਕਾ ਸੀ ਜੋ ਏਥੇ ਕਲਪ ਲਿਆ ਗਿਆ ਹੈ। ਅਗਲੀਆਂ ਤੁਕਾਂ ਵਿਚ ਬ੍ਰਾਹਮਣ ਗੁਰੂ ਜੀ ਨੂੰ ਸਮਰਥ ਤੇ ਅਵਤਾਰ ਮੰਨ ਲੈਂਦਾ ਹੈ, ਫਿਰ ਕਿਵੇਂ ਬਰਾਬਰੀ ਵਿਚ ਬੈਠ ਸਕਦਾ ਹੈ। ਫਿਰ ਪੰਜਵੀਂ ਰੁਤ ਦੇ ਕਬਿੱਤਾਂ ਵਿਚ ਬੜੇ ਬੜੇ ਕਵੀ ਤੇ ਬ੍ਰਾਹਮਣ ਪੰਡਿਤ ਸਤਿਗੁਰੂ ਜੀ ਨੂੰ ਗੁਰ ਅਵਤਾਰ ਤੇ ਗੋਬਿੰਦ ਅਵਤਾਰ ਪ੍ਰਤੱਖਜ ਵੇਖਕੇ ਮੰਨ ਰਹੇ ਹਨ, ਅਵਤਾਰ ਮੰਨ ਨੇ ਚੌਂਕੀ ਤੇ ਬੈਠਣ ਦਾ ਹੀਆ ਕੌਣ ਕਰ ਸਕਦਾ ਹੈ।

ਬਰ ਬਿੱਪ੍ਰ ਬੈਠਿ ਅਵਿਲੋਕਿ ਰੂਪ[1]।
-ਮਨ ਮੋਹਨ ਕ੍ਰਿਸ਼ਨ ਕਿ ਤਨ ਅਨੂਪ ॥੩੧॥

[1]ਬ੍ਰਾਹਮਣ ਨੇ ਬੈਠਕੇ ਡਿੱਠਾ ਗੁਰੂ ਜੀ ਦਾ ਰੂਪ।

ਜਿਮ ਕਹਯੋ ਪੁਰਾਨਨਿ ਮਹਿਂ ਸੁਭਾਇ।
ਤਿਮ ਸੁੰਦਰ ਤਨ ਗੁਨ ਜੁਤਿ ਸੁਹਾਇ।
ਆਕਰਖ ਸੁ ਚਿਤ ਬਰਬਸਹਿਂ ਲੇਤਿ[1]-।
ਗੁਰ ਕੋ ਸਮਰਥ ਲਖਿ ਬਲ ਨਿਕੇਤ ॥੩੨॥

[1]ਮੱਲੋਮਲੀ ਚਿਤ ਨੂੰ ਖਿੱਚ ਲੈਂਦੇ ਹਨ।

ਤਬਿ ਦਯਾਸਿੰਧੁ ਬੂਝਯੋ ਸੁ ਤੌਨ।
'ਦਿਜ ਜੂ! ਕਹਹੁ ਤੁਮ ਇਸ਼ਟ ਕੌਨ?
ਕਿਹ ਕੋ ਅਰਾਧ ਸੇਵਤਿ ਮਹਾਨ?
ਕਿਸ ਨਿਕਟ ਚਹਤਿ ਆਪਨ ਕਲਜਾਨ? ॥੩੩॥

ਦਿਜ ਕਹੈ ਸੁ ਕੇਸ਼ਵ ਦਾਸ ਫੇਰ।
'ਹਮ ਇਸ਼ਟ ਚੰਡਿਕਾ ਸਭਿ ਬਡੇਰ।
ਜਿਹ ਨਿਕਟ ਜਾਚਤੇ ਦੇਵ ਸਰਬ।
ਜਿਹ ਖੰਡ ਕੀਨਿ ਸ਼ੱਤ੍ਰੂਨਿ ਗਰਬ† ॥੩੪॥

†ਕਵੀ ਜੀ ਪਿਛੇ ਰਾਸਿ ੧੧ ਅੰਸੂ ੫੦ ਅੰਕ ੧੨, ੧੩, ੧੫, ੧੭ ਵਿੱਚ ਦੱਸ ਆਏ ਹਨ ਕਿ ਦੇਵੀ ਦੈਂਤਾਂ ਤੋਂ ਨੱਸ ਕੇ ਛਪਦੀ ਫਿਰੀ ਤੇ ਦਸ਼ਮੇਸ਼ ਜੀ (ਦੁਸ਼ਟ ਦਮਨ ਨੇ ਉਸ ਦੀ ਰੱਖਯਾ ਕੀਤੀ, ਹੁਣ ਕੇਸ਼ਵ ਦਾਸ ਜੀ ਦੱਸ ਰਹੇ ਹਨ ਕਿ ਉਸ ਨੇ ਸਾਰੇ ਵੈਰੀਆਂ ਦਾ ਗਰਬ ਦੂਰ ਕੀਤਾ ਸੀ, ਪਿਛਲੇ ਲੇਖ ਨਾਲ ਏਹ ਢੁਕਦਾ ਨਹੀਂ। ਫਿਰ ਦੇਖੋ ਜਿਸ ਦੀ ਰੱਖਯਾ ਗੁਰੂ ਜੀ ਨੇ ਕੀਤੀ ਉਸ ਨੂੰ ਅਜਿੱਤ ਸਮਝਕੇ ਸੱਦਣ ਦੀ ਕੀ ਲੋੜ ਹੈ ਤੇ ਜੇ ਉਹ ਹੈ ਤੇ ਕ੍ਰਿਤੱਗਯ ਹੈ ਤਾਂ ਆਪਣੇ ਰੱਖਣ ਹਾਰ ਦੀ ਕੁਮਕ ਲਈ ਆਪੇ ਆਵੇ, ਅਰਾਧਨਾ ਦੀ ਖੇਚਲ ਕਿਉਂ ਦੇਵੇ?

ਤਿਸ ਜਗਤ ਮਾਤ ਕੋ ਮੁੱਖਯ ਥਾਨ।
ਜ੍ਵਾਲਾਮੁਖੀ ਸੁ ਬਿਦਤਯੋ ਜਹਾਨ।
ਤਿਸ ਦਰਸ ਪਰਸਿਬੇ ਹਰਸ਼[1] ਧਾਰਿ।
ਘਰ ਦੇਸ਼ ਦੂਰ ਤਜਿ ਕੈ ਪਧਾਰਿ

[1]ਅਨੰਦ।

॥੩੫॥
ਸਭਿ ਆਦਿ ਸ਼ਕਤਿ ਦੇਵਾਨ ਦੇਵ।
ਬ੍ਰਹਮਾਦਿ ਜਾਂਹਿ ਕੀ ਕਰਤਿ ਸੇਵ।
ਲਿਵ ਲਗੀ ਸਦਾ ਤਿਸ ਨਾਮ ਕੇਰ।
ਮੈਂ ਕਰੌਂ ਧਯਾਨ ਪੂਜਾ ਘਨੇਰ' ॥੩੬॥
ਸੁਨਿ ਗੁਰੂ ਬੂਝਨਾ ਕੀਨਿ ਤਾਂਹਿ।
'ਜਗ ਮਾਤ ਪੂਜਿਬੇ ਹਮਹਿਂ ਚਾਹਿ।
ਜਿਸ ਤੇ ਪ੍ਰੱਤਛ ਹੁਇ ਦਰਸ ਦੇਹਿ।
ਹਮ ਹੇਰਿ ਰੂਪ ਬਰ ਮਾਂਗ ਲੇਹਿ†
॥੩੭॥

†ਇਹ ਵਾਕ ਦਸਮ ਸਤਿਗੁਰੂ ਜੀ ਦੇ ਜਾਪਦੇ ਨਹੀਂ ਕਿਉਂਕਿ ਆਪ ਸ੍ਰੀ ਅਕਾਲ ਪੁਰਖ ਜੀ ਨੂੰ ਸਨਮੁਖ ਕਰਕੇ ਆਖ ਰਹੇ ਹਨ:-'ਤੁਮਹਿ ਛਾਡ ਕੋਈ ਅਵਰ ਨ ਧਿਆਊਂ ॥ ਜੋ ਬਰ ਚਹੌਂ ਸੁ ਤੁਮ ਤੇ ਪਾਊਂ' ॥ [ਚੌ: ਅੰਕ ੪] ਪੁਨ:-'ਨ ਨਾਮ ਆਨਕੋ ਜਪੋਂ...... ਨ ਧਿਆਨ ਆਨ ਕੋ ਧਰੋਂ' ॥ [ਬਚਿ: ਨਾ: ੩੬-੩੭-੩੮]।

ਤੁਮ ਪੈ ਬਿਧਾਨ ਇਹ ਸਕਲ ਆਇ।
ਕੀਜੈ ਪ੍ਰਯੋਗ ਸਭਿ ਬਿਧਿ ਬਨਾਇ।
ਚਹੀਏ ਸਮਿੱਗ੍ਰੀ ਤਬਿ ਜਿਤੇਕ†।
ਜੋ ਦੁਲਭ ਹੋਇ ਕਹੀਯਹਿ ਤਿਤੇਕ
॥੩੮॥

†ਪਾਠਾਂਤ੍ਰ-'ਤਿਹ ਹਿਤ ਸਮਿੱਗ੍ਰੀ ਚਹਿ ਜਿਤੇਕ'।

ਜਿਮ ਮੰਤ੍ਰ ਪਾਠ ਅਰੁ ਹਮਨ ਹੋਇ।
ਰਹਿ ਕਿਤਿਕ ਕਾਲ ਲਗਿ, ਕਹਹੁ
ਸੋਇ।
ਜਨ ਦਿਜਨ ਭਨੀ ਮਹਿਮਾ ਤੁਮਾਰ।
ਬਿਧਿ ਚੰਡਿ ਪੂਜਿਬੇ ਮਹਿਂ ਉਦਾਰ
॥੩੯॥

ਦੋਹਰਾ:
ਪ੍ਰਾਪਤਿ ਹੋਇਓ ਆਨ ਕਰਿ, ਹੈ ਜਿ
ਬਿਧਾਨ ਪ੍ਰਬੀਨ[1]।
ਕਰਹੁ ਬਿਦਤਿ ਸ਼੍ਰੀ ਚੰਡਿਕਾ, ਤੇਜ ਤੁਰਕ
ਹਿਤ ਹੀਨ[1]' ॥੪੦॥
ਸ਼੍ਰੀ ਕਲਗ਼ੀਧਰ ਕੇ ਬਚਨ, ਸੁਨਿ ਕਰਿ
ਸਭਿ ਦਿਜ ਰਾਇ।
ਕੇਤਿਕ ਸਮੈਂ ਬਿਚਾਰ ਕਰਿ, ਬੋਲਨ

[1]ਬਿਧੀ (= ਤ੍ਰੀਕਾ) ਵਿਚ ਪ੍ਰਬੀਨ।

[1]ਤੁਰਕਾਂ ਦੇ ਤੇਜ ਦੇ ਨਾਸ਼ ਵਾਸਤੇ।

ਚਾਹਿ ਉਠਾਇ ॥੪੧॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਕੇਸ਼ਵ ਦਾਸ ਦਿਜ ਮਿਲਨ ' ਪ੍ਰਸੰਗ ਬਰਨਨੰ ਨਾਮ ਚਤੁਰਥੋ ਅੰਸੂ ॥੪॥

## ੫. [ਸਮਿੱਗ੍ਰੀ ਮੰਗਾਉਣੀ]

੪<<ਪਿਛਲਾ ਅੰਸੁ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬

ਦੋਹਰਾ:

'ਸ੍ਰੀ ਸਤਿਗੁਰ ਮਹਾਂਰਾਜ ਪ੍ਰਭੁ! ਸੁਨਿਯਹਿ ਹੇਤੁ ਜਿਤੇਕ।
ਹਮਨ ਕਰਨਿ ਅਰੁ ਬਲੀ ਮਹਿਂ, ਸੰਚਹਿ ਬਨਹਿ ਤਿਤੇਕ[1] ॥੧॥

[1]ਇਕੱਠਾ ਕਰਨਾ ਬਣਦਾ ਹੈ ਤਿਤਨਾ ਕੁ।

ਚੌਪਈ:

ਪ੍ਰਥਮੈ ਘਨੋ ਦਰਬ ਹੀ ਚਹੀਯਹਿ।
ਜਿਸ ਤੇ ਸਭਿ ਕਾਰਜ ਨਿਰਬਹੀਯਹਿ।
ਲਾਖ ਅਹੂਤੀ ਦੈਬੇ ਹੇਤੁ।
ਮੋਲ ਸਮਿੱਗ੍ਰੀ ਲੇ ਧਨ ਦੇਤਿ ॥੨॥
ਲਾਖਹੁ ਕੀ ਗਿਨਤੀ ਤਬਿ ਹੋਇ।
ਸਧਹਿ ਹਜ਼ਾਰਨਿ ਤੇ ਨਹਿਂ ਸੋਇ[1]।

[1]ਹਜ਼ਾਰਾਂ ਰੁਪੱਯਾਂ ਨਾਲ ਸੋ (ਉਹ ਕਾਰਜ) ਨਹੀਂ ਸਿੱਧ ਹੋਵੇਗਾ।

ਪੁਨ ਛੱਤ੍ਰੀ ਸ਼ੁਧ[1] ਸਭਿ ਬਿਧਿ ਜਾਨੋ।
ਨ੍ਰਿਭੈ ਆਦਿ ਗੁਣ ਮੈਂ ਜਿਸ ਮਾਨੋ ॥੩॥

[1]ਭਾਵ ਜੋ ਪਵਿੱਤ੍ਰ ਹੋਵੇ।

ਜਬਿ ਤੇ ਹਮਨ ਕਰਨਿ ਲਗਿ ਪਰੈਂ।
ਤਬਿ ਤੇ ਨੇਮ ਬਿਖਮ ਸਭਿ ਧਰੈ[1]।

[1]ਕਠਨ ਨੇਮ (ਜੋ ਅਸੀਂ ਦੱਸਦੇ ਹਾਂ) ਧਾਰਨ ਕਰੇ (ਉਹ ਖੱਤ੍ਰੀ)।

ਬ੍ਰਹਮਚਰਜ ਤੇ ਆਦਿਕ ਜੇਈ।
ਮਨ ਦ੍ਰਿੜ ਰਾਖਿ, ਨ ਡੋਲਨਿ ਦੇਈ† ॥੪॥

†ਪਾ:-ਮਨ ਦ੍ਰਿੜ ਰਾਖਨਿ, ਡੋਲ ਨ ਦੇਈ।

ਸਰਬ ਰਿਖੀਕ ਜੀਤ ਕਰਿ ਰਹੈ।
ਸੁਨਹਿਂ ਨ ਬਹੁ ਕਿਛ ਮੁਖ ਨਹਿਂ ਕਹੈ।
ਸੰਜਮ ਮਹਿਂ ਤਨ ਮਨ ਕੋ ਰਾਖੈ।
ਏਕ ਅਰਾਧਨ ਮੈਂ ਅਭਿਲਾਖੈ ॥੫॥
ਅਬਿ ਕਲਜੁਗ ਕੌ ਕਾਲ ਕਰਾਲਾ।
ਨਹਿਂ ਮਨ ਸੁਧਰਹਿ ਧਰਹਿ ਬਿਕਾਲਾ[1]।

[1]ਵਿਕਾਰਾਂ ਨੂੰ ਧਾਰਦਾ ਹੈ।

ਪੂਜਾ ਕਰਨਿ ਕਰਾਵਨਹਾਰੇ।
ਦੋਨਹੁਂ ਨੇਮ ਨ੍ਰਿਬਾਹਹਿਂ ਸਾਰੇ ॥੬॥
ਸਤਿਜੁਗ ਤ੍ਰੇਤਾ ਦ੍ਵਾਪੁਰ ਮਾਂਹੀ।
ਸੁਗਮ ਚੰਡਿਕਾ ਦਰਸ਼ਨ ਨਾਂਹੀ।

ਅਬਿ ਕਲਿਕਾਲ ਪ੍ਰਬਿਰਤਜੋ ਭਾਰੀ।
ਭਈ ਭ੍ਰਿਸ਼ਟ ਬਹੁ ਸ੍ਰਿਸ਼ਟੀ ਸਾਰੀ ॥੭॥
ਤਜਿ ਤਜਿ ਮ੍ਰਿੱਤੁ ਲੋਕ ਸੁਰ ਸਾਰੇ।
ਮੇਰੁ ਆਦਿ ਗਿਰ ਬਿਖੈ ਪਧਾਰੇ।
ਗੋਰਖ ਆਦਿ ਸਿੱਧ ਜਗ ਫਿਰਤੇ।
ਪਿਖਿ ਅਧਰਮ ਕੋ ਅਬਿ ਨ ਬਿਚਰਤੇ ॥੮॥
ਯਾਂ ਤੇ ਬਹੁ ਦੁਹਸਾਧਜਾ ਦੇਵੀ[1]।
ਦਰਸ ਪ੍ਰਤੱਛ ਦਿਖਾਇ ਅਭੇਵੀ[1]।
ਧਨ ਕੀ ਸੁਨਹੁ ਕਹਾਂ ਤੇ ਆਵੈ।
ਨਹੀ ਰਸਾਇਨ ਕੋ ਜੁ ਬਨਾਵੈ ॥੯॥
ਤੁਮ ਢਿਗ ਰਾਜ ਨ ਅਵਨੀ ਕੇਰਾ।
ਜਿਸ ਕਰਿ ਆਵੈ ਦਰਬ ਘਨੇਰਾ।
ਤੁਰਕ ਤੇਜ ਤਪ ਰਹ੍ਯੋ ਬਿਸਾਲਾ।
ਕਰਹਿ ਕਰਾਵਹਿ ਪਾਪ ਕੁਚਾਲਾ ॥੧੦॥
ਇਸ ਬਿਧਿ ਬਹੁਤ ਬਿਖਮ ਹੀ ਜਾਨੋ।
ਸ਼ਕਤਿ ਧਰਹੁ ਤੁਮ ਚਹਹੁ ਜਿ ਠਾਨੋ।'
ਸੁਨਿ ਕਰਿ ਦਯਾਰਾਮ ਤਬਿ ਬੋਲਾ।
'ਪ੍ਰਭੁ ਦਿਸ਼ਿ ਤੇ ਚਿਤ ਰਖਹੁ ਅਡੋਲਾ ॥੧੧॥
ਧਨ ਕੀ ਕਮੀ ਨ ਇਨ ਕੋ ਕੋਈ।
ਜਿਨ ਕੋ ਕਰ ਪਾਰਸ ਹੀ ਹੋਈ[1]।
ਛੱਤ੍ਰੀ ਸ਼ੁੱਧ ਮਹਾਨ ਮਹਾਨੇ।
ਪ੍ਰਥਮ ਜੁਗਨਿ ਨਹਿਂ ਇਨਹਿਂ ਸਮਾਨੇ ॥੧੨॥
ਸੂਰਜਬੰਸ ਬਿਖੈ ਜਨਮਏ।
ਜਿਸ ਮਹਿਂ ਮਹਾਂ ਧਨੁਰ ਧਰ[1] ਥਿਏ।
ਰਾਮਚੰਦ ਆਦਿਕ ਬਲਵੰਤੇ।

[1]ਕਠਨਤਾ ਨਾਲ ਸਾਧੀ ਜਾਣ ਵਾਲੀ ਹੈ ਦੇਵੀ।

[1]ਪ੍ਰਤੱਖਜ ਦਰਸ਼ਨ ਦਿਖਾਉਣ ਦੇ ਭੇਤ ਨੂੰ ਨਾ ਦੇਣ ਵਾਲੀ ਹੈ। [ਸੰਸ., ਭੇਵ = ਭੇਦ, ਮਰਮ। (ਅ) [ਹਿੰਦੀ ਭੇਵਨਾਂ ਤੋਂ ਭੇਵ। ਅਭੇਵੀ = ਨਾ ਭਿੱਜਣ ਵਾਲੀ]।

[1]ਜਿਨ੍ਹਾਂ ਦਾ ਹੱਥ ਹੀ ਪਾਰਸ ਹੈ।

[1]ਧਨੁਖ ਧਾਰੀ।

ਰਘੁ, ਦਿਲੀਪ, ਨ੍ਰਿਪ ਸਗਰ[1] ਭਨੰਤੇ ॥੧੩॥
ਇੰਦ੍ਰੈਜਿਤ ਇਨ ਕੋ ਨ ਸਮਾਨਾ।
ਗਿਨੀਐ ਕੌਨ ਮਹਾਨ ਮਹਾਨਾ[1]।
ਚਤੁਰਪੁੱਤ੍ਰ ਹਿਤ ਚਾਰਹੁਂ ਬਾਰੀ[1]।
ਬ੍ਰਹਮਚਰਜ ਬੀਤੀ ਬਯ ਸਾਰੀ ॥੧੪॥
ਜਿਸ ਕੋ ਬਚਨ ਕਰਹਿਂ ਇਕ ਬਾਰੇ।
ਤਿਸ ਕੋ ਮਨ ਟਿਕ ਜਾਹਿ ਸੁਖਾਰੇ।
ਨਿਜ ਮਨ ਬਸ ਕਰਿਬੇ ਕਜਾ ਕਹੀਯਹਿ।
ਜਨਕ ਸਮਾਨ ਬ੍ਰਿਤੀ ਜਿਨ ਲਹੀਯਹਿ† ॥੧੫॥
ਸਤਿਗੁਰ ਦਿਸ਼ਿ ਤੇ ਰਖਹੁ ਭਰੋਸਾ।
ਜਿਨ ਮਹਿਂ ਲਖਹੁ ਆਦਿ ਸੰਤੋਸ਼ਾ[1]।
ਆਪ ਕਰੋ ਕੇਤਿਕ ਦਿਨ ਡੇਰਾ।
ਕਹਜੋ ਨ ਮਾਨਹੁਂ ਲਿਹੁ ਦ੍ਰਿਗ ਹੇਰਾ' ॥੧੬॥
ਇਮ ਸਤਿਗੁਰ ਕੇ ਰੁਖ ਕੋ ਜਾਨਿ।
ਦਯਾਰਾਮ ਨੇ ਕੀਨਿ ਬਖਾਨ।
ਸ਼੍ਰੀ ਪ੍ਰਭੁ ਕਹਜੋ 'ਸਿਵਰ ਕੋ ਘਾਲਹੁ।
ਤੁਰਕਨਿ ਛੈ ਕੌ ਕਾਜ ਬਿਸਾਲਹੁ ॥੧੭॥
ਜੋ ਤੁਮ ਕਾਂਖਹੁ ਭਾਖਹੁ ਜੈਸੇ।
ਤੂਰਨ ਸਭਿ ਤਜਾਰੀ ਹੁਇ ਤੈਸੇ।
ਹੋਤਿ ਪ੍ਰਾਤਿ ਧਨ ਤੁਮਹਿਂ ਦਿਖਾਵਹਿਂ।
ਸਕਲ ਸੌਜ ਤਤਕਾਲ ਅਨਾਵਹਿਂ† ॥੧੮॥
ਅਪਰ ਕਹਾਂ ਕਹਿਯੈ ਤੁਮ ਤਾਂਈ।
ਰਹਹੁ ਪਰਖਿਯੇ ਲਖੇ ਸੁ ਜਾਈਂ[1]।'
ਕੇਸ਼ਵਦਾਸ ਸੁਨਤਿ ਪੁਨ ਕਹਜੋ।
'ਅਤਿ ਦੁਹੁਸਾਧ ਕਰਮ ਸਭਿ ਲਹਜੋ ॥੧੯॥

[1]ਰਾਜਿਆਂ ਦੇ ਨਾਮ ਹਨ।
[1]ਵਡਿਆਂ ਤੋਂ ਵੱਡਾ।
[1]ਚਾਰ ਬਾਰ (ਗ੍ਰਿਹਸਥ ਕੇਵਲ ਕੀਤਾ ਹੈ)।
†ਭਾਈ ਨੰਦ ਲਾਲ ਨੇ ਤਾਂ ਸਭ ਤੋਂ ਉੱਚੇ ਆਪ ਨੂੰ ਦੱਸਿਆ ਹੈ।
[1]ਸੰਤੋਖ ਆਦਿ ਗੁਣ।
†ਪੰਡਿਤ ਦੀ ਤਸੱਲੀ ਲਈ ਧਨ ਦਿਖਾਉਣਆ ਇਕ ਨਿਊਨਤਾ ਹੈ ਜੋ ਮਾਮੂਲੀ ਜਿਹਾ ਅਮੀਰ ਬੀ ਨਹੀਂ ਸਹਿ ਸਕਦਾ, ਫੇਰ ਗੁਰੂ ਜੀ ਕਦ ਏਡੇ ਨੀਵੇਂ ਜਾ ਸਕਦੇ ਹਨ?
[1]ਰਹੋ ਪਰਖੋ (ਆਪੇ) ਜਾਣ ਲਓਗੇ।

ਤੁਮ ਸਮਰਥ ਤੇ ਸਭਿ ਬਨਿ ਆਵੈ।
ਕਰਹੁ ਅਕਰਨ ਜਥਾ ਮਨ ਭਾਵੈ।
ਆਛੀ ਬਾਤ, ਕਰੋਂ ਮੈਂ ਡੇਰਾ।
ਕਾਜ ਸਿੱਧ ਇਹੁ ਪੁੰਨ ਬਡੇਰਾ ॥੨੦॥
ਬਿਦਤਿ ਹੋਇ† ਤੁਮ ਕੋ ਜਗਮਾਤਾ। †ਪਾ:-ਹੋਨਿ।
ਜਗ ਤੁਰਕਾਨ ਤੇਜ ਪੁਨ ਹਾਤਾ।
ਹਿੰਦੁ ਧਰਮ ਕੋ ਹੈ ਇਹ ਬਾਰਾ[1]। [1]ਏਹ ਵੇਲਾ ਹੈ। (ਅ) ਵਾੜਾ ਭਾਵ ਰੱਖਯਕ ਹੈ ਗੁਰੂ ਸਿੱਖੀ ਦਾ ਮੰਡਲ।
ਨਾਂਹਿਤ ਜਾਤਿ ਨਸ਼ਟ ਹ੍ਵੈ ਸਾਰਾ[1]' ॥੨੧॥ [1]ਸਾਰਾ ਨਸ਼ਟ ਹੋ ਜਾਂਦਾ।
ਇਮ ਕਹਿ ਬਿੱਪ੍ਰ ਬਾਗ ਮਹਿਂ ਆਯੋ।
ਡੇਰਾ ਕਰਿ ਮੁਕਾਮ ਹਰਖਾਯੋ।
ਉਤ ਸਤਿਗੁਰ ਚਾਹਿਤਿ ਕ੍ਰਿਤ ਕੀਨਾ।
ਸਿੱਧ ਮਨੋਰਥ ਹ੍ਵੈ ਹਿਤ ਭੀਨਾ ॥੨੨॥
ਪਰੀ ਨਿਸਾ ਕਰਿ ਖਾਨੁ ਰੁ ਪਾਨਾ।
ਸੁਪਤਿ ਜਥਾ ਸੁਖ ਕ੍ਰਿਪਾਨਿਧਾਨਾ।
ਬਡੀ ਪ੍ਰਾਤਿ ਉਠਿ ਸੌਚ ਸ਼ਨਾਨੇ।
ਪਹਿਰੇ ਬਸਤ੍ਰ ਸ਼ਸਤ੍ਰ ਦੁਤਿਵਾਨੇ ॥੨੩॥
ਦਿਨਪਤਿ[1] ਉਦੇ ਭਯੋ ਹਰਖਾਏ। [1]ਸੂਰਜ।
ਸਿੱਖ ਮਸੰਦ ਦਾਸ ਭਟ ਆਏ।
ਕਰਿ ਪਗ ਬੰਦਨ ਪਾਸ ਥਿਰੇ ਹੈਂ।
ਸ੍ਰੀ ਕਲਗੀਧਰ ਹੁਕਮ ਕਰੇ ਹੈਂ ॥੨੪॥
'ਕਾਰਦਾਰ ਗੁਰ ਘਰ ਕੇ ਜੇਤੇ।
ਇਕ ਥਲ ਮਿਲਿ ਕਰਿ ਅਬਿ ਤੁਮ ਤੇਤੇ।
ਪਰਸੋਂ ਜੇਤਿਕ ਚਢੀ ਅਕੋਰ।
ਸਭਿ ਕੋ ਕਰੋ ਏਕ ਥਲ ਜੋਰ ॥੨੫॥
ਆਨ ਸੁਨਾਵਹੁ ਧਨ ਹ੍ਵੈ ਕੇਤਾ।
ਅਬਿ ਕੇ ਮੇਲੇ ਆਯਹੁ ਜੇਤਾ।
ਸੁਨਿ ਕਰਿ ਹੁਕਮ ਮਿਲੇ ਤਬਿ ਸਾਰੇ।
ਸਭਿ ਅਕੋਰ ਕੋ ਕੀਨਿ ਸ਼ੁਮਾਰੇ[1] ॥੨੬॥ [1]ਗਿਣਤੀ।

ਧਨ ਨੌ ਲਾਖ ਕਰੀ ਮਿਲਿ ਗਿਨਤੀ।
ਪ੍ਰਭੁ ਢਿਗ ਭਨੀ ਜੋਰਿ ਕਰ ਬਿਨਤੀ।
ਸ਼੍ਰੀ ਮੁਖ ਹੁਕਮ ਕਰਜੋ ਸੁਨਿ ਲੀਜੈ।
'ਸਕਲ ਕੋਸ਼ ਮਹਿਂ ਜਮਾ ਕਰੀਜੈ ॥੨੭॥
ਸੰਗਤਿ ਅਰੁ ਮਸੰਦ ਜਿਸੁ ਦੇਸ਼।
ਨਹਿਂ ਆਏ ਸੋ ਲਖਹੁ ਅਸ਼ੇਸ਼ੁ।
ਲਿਖਹੁ ਹੁਕਮਨਾਮੇ ਤਿਨ ਤਾਂਈਂ।
ਗੁਰ ਧਨ ਸਗਰੇ ਦੇਹੁ ਪੁਚਾਈ ॥੨੮॥
ਜੇਤਿਕ ਸਿਖ ਸੰਗਤਿ ਅਬਿ ਆਏ।
ਕਰਹੁ ਬਿਸਰਜਨ[1] ਦੇ ਸਿਰੁਪਾਏ।
ਸੁਭਟਨਿ ਕੌ ਦੀਜੈ ਦਰਮਾਹਾਂ।
ਰੁਖਸਦ ਕਰਹੁ ਜਾਹਿਂ ਘਰ ਮਾਹਾਂ[†] ॥੨੯॥
ਕੇਤਿਕ ਸਮੈਂ ਬਸਹਿਂ ਪੁਨ ਆਵੈਂ।
ਨਿਜ ਕੁਟੰਬ ਮਹਿਂ ਬੈਸ ਬਿਤਾਵੈਂ।'
ਸਚਿਵ, ਮਸੰਦ, ਖਵਾਸ[1], ਦਿਵਾਨ।
ਸੁਨਿ ਗੁਰੁ ਕਾਜ ਭਏ ਸਵਧਾਨ ॥੩੦॥
ਜਥਾ ਜੋਗ ਮਿਲਿ ਸਭਿਹਿਨਿ ਕੀਨਾ।
ਦੇਨਿ ਲੇਨਿ ਜਿਸ ਬਿਧਿ ਕੋ ਚੀਨਾ।
ਰੁਖਸਦ ਕਰੇ ਦਏ ਸਿਰੁਪਾਊ।
ਲੇ ਕਰਿ ਗਮਨੇ ਸਿਖ ਸਮੁਦਾਊ ॥੩੧॥
ਜੇਤਿਕ ਚਹੀਅਹਿ ਕਾਰਜ ਹੇਤੁ।
ਕਹਿ ਸਤਿਗੁਰ ਸੋ ਰਖੇ ਨਿਕੇਤ[1]।
ਸਭਿ ਬਿਧਿ ਸੁਚਿਤ ਹੋਇ ਗੋਸਾਈਂ।
ਪਠਜੋ ਸਿੱਖ ਦਿਜ ਲੀਨਿ ਬੁਲਾਈ ॥੩੨॥
ਆਸ਼ਿਖਬਾਦ[1] ਆਨਿ ਕਰਿ ਦੀਯਸ।
'ਅਵਨਿ ਸਿੰਧੁ ਬਿਚ ਜੇਤਿਕ ਲੀਯਸ[1]।
ਤਿਸ ਮਹਿਂ ਤਪਹੁ ਤੇਜ ਅਤਿ ਤੈ ਕੈ[1]।

[1]ਵਿਦਾ।
[†]ਰਾਜਸੀ ਠਾਠ ਰਚਕੇ ਰਾਜਧਾਨੀ ਨੂੰ ਸੂਰਮਿਆਂ ਤੋਂ ਖਾਲੀ ਕਰ ਲੈਣ, ਏਹ ਗੁਰੂ ਜੀ ਕਦੇ ਨਹੀਂ ਸਨ ਕਰ ਸਕਦੇ।
[1]ਨਫਰ।
[1]ਘਰ ਵਿਚ।
[1]ਆਸ਼ੀਰਵਾਦ।
[1]ਸਮੁੰਦਰ ਨੇ ਜਿਤਨੀ ਕੁ ਧਰਤੀ ਆਪਣੇ ਵਿਚ ਲਈ ਹੋਈ ਹੈ ਭਾਵ ਸਾਰੀ ਧਰਤੀ ਉੱਤੇ।
[1]ਤਿਸ ਥਾਂ ਵਿਚ ਆਪਦਾ ਵੱਧ ਤੋਂ ਵੱਧ ਤੇਜ ਤਪੇ।

ਜਿਮ ਬ੍ਰਿਖ ਰਾਸ਼ਿ ਬਿਖੈ ਰਵਿ ਐ ਕੈ[1]' ॥੩੩॥

[1]ਜਿਵੇਂ ਕਿ ਬ੍ਰਿਖ ਰਾਸ਼ੀ ਵਿਚ ਆਕੇ ਸੂਰਜ (ਅਤਿ ਤੇਜ ਧਾਰੀ ਹੁੰਦਾ ਹੈ)। [ਬ੍ਰਿਖ ਰਾਸ਼ੀ ਵਿਚ ਸੂਰਜ ਜੇਠ ਮਹੀਨੇ ਹੁੰਦਾ ਹੈ]।

ਬੈਠਜੋ ਨਿਕਟ ਬਿੱਪ੍ਰ ਬਰ ਗੁਰ ਕੇ।
ਉਚਰੇ[1] ਤਬਹਿ ਮਨੋਰਥ ਉਰ ਕੇ।
'ਦਿਜ ਜੁ! ਸੌਜ ਲਿਖਾਵਹੁ ਸਾਰੀ।
ਹਮਨ ਕਰਨ ਕੀ ਆਹੁਤਵਾਰੀ[1] ॥੩੪॥

[1]ਗੁਰੂ ਜੀ ਨੇ) ਆਖੇ।

[1]ਅਹੂਤੀਆਂ ਵਾਲੀ (ਸਮੱਗ੍ਰੀ)।

ਬਾਂਛਤਿ ਜਿਤਿਕ ਤਾਂਹਿ ਤੇ ਦੂਣੀ।
ਕਿਸੂ ਵਸਤੁ ਤੇ ਹੋਇ ਨ ਊਣੀ।
ਸਰਫੇ ਸਾਥ ਕਹਹੁ ਕਿਛੁ ਨਾਂਹੀ।
ਕੋਸ਼ ਅਤੁਟ ਦੀਨਸਿ ਗੁਰ ਪਾਹੀ' ॥੩੫॥
ਕੇਸ਼ੋਦਾਸ ਬਿਚਾਰੀ ਤਬੈ।
ਜਿਤਿਕ ਪ੍ਰਮਾਣ[1] ਅਹੂਤੀ ਸਬੈ।
ਤਿਸ ਅਨੁਸਾਰ ਘ੍ਰਿੱਤ ਜਵ ਤਿਲੈ।
ਤੰਦੁਲ, ਮੇਵਾ, ਖੰਡ ਸੁ ਮਿਲੈ ॥੩੬॥

[1]ਅੰਦਾਜ਼ਾ।

ਪਿਸਤਾ, ਗਰੀ, ਬਿਦਾਮ, ਸੁਪਾਰੀ।
ਖਾਰਕ[1] ਖੋਪਾ[2], ਦਾਖ ਸੁਧਾਰੀ।
ਧੂਪ ਧੁਖਾਵਨਿ ਕੇ ਹਿਤ ਘਨੀ।
ਅਨਿਕ ਸੁਗੰਧੈਂ ਚੰਦਨ ਸਨੀ ॥੩੭॥

[1]ਛੁਹਾਰੇ। [2]ਗਰੀ।

ਸੀਸੇ ਭਰੇ ਗੁਲਾਬ ਸੁ ਕੇਰੇ।
ਅਪਰ ਗੰਧ ਘਨਸਾਰ[1] ਘਨੇਰੇ।
ਸਭਿਹਿਨਿ ਕੋ ਪ੍ਰਮਾਨ ਲਿਖਿ ਕਰਿ ਕੇ।
ਦਯੋ ਬਿੱਪ੍ਰ ਬਰ ਕਰ ਸਤਿਗੁਰ ਕੇ ॥੩੮॥

[1]ਕਪੂਰ [ਸੰਸ., ਘਨਰਸ, ਘਨਸਾਰ]।

ਅਪਰ ਬਾਰਤਾ ਕਹੀ ਕਹਾਈ।
ਜਿਸ ਪ੍ਰਕਾਰ ਬਿਦਤਹਿ ਜਗ ਮਾਈ।
ਖਾਤਰ ਜਮਾ[1] ਬਿੱਪ੍ਰ ਕੀ ਹੋਈ।
-ਗੁਰ ਸਮਰਥ ਕਰਿ ਸਕ ਹੈਂ ਸੋਈ- ॥੩੯॥

[1]ਤਸੱਲੀ।

ਸਰਬ ਰੀਤਿ ਮਨ ਅਪਨ ਜਮਾਯਹੁ[1]।

[1]ਭਾਵ ਤਸੱਲੀ ਕਰ ਲਈ।

ਜਿਮ ਨਿਸ਼ਚੈ ਚਾਹਤਿ ਤਿਮ ਪਾਯਹੁ।
ਉਰ ਧਰਿ ਹਰਖ ਕਹਤਿ 'ਪ੍ਰਭੁ ਸੁਨੀਅਹਿ।
ਅਤਿ ਉੱਤਮ ਬਿਧਿ ਚਿਤ ਮਹਿਂ ਗੁਨੀਅਹਿ ॥੪੦॥
ਬੇਦ ਉਕਤਿ ਸ਼ਾਸਤ੍ਰੋ ਕਤਿ ਸਾਰ[1]।
ਮੈਂ ਸਭਿ ਖੋਜਿ ਧਰੀ ਨਿਰਧਾਰਿ।
ਤੰਤ੍ਰ ਸ਼ਾਸਤ੍ਰ ਮੈਂ ਬਿਧਾਂ ਹਜ਼ਾਰੇ।
ਲਾਖਹੁਂ ਪਢੇ ਸ਼ਲੋਕ ਬਿਚਾਰੇ ॥੪੧॥
ਅਗਨੀ ਆਦਿ ਦੇਵਤਾ ਜੇਈ।
ਪਢਿ ਕਰਿ ਬਿਦਤਾਵਨਿ ਕਰਿ ਸੇਈ।
ਅਬਿ ਕਰਤਾ ਦੁਰਲਭ ਜਗ ਹੋਯੋ[1]।
ਯਾਂ ਤੇ ਮੰਤ੍ਰ ਫੁਰਤਿ ਨਹਿਂ ਕੋਯੋ ॥੪੨॥
ਅਬਿ ਜਗਮਾਤਿ ਕ੍ਰਿਪਾ ਜੇ ਕਰੈ।
ਤੁਮ ਸਰੀਰ ਤੇ ਪੂਰੀ ਪਰੈ[1]।
ਸਿੱਧ ਹੋਇ ਸੰਕਲਪ ਤੁਮਾਰਾ।
ਇਹ ਗਜਾਨੀ ਕੋ ਲੱਛਣ ਸਾਰਾ[1]' ॥੪੩॥
ਸਤਿਗੁਰ ਕਹਜੋ 'ਮਿਸਰ ਜੁ! ਐਸੇ।
ਹੁਇ ਹੈ ਸਚ ਅਬਿ ਭਾਖਤਿ ਜੈਸੇ।
ਸਮਾ ਸਮਾਜ ਮਿਲਜੋ ਸਭਿ ਆਈ।
ਕਜੋਂ ਨ ਕਾਜ ਪੂਰਨ ਹੁਇ ਜਾਈ' ॥੪੪॥
ਹੁਕਮ ਪਾਇ ਦਿਜਬਰ ਨਿਜ ਡੇਰੇ।
ਗਮਨਜੋਂ ਚਿਤਵਤਿ ਚਿਤ ਬਹੁਤੇਰੇ।
ਮਹਾਰਾਜ ਨਰ ਮੁੱਖਜ ਬੁਲਾਏ।
ਲਜਾਵਨ ਹੇਤੁ ਸੌਂਜ ਸਮੁਦਾਏ ॥੪੫॥
ਧਨ ਕੀ ਹੁੰਡੀ ਨਗਰਨਿ ਮਹੀਆ।
ਤਤਛਿਨੁ ਦੇ ਕਰਿ ਪਠਿ ਜਹਿਂ ਕਹੀਆ।
ਤੂਰਨ ਪਠੇ ਸਕਟ ਭਰਿ ਲਜਾਯੋ।
ਮੇਵਾ ਘ੍ਰਿਤ ਆਦਿਕ ਸਮੁਦਾਯੋ ॥੪੬॥

[1]ਵੇਦ ਉਕਤੀ ਤੇ ਸ਼ਾਸਤ੍ਰ ਉਕਤੀ ਦਾ ਸਾਰ ਹੈ।

[1]ਭਾਵ ਪ੍ਰਗਟ ਕਰਾਵਣੇ ਵਾਲਾ ਜੈਸੇ ਆਪ ਹੋ, ਵੈਸਾ ਜਗ ਤੇ ਕੋਈ ਨਹੀਂ।

[1]ਭਾਵ ਦੇਵੀ ਪ੍ਰਗਟ ਹੋਵੇ।

[1]ਗਜਾਨੀ ਦਾ ਇਹ ਲੱਛਣ ਸਾਰ ਹੈ (ਜੋ ਸੰਕਲਪ ਕਰਦਾ ਹੈ ਉਹ ਪੂਰਾ ਹੋ ਜਾਂਦਾ ਹੈ)।

ਚਤੁਰ ਬਨਜ ਮਹਿਂ[1] ਗਮਨੇ ਸੋਈ।
ਕਰੇ ਖਰੀਦਨ ਜਹਿਂ ਜਹਿਂ ਹੋਈ।
ਸੰਚੈ ਸਕਲ ਵਸਤੁ ਕੋ ਆਏ।
ਨਗਰ ਸਮੂਹਨ ਮਹਿਂ ਫਿਰ ਲਜਾਏ ॥੪੭॥

[1]ਵਿਹਾਰ ਵਿਚ ਸਿਆਣੇ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁੱਤੇ 'ਸੌਜ ਅਨਾਵਨ' ਪ੍ਰਸੰਗ ਬਰਨਨੰ ਨਾਮ ਪੰਚਮੋ ਅੰਸੂ ॥੫॥

## ੬. [ਨੈਣੇ ਦਾ ਟਿੱਲਾ]

੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੭

ਦੋਹਰਾ:

ਕੇਸਰ, ਏਲਾ ਜੁਗਮ ਬਿਧਿ[1], ਖਾਰਕ, ਦਾਖਨਿ ਬ੍ਰਿੰਦ।

[1]ਲਾਚੀਆਂ ਦੋਹਾਂ ਤਰ੍ਹਾਂ ਦੀਆਂ (ਛੋਟੀਆਂ, ਵੱਡੀਆਂ)।

ਖੋਪਾ, ਗਰੀ, ਬਿਦਾਮ ਕੀ, ਆਨੇ ਸਕਟ ਬਿਲੰਦ ॥੧॥

ਚੌਪਈ:

ਜਹਿਂ ਕਹਿਂ ਤੇ ਘ੍ਰਿਤ ਸੈਂਕਰ ਮਨੇ[1]। — [1]ਸੈਂਕੜੇ ਮਨ।

ਤਿਲ, ਜਵ, ਤੰਦੁਲ ਲੇ ਕਰਿ ਘਨੇ।

ਸੰਚੈ ਭਯੋ ਅਨੰਦਪੁਰਿ ਆਇ।

ਚਹੈਂ ਸੁ ਵਸਤੂ[1] ਸਕਲ ਅਨਾਇ ॥੨॥ — [1]ਸਾਰੀ ਚਾਹੀਦੀ ਵਸਤੂ।

ਸਰਬ ਸਮਿੱਗ੍ਰੀ ਹੋਯਸਿ ਤਯਾਰੀ।

ਲਿਯੋ ਬਿੱਪ੍ਰ ਕੋ ਨਿਕਟ ਹਕਾਰੀ।

ਆਸ਼ਿਖ ਦੇ ਕਰਿ ਬੈਠ੍ਯੋ ਪਾਸੀ।

ਸ੍ਰੀ ਕਲਗੀਧਰ ਗਿਰਾ ਪ੍ਰਕਾਸ਼ੀ ॥੩॥

'ਦਿਜਬਰ! ਸੁਨੋ ਜੁ ਆਇਸੁ ਦਈ।

ਸਕਲ ਵਸਤੁ ਇਕਠੀ ਹੁਇ ਗਈ।

ਹਮਨਿ ਕਰਨਿ[1] ਪਠਿ ਮੰਤ੍ਰਨਿ ਸੰਗ। — [1]ਹਵਨ ਕਰਨਾ।

ਤਿਥ ਸ਼ੁਭ ਪਿਖਿ ਤੁਮ ਕਰਹੁ ਅਭੰਗ[1]' ॥੪॥ — [1]ਇਕ ਰਸ।

ਕੇਸ਼ਵ ਕਹ੍ਯੋ 'ਬਿਧਾਨ ਕਰੈਹੌਂ[1]। — [1]ਸਭ ਕੁਛ) ਵਿਧੀ ਸਹਿਤ ਕਰਾਂਗਾ (ਪਰ)।

ਲਾਖ ਦਰਬ ਕੀ ਦਛਨਾ ਲੈਹੌਂ[†]। — [†]ਧਨ ਦੇ ਯਾਚਕ (ਪੰਡਤਾਂ) ਪ੍ਰਤੀ ਸ਼੍ਰੀ ਮੁਖ ਵਾਕ ਇਹ ਹਨ:-ਲਾਗਿ ਫਿਰਿਓ ਧਨ ਆਸ ਜਿਤੈ ਤਿਤ ਲੋਕ ਗਯੋ ਪਰਲੋਕ ਗਵਾਯੋ ॥ ੩ ॥ [੩੩ਸਵਯੇ]।

ਜੇਤਿਕ ਬਿਧਿ ਬੇਦੋਕਤਿ ਅਹੈ।

ਤੰਤ੍ਰੋਕਤਿ ਸ਼ਾਸਤ੍ਰ ਮਹਿਂ ਕਹੈ ॥੫॥

ਜਥਾ ਕਰਮ ਸਗਰੀ ਕਰਿਵਾਵੌਂ।

ਮਹਾਂ ਅਰੰਭ ਸਰਬ ਪੁਰਵਾਵੌਂ।

ਬਿਦਤਿ ਹੋਨਿ ਕੈਧੌਂ ਹੁਇ ਨਾਹੀ।

ਇਹ ਸਭਿ ਸ਼ਕਤਿ ਆਪ ਕੇ ਪਾਹੀ ॥੬॥

ਇਸ ਮਹਿਂ ਭਲਾ ਬੁਰਾ ਜੇ ਕਰਮ।

ਸਰਬ ਤੁਮਾਰੇ ਕਰ, ਬਿਨ ਭਰਮ[1†]। — [1]ਇਹ ਸਭ ਕੁਛ ਆਪਦੇ ਹੱਥ ਵਿੱਚ ਹੈ ਨਿਸ਼ਚੇ ਹੀ।

†ਫਿਰ ਸਵਾ ਲੱਖ ਕਿਸ ਗੱਲ ਦਾ ਮੰਗਦਾ ਹੈ?

ਮੈਂ ਤੌਂ ਹਮਨ ਕਰਾਵਨ ਪਰ ਹੌਂ।
ਬਿਧੀ ਬਤਾਵਨਿ ਕ੍ਰਮ ਤੇ ਕਰਿਹੌਂ ॥੭॥
ਇਕ ਮਨ ਹੋਇ ਮੰਤ੍ਰ ਕੋ ਪਠਨੌਂ।
ਬਿਨ ਸੰਕਲਪ ਧਯਾਨ ਕੋ ਠਟਨੌਂ।
ਤਨ ਮਨ ਤੇ ਸ਼ੁਧ ਰਹਨਿ ਹਮੇਸ਼ਾ।
ਤੁਮ ਅਧੀਨ ਇੱਤਯਾਦਿ ਅਸ਼ੇਸ਼ਾ ॥੮॥
ਅਸ਼ਟ ਪ੍ਰਕਾਰ ਕਾਮ ਕੋ ਤਯਾਗਨ।
ਬ੍ਰਹਮਚਰਜ ਹੁਇ ਇਕ ਲਿਵਲਾਗਨ।'
ਸੁਨਿ ਸ਼੍ਰੀ ਮੁਖ ਤੇ ਧੀਰਜ ਕੈ ਹੈਂ[1]।
'ਸੇਵਾ ਲੱਛ ਦੱਛਣ ਹਮ ਦੈ ਹੈਂ ॥੯॥
ਅਪਰ ਕਰਮ ਜੇਤਿਕ ਤੁਮ ਭਨੇ।
ਹਮ ਸੰਚੈ ਕਿਯ, ਮਨ ਗੁਨ ਘਨੇ[1]†।
ਇਤ ਦਿਸ਼ਿ ਕੀ ਚਿੰਤਾ ਨ ਕਰੀਜੈ।
ਸਰਬ ਕਾਜ ਪਰ ਉਰ ਪਰਖੀਜੈ[1] ॥੧੦॥
ਨਿਜ ਕ੍ਰਿਤ ਪਰ ਤੁਮ ਬਨਹੁ ਸੁਚੇਤ।
ਕਰਹੁ ਸਕਲ ਬਿਦਤਨ ਕੇ ਹੇਤ।
ਨੀਕੋ ਦਿਨ ਅਬਿ ਲੇਹੁ ਬਿਚਾਰ।
ਪ੍ਰਥਮ ਅਰੰਭ[1] ਲਗਹਿ ਜਬਿ ਕਾਰ ॥੧੧॥
ਹਮਨ ਵਸਤੁ ਕੀ ਕਮੀ ਨ ਕਾਈ।
ਆਨਤਿ ਰਹੈਂ ਸਿੱਖ ਸਮੁਦਾਈ।'
ਲਖਿ ਉਦਾਰਤਾ[1] ਪ੍ਰਭੁ ਕੀ ਘਨੀ।
ਕੇਸ਼ਵ ਅਨੰਦ ਰਿਦੈ ਭਰਿ ਭਨੀ ॥੧੨॥
'ਧੰਨਿ ਗੁਰੂ ਕਲਿ ਕਾਲ ਮਝਾਰਾ।
ਦੇਵਿ ਅਰਾਧਨ ਉੱਦਮ ਧਾਰਾ।
ਤੁਰਕ ਤੇਜ ਛੈ, ਹਿੰਦੁ ਉਬਾਰਨਿ।
ਕਰਹੁ ਕ੍ਰਿਤੀ ਉਪਕਾਰ ਕਿ ਕਾਰਨ†

[1]ਧੀਰਜ ਦੇਂਦੇ ਹਨ।

[1]ਮਨ ਵਿਚ ਜਾਣ ਲੈ ਕਿ (ਅਸਾਂ) ਸਾਰੇ ਸੰਚੇ ਕੀਤੇ ਹੋਏ ਹਨ। †ਪਾ:-ਭਨੇ।

[1]ਸਾਡੇ) ਸਾਰੇ ਕੰਮਾਂ ਵਿਚ ਜਾਚ ਕਰਕੇ ਰਿਦੈ ਦੀ (ਤਸੱਲੀ ਕਰ ਲੈਣੀ)।

[1]ਪਹਿਲੋਂ (ਜਿਸ ਦਿਨ) ਆਰੰਭ ਹੋਵੇ।

[1]ਬਖਸ਼ਸ਼।

†ਗੁਰੂ ਜੀ ਦੇ ਉਪਕਾਰ ਵਿੱਚ ਪੰਡਤ ਕੀਹ ਕੁਰਬਾਨੀ ਕਰ ਰਿਹਾ ਹੈ। ਸਵਾ ਲੱਖ ਲੈਕੇ ਹਿੰਦੂ ਰੱਖਯਾ ਦਾ ਕੰਮ

॥੧੩॥
ਕਰਾਉਣਾ ਪੰਡਤ ਦੀ ਖ਼ੁਦਗਰਜ਼ੀ ਦਾ ਸੂਚਕ ਹੈ।

ਨਿਸ ਦਿਨ ਰਹਿਬੋ ਬਨੈ ਸੁਚੇਤ।
ਮਮ ਕਹਿਨੋ ਸਭਿ ਤੁਮਰੇ ਹੇਤ।
ਅਲਪ ਅਹਾਰ ਘ੍ਰਿਤ ਤਿਲੁ ਕੇਰਾ।
ਅਲਸਾਵਹੁ ਨਹਿਂ, ਜਾਗ ਘਨੇਰਾ' ॥੧੪॥
ਇਮ ਕਹਿ ਪੱਤ੍ਰਾ ਬਿੱਪ੍ਰ ਨਿਕਾਰਾ।
ਭਲੋ ਮਹੂਰਤ ਹੇਰਿ ਬਿਚਾਰਾ।
ਮਾਸ ਮਾਧਵਾ[1]† ਪੂਰਨਮਾਸ਼ੀ।
ਪੁਖ ਨਿਛੱਤ੍ਰ ਨੰਦਾ ਤਿਥ ਭਾਸੀ[1] ॥੧੫॥

[1]ਵਿਸਾਖ। †ਪਾ:-ਮੇਖਵਾ।

[1]ਪੰਡਤ ਨੂੰ) ਵਿਸਾਖ ਦਾ ਮਹੀਨਾ ਪੁੱਖ ਨਿਛੱਤ੍ਰ ਪੂਰਨ ਮਾਸ਼ੀ ਸੁਭਾਗ ਥਿਤ ਹੋਕੇ ਭਾਸੀ (= ਜਾਣ ਪਈ)। ਨੰਦਾ ਪਦ ਦਾ ਅਰਥ ਹੈ ਸੁਭਾਗ, ਖੁਸ਼ੀ ਵਾਲੀ। ਉਂਵ ਹਰ ਪੱਖ ਦੀ ਏਕਮ, ਛਟ, ਤੇ ਏਕਾਦਸ਼ੀ ਨੂੰ ਬੀ ਨੰਦਾ ਤਿਥ ਕਹਿੰਦੇ ਹਨ। ਇਹ ਤਿਥਿ ਵੀ ਕਵੀ ਜੀ ਨੇ ਸੌ ਸਾਖੀ ਤੋਂ ਲਈ ਹੈ।

'ਹੈ ਗੁਰਵਾਰ[1] ਗੁਰੂ ਸਮ ਜਾਨੋ।
ਪ੍ਰਥਮ ਅਰੰਭ ਤਿਸੀ ਦਿਨ ਠਾਨੋ।
ਰਹੇ ਕਿਤਿਕ ਦਿਨ ਕੀਜਹਿ ਤਯਾਰੀ।
ਥਲ ਇਕਾਂਤ ਕੋ ਲੇਹੁ ਬਿਚਾਰੀ ॥੧੬॥
ਸੋ ਸੁਧਰਾਇ ਸੌਜ ਧਰਿਵਾਵਹੁ।
ਪਾਵਨ ਥਾਨ ਜੁ ਮੋਹਿ ਬਤਾਵਹੁ।'
ਸੁਨਿ ਦਿਜ ਤੇ ਸਤਿਗੁਰੂ ਬਿਚਾਰਾ।
'ਗਿਰ ਪਰ ਥਾਨ', ਪ੍ਰਸੰਗ ਉਚਾਰਾ[1] ॥੧੭॥

[1]ਵੀਰਵਾਰ।

[1]ਉਸਦਾ) ਪ੍ਰਸੰਗ ਆਖਿਆ:-।

'ਕੁਛਕ ਸੈਲ ਪਰ ਰਾਹਕ ਰਹੈਂ।
ਫਿਰ ਤਹਿਂ ਪਸੂ ਚਰਾਵਤਿ ਅਹੈਂ।
ਏਕ ਧੇਨੁ ਸੁੰਦਰ ਸਰਬੰਗ।
ਪਾਵਨ ਬਹੁ ਕਪਲਾ[1] ਤਿਸ ਰੰਗ ॥੧੮॥
ਹਰਿਤ ਹਰਿਤ ਤ੍ਰਿਣ ਚਰਤਿ ਉਚੇਰੇ[1]।
ਗਿਰ ਕੇ ਸ਼ਿਖ਼ਰ ਜਾਇ ਇਕ ਬੇਰੇ।
ਸਭਿ ਥਲ ਪਰ ਥਿਰ ਹ੍ਵੈ ਕਰਿ ਰਹੈ।

[1]ਭੂਰੇ ਰੰਗ ਦੀ (ਅ) ਚਿਟੀ।

[1]ਉਦੇਰੇ ਥਾਂ ਭਾਵ ਪਹਾੜ ਦੇ ਉਪਰ ਨੂੰ ਜਾਕੇ (ਅ) ਉਚੇ ਉਗੇ ਹੋਏ ਹਰੇ ਹਰੇ ਤ੍ਰਿਣ।

ਦੁਗਧ ਸ੍ਰਵਤਿ[1] ਅਸਥਨ ਤੇ ਅਹੈ ॥੧੯॥ [1]ਚੋਂਦਾ ਰਿਹਾ।
ਜੇਤਿਕ ਪੈ ਹੋਵਤਿ ਤਿਸ ਕੇਰਾ।
ਸੀਂਚਤ ਹੈ ਸੋ ਥਾਨ ਭਲੇਰਾ।
ਬਹੁਰ ਮਿਲੈ ਸਭਿ ਧੇਨੁਨਿ ਸੰਗ।
ਹ੍ਵੈ ਸੰਧ੍ਯਾ ਤਜਿ ਸੈਲ ਉਤੰਗ ॥੨੦॥
ਚਲਿ ਆਵਿਤ ਪੁਨ ਅਪਨੇ ਧਾਮੂ।
ਜਿਸ ਢਿਗ ਧੇਨੁ ਸੁ ਨੈਨਾ ਨਾਮੂ[1]। [1]ਨਾਮ ਨੈਨਾ ਸੀ।
ਚੋਵਨਿ ਲਗੇ ਬੈਠਿ ਕਰਿ ਤਰੇ।
ਅਸਥਨਿ ਛੂਛੇ ਹੇਰਨਿ ਕਰੇ ॥੨੧॥
ਕਾਰਨ ਕੋਇ ਨ ਮਨ ਮੈ ਪਾਯੋ।
-ਕਿਨਹੁ ਨਿਕਾਸ੍ਯੋ ਪੈ? -ਬਿਸਮਾਯੋ।
ਦਿਵਸ ਆਗਲੇ ਤਿਮ ਹੀ ਹੋਈ।
ਨੈਣੇ ਛੀਰ ਨ ਪਾਯੋ ਕੋਈ ॥੨੨॥
ਬੂਝ ਰਹ੍ਯੋ ਕਿਨਹੂੰ ਨ ਬਤਾਯੋ।
ਖੋਜਿ ਰਹ੍ਯੋ ਕਿਛ ਭੇਵ ਨ ਪਾਯੋ।
ਛੋਰੀ ਧੇਨੁ ਪ੍ਰਭਾਤੀ ਕਾਲ।
ਛਪਿ ਕੈ ਚਲ੍ਯੋ ਪਿਖਿਨਿ ਹਿਤ ਨਾਲ ॥੨੩॥
ਦੂਰ ਦੂਰ ਸੋ ਦੇਖਤਿ ਰਹ੍ਯੋ।
ਤੀਨ ਪਹਿਰ ਲਗਿ ਨਹਿਂ ਕਛੁ ਲਹ੍ਯੋ।
ਚਾਰ ਘਰੀ ਦਿਨ ਜਬਹੂੰ ਜਾਨਾ।
ਪਹੁੰਚੀ ਸੁਰਭੀ ਤਾਂਹਿ ਸਥਾਨਾ ॥੨੪॥
ਊਪਰ ਖਰੀ ਸ੍ਰਵੇ ਥਨ ਤਬੇ।
ਨਿਕਸ੍ਯੋ ਦੁਗਧ ਸੀਂਚ ਥਲ ਸਬੈ।
ਤੀਨ ਪ੍ਰਕ੍ਰਮਾ ਫਿਰ ਕਰਿ ਕਰੀ।
ਸੀਸ ਨਿਵਾਇ ਸਦਨ ਕੌ ਫਿਰੀ ॥੨੫॥
ਪੁਨ ਨੈਣਾ ਗਮਨ੍ਯੋ ਤਿਸ ਥਾਨਾ।
ਅਵਿਲੋਕਤਿ ਮਨ ਭਯੋ ਹਿਰਾਨਾ।
ਨਮੋ ਕੀਨਿ ਘਰ ਕੋ ਚਲਿ ਆਯੋ।
ਬੁਧਿਵੰਤਨਿ ਕੇ ਨਿਕਟਿ ਬਤਾਯੋ

॥੨੬॥
ਸ਼ਕਤਿਵੰਤਿ ਸੋ ਥਾਨ ਪਛਾਨਾ।
ਨੈਣੇ ਤਬੈ ਸੁਧਾਰਨਿ ਠਾਨਾ।
ਜਾਨਿ ਚੰਡਿਕਾ ਤਹਾਂ ਮਨਾਈ।
ਪੂਜਨ ਲਗੇ ਲੋਕ ਸਮੁਦਾਈ† ॥੨੭॥

†ਇਹ 'ਨੈਣਾਂ ਦੇਵੀ' ਵਾਲੇ ਟਿੱਲੇ ਦੀ ਪ੍ਰਸਿੱਧਤਾਈ ਦਾ ਮੂਲ ਦੱਸਿਆ ਹੈ। ਨੈਣੇ ਨਾਮ ਵਾਲੇ ਮਨੁੱਖ ਦੀ ਗਾਂ ਸੀ, ਦੁੱਧ ਆਪੇ ਚੋ ਜਾਂਦਾ ਸੀ, ਆਪੇ ਮਿਥ ਲਿਆ ਕਿ ਚੰਡਕਾ ਦਾ ਥਾਂ ਹੋਣਾ ਹੈ। ਨੈਣੇ ਦੇ ਨਾਂ ਤੋਂ ਨੈਣਾਂ ਦੇਵੀ ਦੀ ਥਾਂ ਬਣ ਗਿਆ। ਇਥੋਂ ਇਹ ਬੀ ਸਹੀ ਹੋ ਗਿਆ ਕਿ ਏਥੇ ਮੰਦਰ ਕੋਈ ਨਹੀਂ ਸੀ ਕੇਵਲ ਕਿਸੇ ਨੈਣੇ ਗੁੱਜਰ ਦੇ ਨਾਮ ਕਰਕੇ ਟਿੱਲੇ ਦਾ ਨਾਂ ਸੀ। ਜੈਸੇ ਵਾਕ ਬੀ ਹੈ 'ਨੇਤ੍ਰ ਤੁੰਗਕੇ ਚਰਨ ਤਰ = ਨੈਣਾ (ਨਾਮੇ) ਟਿੱਲੇ ਦੇ ਹੇਠਾਂ। ਅਗੇ ਅੰਕ ੩੬, ੩੭, ੩੮ ਵਿਚ ਇਹੋ ਪਤਾ ਲਗਦਾ ਹੈ ਕਿ ਮੰਦਰ ਕੋਈ ਨਹੀਂ ਸੀ। ਸੌ ਸਾਖੀ ਦੇ ਕਰਤਾ ਨੇ (ਸਾਖੀ ੧੭ ਵਿੱਚ) 'ਨੈਣੂ ਪੁੱਤ੍ਰੀ' ਬੀ ਲਿਖਿਆ ਹੈ। 'ਚੰਡਿਕਾ' ਤਾਂ ਨੈਣੇ ਦੀ ਪੁੱਤ੍ਰੀ ਕਦੇ ਨਹੀਂ ਸੀ। 'ਨੈਣੂ ਪੁੱਤ੍ਰੀ' ਤੋਂ ਨੈਣੂ ਦੀ ਪੁਤਲੀ ਭੀ ਅਰਥ ਨਹੀਂ ਹੋ ਸਕਦਾ ਕਿਉਂਕਿ ਮੂਰਤੀ ਓਥੇ ਕੋਈ ਪਹਿਲਾਂ ਹੈਸੀ, ਇਹ ਗਲ ਕਿਤੇ ਬੀ ਦੱਸੀ ਹੀ ਨਹੀਂ ਗਈ।

ਜਨਨ[1] ਕਾਮਨਾ ਪੂਰਨ ਕਰੈ।
ਜਥਾ ਭਾਵਨਾ ਤਿਸ ਥਲ ਧਰੈ।
ਗਿਰਿਨਿ ਬ੍ਰਿੰਦ ਮਹਿਂ ਗਿਰ ਸੇ ਊਚੇ।
ਬਿਖਮ ਪੰਥ ਤੇ ਹ੍ਵੈ ਨ ਪਹੂਚੇ ॥੨੮॥

[1]ਦਾਸਾਂ ਦੀ।

ਪਾਵਨ ਮਹਾਂ ਇਕੰਤ ਭਲੇਰਾ।
ਇਸ ਕਾਰਜ ਕੋ ਨੀਕੋ ਹੇਰਾ[1]।
ਚਲੋ ਪ੍ਰਾਤਿ ਕੋ ਹੇਰਨਿ ਕਰੀਅਹਿ।
ਪੁਨ ਸੁਧਾਰਿਬੇ ਹੇਤੁ ਉਚਰੀਅਹਿ' ॥੨੯॥

[1]ਇਹ ਸਬਬ ਕਰਕੇ (ਉਸ ਥਾਂ) ਨੂੰ ਚੰਗਾ ਪਛਾਣਿਆ ਹੈ।

ਸੁਨਿ ਕੇਸ਼ਵ ਨੀਕੇ ਮਨ ਮਾਨੀ।
'ਭਲੀ ਬਾਤ' ਇਮ ਕਹਿ ਕਰਿ ਬਾਨੀ।
ਆਇਸੁ ਪਾਇ ਗਯੋ ਨਿਜ ਡੇਰੇ।
ਚਿਤਵਤਿ ਦੇਵੀ ਕਾਜ ਬਡੇਰੇ ॥੩੦॥
ਅਗਲੀ ਪ੍ਰਾਤਿ ਭਈ ਜਬਿ ਆਇ।
ਗਏ ਗੁਰੂ ਦਿਜ ਲੀਨਿ ਬੁਲਾਇ।
ਸਨੇ ਸਨੇ ਪਰਬਤ ਪਰ ਚਢੇ।
ਸਥਾਨ ਦੇਖਿ ਉਰ ਆਨੰਦ ਬਢੇ ॥੩੧॥
ਕਰਿ ਪਸੰਦ ਸੋ ਥਾਨ ਮਹਾਨਾ।
ਹਰਖਤਿ ਕੇਸ਼ੋ ਦਾਸ ਬਖਾਨਾ।

'ਭਲੋ ਸਥਲ ਹੋਮਨ ਕੋ ਪਾਯੋ।
ਜਿਸ ਤੇ ਮਮ ਅਸ ਨਿਸ਼ਚੇ ਆਯੋ ॥੩੨॥
ਹੋਇ ਬਿਦਤ ਜਗਦੰਬਾ[1] ਜੈਸੇ।
ਸਕਲ ਸਮਾਜ ਮਿਲਤਿ ਹੈ ਐਸੇ[1]।
ਅਚਲ ਅਨਾਸੀ ਸੁਜਸੁ ਤੁਮਾਰਾ।
ਪਸਰਹਿਗੋ ਸਭਿ ਜਗਤ ਮਝਾਰਾ ॥੩੩॥
ਚੱਕ੍ਰਵਰਤਿ ਭੂਪਤਿ ਬਹੁ ਭਏ।
ਧਰਤਾ ਸਰਬ ਸ਼ਕਤਿ ਉਪਜਏ।
ਕਿਸ ਤੇ ਕਾਜ ਨ ਐਸੇ ਸਰਜੋ।
ਜਸ ਉਤਸਾਹ ਆਪ ਨੇ ਧਰਜੋ ॥੩੪॥
ਆਦਿ ਸ਼ਕਤਿ, ਮਧੁਕੈਟਭ ਮਰਦਨ।
ਰਕਤਬੀਜ ਸੁੰਭਾਦਿਕ ਅਰਦਨ[1]।
ਬਿਸ਼ੈ ਬਿਲੋਚਨ ਕੇ ਸੋ ਕਰਨੀ[1]।
ਕੌਨ ਸਕੈ ਕਰਿ ਐਸੀ ਕਰਨੀ' ॥੩੫॥
ਤਬਿ ਸਿੱਖਨਿ ਸੋਂ ਗੁਰੂ ਬਖਾਨਾ।
'ਕਰਹੁ ਸੁਧਾਰਨਿ ਭਲੇ ਸਥਾਨਾ।
ਸੁੰਦਰ ਮੰਦਿਰ ਦਿਹੁ ਬਨਵਾਇ।
ਜਹਾਂ ਸਮਿੱਗ੍ਰੀ ਦੇਹਿਂ ਟਿਕਾਇ ॥੩੬॥
ਹਮਨਿ ਕੁੰਡ ਕੋ ਜਥਾ ਅਕਾਰਾ।
ਕਾਰੀਗਰ ਸੋਂ ਬਿੱਪ੍ਰ ਉਚਾਰਾ।
ਦੂਰ ਉਰੈਂ ਚੌਂਕੀ ਨਰ[1] ਥਿਰੈ।
ਜੇ ਸਭਿ ਰੀਤਿ ਸੁਚੇਤੀ ਧਰੈਂ ॥੩੭॥
ਰਚਹੁ ਸਥਲ' ਇੱਤਜਾਦ ਬਤਾਇ।
ਆਏ ਪੁਰਿ ਗੁਰ ਬਿੱਪ੍ਰ ਮਿਲਾਇ।
ਤੂਰਨ ਤਜਾਰੀ ਸਭਿ ਕਰਿਵਾਈ।
ਹਮਨ ਸਮਿੱਗ੍ਰੀ ਤਹਾਂ ਪੁਚਾਈ ॥੩੮॥
ਦਿਵਸ ਪ੍ਰਤੀਖਨਿ ਲਗੇ ਕ੍ਰਿਪਾਲਾ।
ਕਰਹਿਂ ਅਰੰਭ ਪ੍ਰਥਮ ਜਿਸ ਕਾਲਾ।
ਨਿਤ ਪ੍ਰਤਿ ਦਿਜਬਰ ਪਹੁੰਚੇ ਪਾਸ।

[1]ਦੇਵੀ।
[1]ਸਾਰੇ ਸਮਾਜ ਇਸ ਤਰ੍ਹਾਂ (ਆਪੇ) ਮਿਲਦੇ ਹਨ।
[1]ਦਮਨ ਕਰਨ ਵਾਲੀ।
[1]ਨੇਤ੍ਰਾਂ ਦੇ ਵਿਸ਼ਯ ਭਾਵ ਪ੍ਰਤੱਖ ਤਿਸ (ਦੇਵੀ) ਦਾ ਕਰਨਾ।
[1]ਪੁਰਸ਼ਾਂ ਦੀਆਂ।

ਕਰਹਿਂ ਬਾਰਤਾਲਾਪ ਪ੍ਰਕਾਸ਼ ॥੩੯॥
ਪੂਜਨਿ ਹਮਨ ਕਰਨਿ ਬਿਧਿ ਸਾਰੀ।
ਕਹਿ ਕਹਿ ਸਭਿ ਕਿਛੁ ਠਾਨਸਿ ਤਜਾਰੀ।
ਸੈਂਕਰ ਮਨ ਮੇਵਾ ਮਿਸ਼ਟਾਨ।
ਤਿਲ ਘ੍ਰਿਤ, ਜਵ ਤੰਦੁਲ ਸਭਿ ਆਨਿ
॥੪੦॥
ਕਹਿ ਕਹਿ ਪ੍ਰਭੁ ਸੋ ਤਹਾਂ ਪੁਚਾਏ।
ਥਾਨ ਸੁਧਾਰਜੋ ਨੀਕ ਬਨਾਏ।
ਹਮਨ ਕੁੰਡ ਜਿਸ ਜੁਗਤਿ ਬਿਤਾਯੋ।
ਸੋ ਭੀ ਭਲੀ ਭਾਂਤਿ ਕਰਿਵਾਯੋ† ॥੪੧॥

†ਪਰੰਤੂ ਗੁਰ ਬਿਲਾਸ ਵਿਚ ਦੋ ਢਾਈ ਵਰ੍ਹਾ ਪਹਿਲਾਂ ਨਦੀ ਕਿਨਾਰੇ ਹਵਨ ਨਾਕਾਮਯਾਬ ਹੋਇਆ ਤਾਂ ਫਿਰ 'ਨੈਣਾ ਟਿੱਲਾ' ਚੁਣਿਆ ਗਿਆ ਦੱਸਿਆ ਹੈ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁੱਤੇ 'ਹਮਨ ਤਜਾਰੀ' ਪ੍ਰਸੰਗ ਬਰਨਨੰ ਨਾਮ ਖਸਟਮੋ ਅੰਸੂ ॥੬॥

## ੭. [ਹਮਨ ਅਰੰਭ]

੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੮

ਦੋਹਰਾ:

ਪੂਰਨਮਾ ਵੈਸਾਖ ਕੀ, ਜਬਿ ਦਿਨ ਆਯੋ ਸੋਇ।
ਮੰਗਲ ਕਰੇ ਅਨੇਕ ਬਿਧਿ, ਹਰਖਤਿ ਭੇ ਸਭਿ ਕੋਇ ॥੧॥

ਚੌਪਈ:

ਨੌਬਤ ਬਾਜਤਿ ਪ੍ਰਭੁ ਦਰਬਾਰਾ।
ਲਘੁ ਦੁੰਦਭਿ ਕੋ ਸ਼ਬਦ ਉਦਾਰਾ।
ਸੰਖ ਨਫੀਰਨ ਫੂਕ ਭਰੀ ਹੈ।
ਧੁਨੀ ਉਠਾਵਨਿ ਊਚ ਕਰੀ ਹੈ ॥੨॥
ਪਣਵ ਪਟਹਿ ਅਰੁ ਢੋਲ ਬਿਸਾਲੇ।
ਮੁਰਲੀ ਗੋਮੁਖ[1] ਸ਼ਬਦ ਉਠਾਲੇ। — [1]ਨਰਸਿੰਗ੍ਹੇ (ਰਣ ਸਿੰਗੇ)।
'ਜੈ ਜਗਦੰਬਾ' ਊਚ ਉਚਾਰੇ।
ਰੰਕਨ ਗਨ ਦੇ ਦਰਬ ਉਦਾਰੇ ॥੩॥
ਸਭਿਹੂੰ 'ਜੈ ਗੁਰ' ਬਾਕ ਸੁਨਾਯਹੁ।
ਬਾਰਹਿ ਬਾਰ ਪ੍ਰਸ਼ਾਦ ਬ੍ਰਤਾਯਹੁ।
ਧੂਪ ਧੁਖਾਵਤਿ ਫੂਲਨ ਮਾਲਾ।
ਚੰਦਨ ਆਦਿ ਸੁਗੰਧਤਿ ਸਾਲਾ[1] ॥੪॥ — [1](ਉਹ) ਥਾਂ ਸੁਗੰਧਤਿ ਕਰ ਦਿੱਤੀ।
ਸਮਾ ਜਾਨਿ ਦਿਜ ਕੇਸ਼ਵ ਆਯਹੁ।
ਆਸ਼ਿਖ 'ਤਤਪਤਿ ਤੇਜ[1]' ਸੁਨਾਯੋ। — [1](ਆਪ ਦਾ) ਤੇਜ ਪ੍ਰਕਾਸ਼ੇ, ਅਸੀਸ ਸੁਣਾਈ।
ਅਪਰ ਬਿੱਪ੍ਰ ਜੇ ਸਤਿਗੁਰ ਪਾਸ।
ਬੇਦ ਘੋਖ ਕੇ ਕਰਤਿ ਪ੍ਰਕਾਸ਼[1] ॥੫॥ — [1]ਵੇਦ ਧੁਨੀ ਨੂੰ ਪਗਟ ਕਰਦੇ ਹਨ।
ਸਭਿ ਹਿੰਦੁਵਾਇਨ ਸਿਰ ਕੋ ਮੌਰ।
ਖਰੇ ਕਰੇ[†] ਦਿਜ ਪੂਰਨ ਪੌਰ[1]। — [1]ਸਾਰੇ ਬ੍ਰਾਹਮਣ ਡਿਉਢੀ ਵਿਚ ਖੜੇ ਕੀਤੇ। [†]ਪਾ:-ਕਹੈਂ।
ਭਯੋ ਕੁਲਾਹਲ ਅਨਿਕ ਪ੍ਰਕਾਰਾ।
ਕੇਸ਼ਵ ਕਹੈ ਸੁ ਕੀਨੀ ਕਾਰਾ[1] ॥੬॥ — [1]ਜੋ ਕੇਸ਼ਵ ਨੇ ਕਹੀ ਓਹ ਕਾਰ ਕੀਤੀ।
ਗਮਨੇ ਪੁਨ ਪ੍ਰਭੁ ਦਿਜ ਸੰਗ ਲੀਨੇ।
ਆਸ਼ਿਖ ਬਾਦ ਮਾਤ ਮਿਲਿ ਦੀਨੇ।
'ਪੂਰੇ ਮਨੋਰਥ ਨੌ ਗੁਰ ਆਇ।
ਜਗ ਮਾਤਾ ਤੁਮ ਹੋਹਿ ਸਹਾਇ ॥੭॥
ਸਫਲੋ ਕ੍ਰਿੱਤ ਕਰਜੋ ਜੇ ਚਾਹਤਿ।

ਕਾਰਨ ਪਰਉਪਕਾਰ ਉਮਾਹਤਿ।'
ਧੁਖਤਿ ਧੂਪ ਚਾਲਤਿ ਗੁਰ ਆਗੈ।
ਪੁਸ਼ਪਨਿ ਬਰਖਾ ਮੋਚਨਿ ਲਾਗੇ ॥੮॥
ਨੇਮ ਸਮੇਤ ਬਿੱਪ੍ਰ ਲੈ ਨਾਲ।
ਗਮਨੇ ਮੰਗਲ ਹੋਤਿ ਕ੍ਰਿਪਾਲ।
ਸਿੱਖ ਮਸੰਦ ਹਜ਼ਾਰਹੁਂ ਸੰਗ।
ਦਿਜਬਰ ਗੁਨੀ ਸੁ ਪਾਵਨ ਅੰਗ ॥੯॥
ਗਿਰ ਕੇ ਨਿਕਟ ਪਹੂੰਚੇ ਜਾਇ।
ਖਰੇ ਭਏ ਨਰ ਜੁਤਿ ਸਮੁਦਾਇ[1]। [1]ਸਾਰੇ ਪੁਰਸ਼ਾਂ ਸਮੇਤ।
ਜਥਾ ਜੋਗ ਸਭਿਹਿਨਿ ਸੋਂ ਕਰਿ ਕਰਿ।
ਦੈਕੈ ਹੁਕਮ ਕਰੇ ਤਹਿਂ ਇਸਥਿਰ ॥੧੦॥
ਹਯ ਆਰੂਢਿ ਅਰੂਢਤਿ ਸੈਲ[1]। [1]ਪਹਾੜ ਪਰ ਚੜ੍ਹੇ।
ਗਮਨੇ ਗੁਰੂ ਬਿਖਮ ਬਡ ਗੈਲ[1]। [1]ਰਾਹ ਬੜਾ ਔਖਾ ਸੀ।
ਕੁਛ ਜੋਧੇ ਤਹਿਂ ਕਰੇ ਟਿਕਾਵਨ।
'ਆਵਹਿ ਕੋਇ ਤ ਕਰਤਿ ਹਟਾਵਨਿ' ॥੧੧॥
ਗਿਰ ਪਰ ਚਢੇ ਤੁਰੰਗ ਉਤੰਗ।
ਦਿਜ ਕੇਸ਼ਵ ਪਿਖਿ ਅਚਰਜ ਸੰਗ।
ਨਰ ਭੀ ਨੀਠ ਨੀਠ ਧਰਿ ਪਾਇ।
ਗਹਿ ਗਹਿ ਤ੍ਰਿਣਨਿ ਨੀਠ ਹੀ ਜਾਇਂ ॥੧੨॥
ਹਯ ਪਰ ਚਢਿ ਗਮਨੇ ਤਹਿਂ ਕੋਇ।
ਇਕ ਕਲਗੀਧਰ ਹੀ ਇਮ ਹੋਇ।
ਸ਼ਿਖਰ ਸੈਲ ਕੇ ਪਹੁਂਚੇ ਜਾਇ।
ਉਤਰੇ ਹਯ ਪਰ ਤੇ ਸੁਖਦਾਇ ॥੧੩॥
ਪਹੁਂਚਜੋ ਬਿੱਪ੍ਰ ਜਾਇ ਤਿਸ ਥਾਨ।
ਕਰੀ ਬਤਾਵਨ ਹਮਨ ਬਿਧਾਨ[1]। [1]ਹਵਨ ਦੀ ਵਿਧੀ।
ਸਕਲ ਸਮਿੱਗ੍ਰੀ ਲੇ ਸਮੁਦਾਈ।
ਗਨ ਦਾਸਨਿ[1] ਪ੍ਰਭੁ ਢਿਗ ਪਹੁਂਚਾਈ ॥੧੪॥ [1]ਬਹੁਤੇ ਦਾਸਾਂ ਨੇ।

ਹਮਨ ਕੁੰਡ ਕੀ ਪਸ਼ਚਮ ਦਿਸ਼ਿ ਮੈਂ।
ਦੱਖਨ ਦਿਸ਼ਿ ਦਿਜ ਉਪ ਉਰ ਬਿਸਮੈਂ।
ਕਰ ਪਗ ਕਰੇ ਪਖਾਰਨਿ ਦੋਇਨ।
ਬਰਜੇ ਅਪਰ, ਰਹਜੋ ਤਹਿਂ ਕੋਇ ਨ ॥੧੫॥
ਸੋਲਹਿ ਅੱਖਰ† ਮੰਤ੍ਰ ਬਤਾਯੋ।

†ਉਣ ਉਣ ਮੁਣ ਮੁਣ ਗੁਣ ਗੁਣ ਰੁਣ ਰੁਣ। ਦੇਖੋ ਇਸੇ ਰੁਤ ਦਾ ੩੯ ਅੰਸੂ ਤੇ ੧੭ ਅੰਕ। ਇਹ ਮੰਤ੍ਰ ਸੌ ਸਾਖੀ ਦੀ ਸਤਾਰ੍ਹਵੀਂ ਸਾਖੀ ਤੋਂ ਲਿਆ ਜਾਪਦਾ ਹੈ।

'ਇਕ ਮਨ ਹੁਇ ਪਠੀਯਹਿ†' ਸਿਖਰਾਯੋ।

†ਪਰ ਦਸਮ ਗੁਰੂ ਜੀ ਦੇ ਸ਼੍ਰੀ ਮੁਖਵਾਕ ਏਹ ਹਨ:-'ਨ ਜਾਪ ਆਨ ਕੋ ਜਪੋਂ'। ਪੁਨਾ-'ਨ ਨਾਮ ਆਨ ਉਚਰੋਂ' [ਬਚਿੱਤ੍ਰ ਨਾਟਕ ੬. ੩੬-ਤੋਂ-੪੦]।

'ਸ੍ਵਾਹਾ ਕਹੋ ਮੰਤ੍ਰ ਪਠਿ ਜਬੈ।
ਅਗਨਿ ਅਹੁਤੀ ਪਾਵਹੁ ਤਬੈ' ॥੧੬॥
ਇੱਤਜਾਦਿਕ ਬਿਧਿ ਅਪਰ ਬਤਾਈ।
ਬਿੱਪ੍ਰ ਹੁਤਾਸਨ ਕੁੰਡ ਜਗਾਈ।
ਸ਼ੁੱਧ ਮਹਾਂ ਸੁਰ ਮੰਤ੍ਰ ਉਚਾਰੇ[1]।
'ਸ੍ਵਾਹਾ' ਕਹਿ ਆਹੁਤਿ ਕੋ ਡਾਰੇ ॥੧੭॥

[1]ਉਚੀ ਸੁਰ ਨਾਲ ਸ਼ੁੱਧ ਮੰਤ੍ਰ ਉਚਾਰੇ।

ਸੁਮਨਸੁ[1] ਅਰਪਤਿ ਧੂਪ ਧੁਖਾਵਤਿ।
ਘ੍ਰਿਤ ਕੇ ਦੀਪਕ ਕਿਤਿਕ ਜਗਾਵਤਿ।
ਚੰਦਨ ਚਰਚਹਿਂ ਛਿਰਕਿ ਗੁਲਾਬ।
ਚਹੁੰ ਦਿਸ਼ਿ ਮਹਿਕਤਿ ਗੰਧਿ ਸ਼ਿਤਾਬ ॥੧੮॥

[1]ਫੁਲ।

ਧੂਮ ਹੋਮ ਕੋ ਉਠਜੋ ਉਚੇਰੇ।
ਧਾਰ ਗਗਨ ਪਹੁੰਚੀ ਸੁਰ ਨੇਰੇ।
ਮੰਤ੍ਰ ਪਾਠ ਕੋ ਭਾਖਤਿ ਜਜੋਂ ਜਜੋਂ।
ਆਹੁਤਿ ਪਰਹਿ ਹੁਤਾਸਨ ਤਜੋਂ ਤਜੋਂ ॥੧੯॥
ਆਦਿ ਸ਼ਕਤਿ ਕੋ ਧਾਰਤਿ ਧਜਾਨਾ।
ਇਕ ਤੋ ਚਤੁਰਭੁਜੀ ਬਲਵਾਨਾ।
ਚੰਦ੍ਰਸ਼ੇਖਰੀ[1], ਆਯੁਧ ਧਰਨੀ।

[1]ਮੱਥੇ ਤੇ ਚੰਦ੍ਰਮਾਂ ਵਾਲੇ (ਸ਼ਿਵ) ਦੀ ਸ਼ਕਤੀ ਦੁਰਗਾ। (ਅ) ਮੱਥੇ ਤੇ ਚੰਦ੍ਰਮਾਂ ਵਾਲੀ (ਦੇਖੋ ਰੁਤ ੩ ਅੰ: ੧੦, ਅੰਕ ੨੫)।

ਉੱਗ੍ਰ ਤੇਜ ਦੁਸ਼ਟਨ ਕੋ ਦਰਨੀ[1] ॥੨੦॥ [1]ਨਾਸ਼ਕ।
ਕ੍ਰਿਪਾ ਠਾਨਿ ਦਾਸਨ ਕੀ ਰੱਖਜਕ।
ਕ੍ਰੋਧ ਭੂਰ ਤੇ ਦੁਰਜਨ ਭੱਖਜਕ।
ਤਿਸ ਤੇ ਅੱਸ਼ਟਭੁਜੀ ਕੌ ਧਜਾਨਾ।
ਜ੍ਵਾਲਾ ਮੁਖ ਤੇ ਬਮਤਿ[1] ਮਹਾਨਾ ॥੨੧॥ [1]ਮੂੰਹੋਂ ਅੱਗ ਕੱਢਦੀ ਹੈ।
ਲਾਲ ਬਿਲੋਚਨ ਮੁੰਡਨ ਮਾਲੀ[1]। [1]ਸਿਰਾਂ ਦੀ ਮਾਲਾ ਧਾਰਨ ਵਾਲੀ।
ਛੂਟੇ ਬਾਲ ਕਰਾਲ ਬਿਸਾਲੀ।
ਦਾਰੁਣ ਤੁੰਡਾ ਚੰਡਿ ਕਪਾਲੀ[1]। [1]ਖੱਪਰ (ਰੱਖਣ) ਵਾਲੀ।
ਅੰਗ ਦਿਗੰਬਰ ਭੀਖਨ ਕਾਲੀ ॥੨੨॥
ਦਾੜ੍ਹਨ ਦੀਰਘ[1] ਪੰਕਤਿ ਵਾਲੀ। [1]ਦਾੜ੍ਹਾਂ ਵੱਡੀਆਂ।
ਸਰਪ ਫੁੰਕਾਰੇ ਹਾਥ ਕਰਾਲੀ[1]। [1]ਹੱਥ ਵਿਚ ਭਜਾਨਕ ਸੱਪ ਫੁੰਕਾਰੇ ਮਾਰਦਾ ਹੈ।
ਚਰਮੰ ਸ਼ੁਸ਼ਕਾ ਨਖਨ ਬਿਸਾਲੀ[1]। [1]ਵਡੇ ਵਡੇ ਨਹੁੰਆਂ ਵਾਲੀ।
ਅਧਿਕ ਉਗਾਲਤਿ ਜ੍ਵਾਲਾ ਮਾਲੀ[1]† ॥੨੩॥ [1]ਅੱਗ ਦੀਆਂ ਲਾਟਾਂ।

†ਕਿਤਨਾ ਭਜਾਨਕ ਰੂਪ ਬੱਧਾ ਹੈ। ਕੌਣ ਉੱਜਲਤਾ ਦਾ ਪ੍ਰੇਮੀ ਐਸਾ ਧਜਾਨ ਕਰ ਸਕਦਾ ਹੈ? ਦਸਮੇਸ਼ ਜੀ ਦਾ ਅਪਨਾ ਸ੍ਰੀ ਮੁਖਵਾਕ ਹੈ:-'ਨ ਧਿਆਨ ਆਨ ਕੌ ਧਰੋਂ'। ਪੁਨਾ:-'ਪਰੱਮ ਧਿਆਨ ਧਾਰੀਯੰ' ਪੁਨਾ:-'ਤੁਮੇਵ ਰੂਪ ਰਾਚਯੰ' [ਬਚਿ: ਨਾ: ੬. ੩੬ ਤੋਂ-੪੦] ਹਾਂ, ਦੇਵੀ ਦੇ ਬੀਰਤਾ ਦੇ ਹਾਲਾਤ ਸੁਣਾ ਪੁਛਾਕੇ ਬੀਰ ਤੇ ਰੌਦ੍ਰ ਰਸੀ ਉਮਾਹ ਉਦੀਪਨ ਕਰਨੇ ਹੋਰ ਬਾਤ ਹੈ।

ਇੱਤਜਾਦਿਕ ਧਰਿ ਧਜਾਨ ਦੁਹਲ ਕੋ†। †ਧਿਆਨ ਤਾਂ ਇਕ ਨੁਕਤੇ ਤੇ ਟਿਕਿਆਂ ਸਿੱਧ ਹੁੰਦਾ ਹੈ, ਦੋਹਾਂ ਅੱਡ ਅੱਡ ਸਰੂਪਾਂ ਦਾ ਧਜਾਨ ਕੀਕੂੰ ਥਿਰ ਹੁੰਦਾ ਹੈ? ਇਥੇ ਦੇਵੀਆਂ ਬੀ ਦੋ ਹੋ ਗਈਆਂ ਹਨ, ਇਕ ਨਹੀਂ ਰਹੀ।
ਥਿਰਤਾ ਦੇ ਕਰਿ ਚੰਚਲ ਮਨ ਕੋ।
ਹਮਨ ਕਰਤਿ ਉਠਿ ਲਾਟ ਉਚੇਰੀ।
ਸੌਂਜ ਘ੍ਰਿਤਾਦਿਕ ਪਰਤਿ ਘਨੇਰੀ ॥੨੪॥
ਪ੍ਰਥਮ ਦਿਵਸ ਬੈਠੇ ਇਕ ਆਸਨ।
ਏਕ ਆਸ ਬਿਨ ਦੂਜੀ ਆਸ ਨ।
ਪਾਂਚ ਪਹਿਰ ਲਗਿ ਇਕ ਸ੍ਰਮ ਕੀਨੋ।
ਹੋਤਿ ਨਿਰੰਤਰ ਹੋਮ ਪ੍ਰਬੀਨੋ ॥੨੫॥
ਸਹਿਤ ਮੰਤ੍ਰ ਕੇ ਜੇਤਿਕ ਭਯੋ।

ਤੇਤਿਕ ਸੌਂਜ ਹਮਨ ਕਰਿ ਦਯੋ।
ਬਿੱਪ੍ਰ ਸਮੇਤ ਉਠੇ ਪ੍ਰਭੁ ਫੇਰ।
ਕਰਿ ਅਰਾਮ ਨਿਸ ਭਈ ਸਬੇਰ ॥੨੬॥
ਸੌਚ ਸ਼ਨਾਨ ਠਾਨਿ ਗੁਰ ਤਹਾਂ।
ਤਿਮ ਹੀ ਬਿੱਪ੍ਰ ਕਰੀ ਸੁਧ ਮਹਾਂ।
ਬਹੁਰ ਬੈਠਿ ਕਰਿ ਤਿਸ ਹੀ ਆਸਨ।
ਕਰਨਿ ਲਗੇ ਸ੍ਰੀ ਚੰਡਿ ਉਪਾਸਨ ॥੨੭॥
ਮੰਤ੍ਰਨਿ ਕੋ ਉਚਾਰ ਬਹੁ ਬਾਰੀ।
ਕਰ ਪੰਕਜ ਤੇ ਆਹੁਤਿ ਡਾਰੀ।
ਉਠਤਿ ਧੂਮ ਬਹੁ ਚਢ੍ਯੋ ਅਕਾਸ਼ਾ।
ਤਿਲ ਘ੍ਰਿਤ ਪਰੇ ਸੁ ਲਾਟ ਪ੍ਰਕਾਸ਼ਾ ॥੨੮॥
ਕੇਸ਼ਵ ਦਾਸ ਪਠਹਿ ਮੁਖ ਜਯੋਂ ਜਯੋਂ।
ਪਾਇੰ ਅਹੂਤੀ ਸ਼੍ਰੀ ਪ੍ਰਭੁ[1] ਤਯੋਂ ਤਯੋਂ। [1]ਗੁਰੂ ਜੀ।
ਆਸਨ ਸਾਧਿ[1] ਏਕ ਰਸੁ ਬੈਸੇ। [1]ਆਸਨ ਲਗਾਕੇ।
ਚੰਡਿ ਪਰਾਯਨ[1] ਕਰਿ ਮਨ ਤੈਸੇ ॥੨੯॥ [1]ਆਸਰੇ।
ਨਿੰਦ੍ਰਾ, ਛੁਧਾ, ਗਿਰਾ ਨਿਜ ਜੀਤ[1]। [1]ਨੀਂਦ, ਭੁੱਖ ਤੇ ਬੋਲਨਾ ਜਿੱਤਿਆ।
ਆਸਨ ਬੈਠੇ ਪਰਮ ਪੁਨੀਤ।
ਪ੍ਰਥਮ ਦਿਵਸ ਜਿਵ ਦੂਸਰ ਦਿਨ ਕੋ।
ਕਰੀ ਸੁ ਕ੍ਰਿੱਤ ਸਥਿਰ ਕਰਿ ਮਨ ਕੋ ॥੩੦॥
ਪੰਚ ਜਾਮ ਲੌਂ ਹੋਮ ਅਰੰਭਾ।
ਦਾਸ ਬਿਲੋਕਤਿ ਭਏ ਅਚੰਭਾ।
ਸੁਖੀ ਆਰਬਲ ਸਕਲ ਬਿਤਾਈ।
ਕਠਨ ਕ੍ਰਿਆ ਇਕ ਬਾਰਿ ਉਠਾਈ ॥੩੧॥
ਭੂਮ ਸੇਜ ਕਰਿ[1], ਭੋਜਨ ਬਰਜਯੋ। [1]ਭੁੰਞੇ ਸੌਣਾ।
ਪੰਚ ਪਹਿਰ ਲਗਿ ਬੈਠਨ ਸਿਰਜਯੋ[1]। [1]ਬੈਠਣਾ ਕੀਤਾ।
ਏਕ ਜਾਮੁ ਜਬਿ ਨਿਸਾ ਬਿਤਾਈ।

ਕਰਹਿ ਅਰਾਮ ਉਠੇ ਗੋਸਾਈਂ ॥੩੨॥
ਕੁਛ ਫਿਰ ਕਰਿ ਇਤ ਉਤ ਤਿਸ ਥਾਨ।
ਪੌਢੇ ਬਿਨਾ ਨੀਂਦ ਭਗਵਾਨ।
ਦੇਵੀ ਰੂਪ ਬਿਖੈ ਲਿਵ ਲਾਗੀ।
ਛੁਧਾ ਪਿਪਾਸਾ ਨਿੰਦ੍ਰਾ ਤਜਾਗੀ ॥੩੩॥
ਪੁਨ ਪ੍ਰਭਾਤਿ ਉਠਿ ਸੌਚ ਸ਼ਨਾਨੇ।
ਬੈਠਿ ਹਮਨ ਕੀ ਕ੍ਰਿਤ ਕੋ ਠਾਨੇ।
ਦਿਜਬਰ ਤੇ ਕ੍ਰਿਤ ਹੋਇ ਨ ਏਤੀ[†]।

[†]ਜਦ ਪੰਡਤ ਵਿਚ ਤਪੱਸਜਾ ਕਰਨ ਦਾ ਬਲ ਇੰਨਾ ਘਟ ਹੈ ਤਾਂ ਦੇਵੀ ਪ੍ਰਤੱਖਜ ਕਰਨ ਦਾ ਮਾਨ ਕਿਸ ਗੱਲੇ ਕਰਦਾ ਸੀ ਤੇ ਸਵਾ ਲੱਖ ਕਿਸ ਮੇਹਨਤ ਦਾ ਮੰਗਦਾ ਸੀ?

ਕਰਤਿ ਹਮਨ ਪ੍ਰਭੁ ਪਠਿ ਕਰਿ ਤੇਤੀ ॥੩੪॥
ਇਸੀ ਪ੍ਰਕਾਰ ਕਿਤਿਕ ਦਿਨ ਕਰਨੀ।
ਕਰੀ ਬਿਖਮ ਤਪ ਤੇ ਜਿਮ ਬਰਨੀ[1]।

[1]ਜਿਵੇਂ ਵਰਣਨ ਕੀਤੀ ਹੈ, ਕਈ ਦਿਨ ਕਠਨ ਤਪੱਸਜਾ ਨਾਲ ਕਰਨੀ (= ਕ੍ਰਿਤ) ਇਉਂ ਕੀਤੀ।

ਹਮਨ ਵਸਤੁ ਸਗਰੀ ਚਲਿ ਆਵੈ।
ਧਰੇ ਮੌਨ ਸੇਵਕ ਧਰਿ ਜਾਵੈ ॥੩੫॥
ਘ੍ਰਿੱਤ ਸੈਂਕਰੇ ਮਨ ਪਹੁੰਚੇ ਹੈ।
ਤਿਲ, ਜਵ, ਮੇਵਾ, ਤੰਦੁਲ ਲਜੈਹੈਂ।
ਬਹੁ ਸਰਕਰਾ[1] ਆਨਿ ਕਰਿ ਧਰੈਂ।

[1]ਖੰਡ।

ਬਿੱਪ੍ਰ ਹੁਕਮ ਤੇ ਮੇਲਨਿ ਕਰੈਂ ॥੩੬॥
ਬਾਸਨ ਭਰੇ ਉਠਾਵੈਂ ਦੋਊ[1]।

[1]ਦੋ (ਸੇਵਕ)।

ਜਾਇ ਟਿਕਾਵੈਂ ਗੁਰ ਢਿਗ ਸੋਊ।
ਪਰਹਿ ਅਹੂਤੀ ਹੋਇ ਸੁ ਰੀਤੋ[1]।

[1]ਖਾਲੀ।

ਤਿਮ ਹੀ ਭਰੈਂ ਸੌਜ ਜਿਮ ਕੀਤੋ[1] ॥੩੭॥

[1]ਸਮਿੱਗ੍ਰੀ ਨਾਲ ਉਵੇਂ ਭਰਦੇ ਹਨ ਜਿਵੇਂ ਕਿ (ਖਾਲੀ) ਕੀਤਾ ਸੀ।

ਜਿਤਿਕ ਪ੍ਰਮਾਣ ਅਹੂਤੀ ਕੇਰਾ।
ਲੇਹਿਂ ਤਿਤਿਕ ਨਹਿਂ ਘਾਟ ਘਨੇਰਾ।
ਮੁਖ ਤੇ ਪੜਹਿਂ ਮੰਤ੍ਰ ਕੋ ਜਬੈ।
ਅੰਤ੍ਰ[1] ਅਹੂਤੀ ਡਾਰੈਂ ਤਬੈ ॥੩੮॥

[1](ਕੁੰਡ) ਵਿਚ।

ਇਸੀ ਰੀਤਿ ਕਰਤੇ ਪ੍ਰਭੁ ਰਹੇ।
ਬਿਦਤਿ ਜਗਤ ਮਹਿ ਜਿਤ ਕਿਤ ਲਹੇ।

ਜਿਤਿਕ ਬਿੱਪ੍ਰ ਤੇ ਬੈਠਜੋ ਜਾਇ।
ਤਿਤਿਕ ਕਰਾਇ ਬਹੁਰ ਉਠਿ ਜਾਇ*
॥੩੯॥
ਪ੍ਰਭੁ ਇਕ ਆਸਨ ਪਾਤੀ ਬੈਸੇ।
ਜਾਮ ਰਾਤਿ ਲੌ ਇਸਥਿਰੁ ਤੈਸੇ।
ਪਠਨਿ ਹਮਨ, ਮਨ ਕਰਿਬੋ ਧਜਾਨ।
ਏਕਲ ਕਰਤੇ ਗੁਰ ਭਗਵਾਨ ॥੪੦॥

ਦੋਹਰਾ:
ਏਕ ਅਰਾਧਨ ਚੰਡਿਕਾ, ਭਏ ਪਰਾਯਨ[1]
ਧੀਰ।
ਬਿਦਤਹਿ ਦੈਬੇ ਹੇਤੁ ਬਰ, ਪੰਥ ਕਰਨ ਕੋ
ਬੀਰ[1] ॥੪੧॥

[1]ਚੰਡਿਕਾ ਅਰਾਧਨ ਦੇ ਪਰਾਯਨ (ਆਸ਼੍ਰੇ)।

[1]ਸੂਰਬੀਰ ਪੰਥ ਦੇ ਰਚਣੇ ਨੂੰ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤੀਯ ਰੁਤੇ 'ਦੇਵੀ' ਪ੍ਰਸੰਗ ਬਰਨਨੰ ਨਾਮ ਸਪਤਮੋ ਅੰਸੂ ॥੭॥

## ੮. [ਸ਼ਿਕਾਰ। ਹੋਮ]

੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੯

ਦੋਹਰਾ:

ਪੰਚ ਪਹਿਰ ਲੌ ਕਿਤਿਕ ਦਿਨ, ਕਰਿ ਕੈ ਹਮਨ ਪ੍ਰਕਾਰ।
ਸਵਾ ਪਹਿਰ ਕੋ ਨੇਮ ਪੁਨ, ਕੀਨਿਸਿ ਬਿੱਪ੍ਰ ਉਚਾਰਿ ॥੧॥

ਚੌਪਈ:

'ਸ੍ਰੀ ਪ੍ਰਭੁ! ਕਿਰਤ ਘਨੀ ਇਹ ਜਾਨੋ।
ਲਾਖਹੁੰ ਪਰੈਂ ਅਹੂਤੀ ਮਾਨੋ।
ਇਤੋ ਬਿਖਮ ਤਪੁ ਕਰੀਅਹਿ ਨਾਹਿ ਨ।
ਸਨੇ ਸਨੇ ਪੁਰਵਹੁ ਨਿਜ ਚਾਹਿਨ' ॥੨॥
ਪੁਨ ਸਤਿਗੁਰ ਕਰਿ ਸੌਚ ਸ਼ਨਾਨ।
ਸਵਾ ਪਹਿਰ ਬੈਠੈਂ ਇਕ ਥਾਨ।
ਪਰੈ ਅਹੂਤੀ ਜੇਤਿਕ ਜਬੈ।
ਮੰਤ੍ਰ ਪਠਨ ਕਰਿ ਹੋਮਹਿਂ ਤਬੈ ॥੩॥
ਅਲਪ ਅਹਾਰ ਕਰਹਿਂ ਪ੍ਰਭੁ ਨੀਤ।
ਪਾਇਸੁ ਆਦਿ ਸ਼ਾਂਤਕੀ ਚੀਤ[1]।

[1]ਚਿਤ ਨੂੰ ਸਤੋਗੁਣੀ ਰੱਖਣ ਵਾਲੇ ਖੀਰ ਆਦਿਕ (ਸੂਖਮ) ਭੋਜਨ ਖਾਂਦੇ ਹਨ।

ਨਹਿਂ ਬਹੁ ਬੋਲੈਂ ਨਿਸ ਦਿਨ ਮਾਂਹੀ।
ਚਿਤਵੈਂ ਚੰਡੀ ਚਿਤ, ਅਨ ਨਾਂਹੀ[1] ॥੪॥

[1]ਹੋਰ ਨਹੀਂ।

ਇਕ ਦਿਨ ਪ੍ਰਭੁ ਪਾਛਲੇ ਜਾਮੂ।
ਸੁੱਖਾ ਛਕਿ ਅਫੀਮ ਸੁਖ ਧਾਮੂ[†]।

[†]ਸੋ ਸਾਖੀ ਵਿਚ ਹੀ ਲਿਖਿਆ ਹੈ 'ਮਦਰਾ ਦਹਿਤਾ ਸਪਤ ਕੁਲ ਭੰਗ ਦਹੈ ਤਨ ਏਕ'। ਇਹ ਉਥੇ ਗੁਰੂ ਹੁਕਮ ਕਰਕੇ ਦੱਸਿਆ ਹੈ। ਦੂਸਰੇ ਹੋਮ ਕਰਨ ਕਰੌਣ ਵਾਲੇ ਲਈ ਨਸ਼ੇ ਮਨ੍ਹਾਂ ਹਨ। ਪੰਡਤ ਨੇ ਅੱਗੇ ਜਾਕੇ ਸ਼ਿਕਾਰ ਤੇ ਇਤਰਾਜ਼ ਕੀਤਾ ਹੈ ਪਰ ਭੰਗ ਅਫੀਮ ਤੇ ਕਿਉਂ ਨਹੀਂ ਕੀਤਾ?

ਸੌਚ ਸ਼ਨਾਨ ਠਾਨਿ ਕਰਿ ਚਹਯੋ।
ਪਹਿਰੇ ਬਸਤ੍ਰ ਸ਼ਸਤ੍ਰ, ਬਚ ਕਹਯੋ:- ॥੫॥
'ਹਯ ਪਰ ਜ਼ੀਨ ਪਾਇ ਤਤਕਾਲਹਿ।
ਆਨਹੁੰ ਨਿਕਟ ਅਖੇਰਹਿ ਚਾਲਹਿਂ।'
ਸੁਨਤਿ ਦਾਸ ਆਨਯੋ ਕਰਿ ਤਯਾਰ।

ਤਤਛਿਨ ਭਏ ਪ੍ਰਭੁ ਅਸਵਾਰ ॥੬॥
ਗਏ ਬਿਪਨ ਕੋ ਗਹਿਵਰ ਜਬੈ[1]। — [1]ਸੰਘਣੇ ਬਨ ਵਿਚ।
ਜੋਧਾ ਸੰਗ ਹਯਨ ਚਢਿ ਤਬੈ।
ਕਰੀ ਅਖੇਰ ਬ੍ਰਿੱਤ ਮ੍ਰਿਗ ਮਾਰੇ।
ਜਾਤਿ ਪਲਾਏ ਤੀਰ ਪ੍ਰਹਾਰੇ ॥੭॥
ਕਾਨਨ ਕੋ ਅਵਿਗਾਹਿਨ[1] ਕਰਿ ਕੈ। — [1]ਗਾਹ ਕਰਕੇ।
ਜੁਰਰੇ ਬਾਜ ਉਡਾਏ ਧਰਿ ਕੈ।
ਲਗਰ, ਝਗਰ[1], ਬਾਸ਼ੇ ਅਰੁ ਸ੍ਵਾਨ। — [1]ਇਕ (ਸ਼ਿਕਾਰੀ) ਪੰਛੀ, ਲਗਰ ਦਾ ਨਰ।
ਚੀਤਨ ਕੇ ਕਰਿ ਖੇਲ ਮਹਾਨ ॥੮॥
ਘਟਿਕਾ ਦਿਵਸ ਰਹੇ ਤਬਿ ਆਏ।
ਆਨੰਦ ਪੁਰਿ ਆਨੰਦ ਉਪਜਾਏ।
ਕਰੇ ਬਿਲੋਕਨਿ ਕੇਸ਼ਵ ਦਾਸ।
ਗਨ ਜੀਵਨ ਕੋ ਕੀਨਿ ਬਿਨਾਸ਼ ॥੯॥
ਕੋਲ[1] ਸਸੇ ਇੱਤਜਾਦਿਕ ਮਾਰੇ। — [1]ਸੂਰ।
ਤੀਤਰ, ਲਵੇ, ਬਟੇਰ ਪ੍ਰਹਾਰੇ।
ਬੰਧ ਮਤੰਗਨਿ ਪਰ ਲਟਕਾਏ।
ਹਯਨਿ ਕੁੰਜ[1] ਕੇ ਭਟ ਗਨ ਲਜਾਏ ॥੧੦॥ — [1]ਕਾਠੀ ਦੇ) ਕੁੰਡਿਆਂ ਨਾਲ ਲਟਕਾਏ।
ਬ੍ਰਿੰਦ ਜੀਵ ਮ੍ਰਿਤੁ ਪੇਖੇ ਜਬੈ।
ਕ੍ਰਿਪਾ ਅਧੀਨ ਭਯੋ ਦਿਜ ਤਬੈ।
ਦਰਸ਼ਨ ਕਰਨ ਸਮਾ ਨਿਜ ਜਾਨੇ।
ਚਲਿ ਆਯੋ ਸਤਿਗੁਰ ਜਿਸ ਥਾਨੇ ॥੧੧॥
ਆਸ਼ਿਖ ਬਾਦ ਉਚਾਰਨਿ ਕਰਜੋ।
ਹੁਕਮ ਪਾਇ ਚੌਂਕੀ ਪਰ ਥਿਰਜੋ।
ਲਖਿ ਅਵਸਰ ਕੋ ਬਾਕ ਬਖਾਨਾ।
'ਨ੍ਰਿਪ ਕੋ ਸੇਵਨ ਕਠਨ ਮਹਾਨਾ[1] ॥੧੨॥ — [1]ਰਾਜੇ ਦੀ ਸੇਵਾ (ਨੌਕਰੀ ਕਰਨੀ) ਬੜੀ ਔਖੀ ਹੈ।
ਤਉ ਜਿ ਕੁਛ ਬੂਝਜੋ ਨ੍ਰਿਪ ਚਹੈ।
ਮਤਿ ਅਨੁਸਾਰ ਸੁਮਤਿ ਤਬਿ ਕਹੈ।
ਬਿਨਾ ਬੂਝਿਬੇ ਕਹਨ ਨ ਬਨੇ।
ਨਹਿਂ ਸਨਮਾਨਹਿ, ਜੇ ਇਮ ਭਨੇ[1] — [1]ਐਵੇਂ ਜੇ ਆਖੇ।

॥੧੩॥
ਧੀਰ ਪੁਰਸ਼[1] ਕੀ ਹੈ ਅਸ ਚਾਲ। [1]ਬੁਧੀਮਾਨ।
ਤਊ ਜਿ ਹੁਇ ਉਪਕਾਰ ਬਿਸਾਲ।
ਬਿਨਾ ਬੂਝਿਬੇ ਬੁੱਧਿ ਜਨ ਕਹੈਂ।
ਮਾਨਹਿ ਨ੍ਰਿਪ ਕੈਧੌਂ ਨਹਿਂ ਚਹੈ[1] [1]ਚਾਹੇ ਰਾਜਾ ਮੰਨੇ ਯਾ ਨਾ (ਮੰਨੇ)।
॥੧੪॥
ਮਹਾਂ ਪ੍ਰਯੋਗ ਬਨੇ ਤੁਮ ਕਰਤਾ।
ਬਿਘਨ ਨ ਪਰੈ, ਚਹੌਂ ਗਨ ਹਰਤਾ[1]। [1]ਮੈਂ ਚਾਹੁੰਦਾ ਹਾਂ ਕਿ ਸਾਰੇ (ਵਿਘਨ) ਨਾਸ਼ ਹੋਣ।
ਮੰਗਲ ਆਦਿ ਪੁੰਨ ਬਹੁ ਦਾਨ।
ਕਰਿਬੇ ਬਨਹਿਂ ਕਾਜ ਸਿਧ ਠਾਨਿ
॥੧੫॥
ਤੁਮ ਗਨ ਮ੍ਰਿਗਨਿ ਪੰਛੀਅਨਿ ਘਾਯੋ।
ਨਾਹਕ ਹਿੰਸਾ ਕਰਮ ਕਮਾਯੋ।
ਬਡ ਬੁਧਿਵੰਤਨ ਕੇ ਸਿਰਮੌਰ।
ਰਿਦੈ ਬਿਚਾਰਹੁ ਹਰਿ ਸਿਰਮੌਰ[1] [1]ਹਰੀ ਜੀ ਸਾਰਿਆਂ ਦਾ ਸ਼ਿਰੋਮਣੀ ਹੈ।
॥੧੬॥
ਸਭਿ ਜੀਵਨ ਮਹਿਂ ਬਜਾਪਜੋ ਸੋਇ।
ਜਿਤਿਕ ਜਗਤ ਦੀਖਤਿ ਸਭਿ ਕੋਇ।
ਹਿੰਸਾ ਕਰਨੀ ਨਾਹਿਨ ਨੀਕੀ।
ਜੋ ਤੁਮ ਕਰੀ ਖਗਨਿ ਮ੍ਰਿਗ ਜੀ ਕੀ
॥੧੭॥
ਮੈਂ ਚਾਹੌਂ ਹੁਇ ਪੂਰ ਪ੍ਰਯੋਗ।
ਨਾਂਹਿ ਤ ਕਰੈਂ ਹਾਸ ਸਭਿ ਲੋਗ।
ਦੇਵਿ ਅਰਾਧਨ ਤਤਪਰ ਰਹੀਅਹਿ।
ਜਿਸ ਤੇ ਬਿਦਤਹਿ ਤਿਮ ਤੁਮ ਚਹੀਯਹਿ
॥੧੮॥
ਹਿੰਸਾ ਕੇ ਸਮ ਦੋਸ਼ ਨ ਕੋਈ।
ਆਗੇ ਜਥੋਂ ਰਾਵਰਿ ਇਛ ਹੋਈ।
ਤਥਾ ਕਰਹੁ ਮਨ, ਸਮੁਝਿ ਬਿਚਾਰਹੁ।
ਮਮ ਬਚ ਭਲੋ ਬੁਰੋ ਨਿਰਧਾਰਹੁ[†]'
॥੧੯॥

†ਕਾਲੀ ਜਿਸ ਦੀ ਅਰਾਧਨਾ ਹੋ ਰਹੀ ਹੈ, ਰਾਖਸ਼ਭੱਖਣੀ ਹੈ, ਇਸ ਦੀ ਮੂਰਤੀ ਅੱਗੇ ਸੰਢੇ ਬੱਕਰੇ ਰੋਜ਼ ਭੇਟਾ ਹੁੰਦੇ ਹਨ, ਵਿੰਧਜਾ ਵਾਲੇ ਕਾਲੀ ਮੰਦਰ ਵਿਚ ਲਹੂ ਨਹੀਂ ਸੁੱਕਦਾ, ਜੁਆਲਾ ਜੀ ਬਕਰਿਆਂ ਦਾ ਭੋਗ ਲਗਦਾ ਹੈ, ਇਹੋ ਹਾਲ ਕਾਲੀ ਬਾੜੀ ਕਲਕਤੇ ਹੈ। ਫਿਰ ਜੁੱਧਾਂ ਜੰਗਾਂ ਦੇ ਲਹੂ ਦੇਵੀ ਨੂੰ ਅਰਪਨ ਹੁੰਦੇ ਹਨ। ਗੁਰੂ ਜੀ ਤੋਂ ਪ੍ਰਗਟ ਹੋਣ ਵੇਲੇ ਦੇਵੀ ਲਹੂ ਦੀ ਭੇਟ ਲੈਂਦੀ ਹੈ ਫਿਰ ਏਥੇ ਕੇਸ਼ਵ ਦਾਸ ਜੀ ਐਉਂ ਜਣਾਉਂਦੇ ਹਨ ਕਿ ਮਾਨੋ ਦੇਵੀ ਕੋਈ 'ਜੈਨੀ' ਵਜਕਤੀ ਹੈ। ਪ੍ਰਗਟ ਹੋਕੇ ਬੀ ਤਾਂ ਦੇਵੀ ਨੇ ਕ੍ਰਿਪਾਨ ਦੇਣੀ ਤੇ ਤੁਰਕ ਮਾਰਨੇ ਦੱਸਣੇ ਹਨ। ਦੇਵੀ ਨੂੰ ਸ਼ਿਕਾਰ ਤੱਕ ਕੇ ਖੁਸ਼ ਹੋਣਾ ਚਾਹੀਦਾ ਸੀ ਕਿ ਨਰਾਜ਼? ਦੇਵੀ ਪ੍ਰਗਟਾਉਣ ਦੇ ਪ੍ਰਸੰਗਾਂ ਵਿਚ ਐਸੀਆਂ ਅਸੰਗਤੀਆਂ ਅਨੇਕਾਂ ਹਨ।

ਸੁਨਿ ਕਰਿ ਦਿਜਬਰ ਕੇ ਅਸ ਬੈਨ।
ਮਨ ਮੁਰਝਾਨੋ ਕਰੁਨਾ ਨੈਨ[1]। — [1]ਬ੍ਰਾਹਮਣ ਦਾ ਮਨ ਮੁਰਝਾਇਆ (ਦੇਖਿਆ) ਗੁਰੂ ਜੀ ਨੇ।
ਸਭਿ ਸੁਭਟਨ ਸੋਂ ਬਚਨ ਬਖਾਨਾ।
'ਕਰ ਦਿਹੁ ਮ੍ਰਿਗ ਖਗ ਬੰਧਨ ਹਾਨਾ ॥੨੦॥
ਪੰਡਤ ਕੋ ਪ੍ਰਮੋਦ[1] ਹਮ ਰਾਖਨਿ। — [1]ਖੁਸ਼ੀ।
ਕਹਜੋ[1] ਮਾਨੀਐ ਕਰਿ ਅਭਿਲਾਖਨ।' — [1](ਇਸ ਦਾ) ਕਿਹਾ।
ਤਤਛਿਨ ਭਟਨਿ ਛੋਰਿ ਜਬਿ ਦੀਏ।
ਮਰੇ ਹੁਤੇ ਸਮੁਦਾਇ ਸੁ ਜੀਏ ॥੨੧॥
ਕੋ ਉਡਿ ਚਢੇ ਅਕਾਸ਼ ਮਝਾਰਾ।
ਕੋ ਦੌਰੇ ਭੂ ਪਰ ਡਰ ਧਾਰਾ।
ਕੇਚਿਤ ਬਾਂਏ ਕੇਚਿਤ ਦਾਂਏ।
ਧਾਏ ਜਨੁ[1] ਜੀਵਤ ਗਹਿ ਲਜਾਏ ॥੨੨॥ — [1]ਜਾਣੋ ਇਉਂ ਦੌੜੇ...।
ਕੇਸ਼ਵ ਅਵਿਲਕੋਤਿ ਬਿਸਮਾਯੋ।
'ਧੰਨ ਧੰਨ' ਕਹਿ ਜਸੁ ਬਿਰਧਾਯੋ।
'ਪੂਰਨ ਪੁਰਖ ਅਹੋ ਸਮਰੱਥ।
ਮਾਰਨ ਜੀਵਾਲਨਿ ਤੁਮ ਹੱਥ ॥੨੩॥
ਮੈਂ ਨਹਿਂ ਜਾਨਿ ਸਕਜੋ ਅਸ ਭੇਵ।
ਜਗਤ ਈਸ਼ ਤੁਮ ਦੇਵਨ ਦੇਵ।
ਜਥਾ ਜੋਗ ਰਾਵਰਿ ਗੁਰਿਆਈ[1]। — [1]ਭਾਵ ਆਪ ਦੀ ਗੁਰਿਆਈ ਠੀਕ ਠੀਕ ਗੁਰਿਆਈ ਹੈ। (ਅ) ਗੁਰਿਆਈ ਦੇ ਆਪ ਲਾਇਕ ਹੋ।
ਮਾਨਹਿਂ ਬੈਨ ਦਾਸ ਸਮੁਦਾਈ ॥੨੪॥
ਕਜੋਂ ਨਹਿਂ ਸਿਖ ਕੋ ਕਸ਼ਟ ਮਿਟਾਵਹੁ।
ਅੰਤਕ[1] ਦੁਖ ਤੇ ਅੰਤ ਬਚਾਵਹੁ। — [1]ਜਮ ਦੇ।
ਪੁੰਨ ਪਾਪ ਕੋ ਲਗਹਿ ਨ ਲੇਸੂ।

ਨਰ ਲੀਲਾ ਠਾਨਹੁ ਜਗਤੇਸ਼ੂ! ॥੨੫॥
ਜਿਸ ਪਰ ਕ੍ਰਿਪਾ ਆਪ ਕੀ ਹੋਇ।
ਪ੍ਰਭੁ ਸਰੂਪ ਤੁਮ ਜਾਨਹਿਂ ਸੋਇ।
ਅਬਿ ਨਿਸ਼ਚਾ ਮੇਰੇ ਮਨ ਆਯੋ।
ਧਰਮ ਹੇਤੁ ਤਨ ਕੋ ਤੁਮ ਪਾਯੋ†' ॥੨੬॥

†ਜੋ ਸਮਰਥ ਮਾਰੇ ਜੀਵ ਜਿਵਾ ਸਕਦਾ ਹੈ ਉਸ ਦੀ ਸ਼ਕਤੀ ਵਿਚ ਕਿਸ ਥਾਵੇਂ ਨਜੂਨਤਾ ਹੈ ਕਿ ਦੇਵੀ ਨੇ ਜੋ ਪੂਰੀ ਕਰਨੀ ਹੈ? ਤੇ ਜਿਸ ਨੂੰ ਫਿਰ ਕੇਸ਼ੋ ਦਾਸ ਜੈਸੇ ਜੀਵ ਦੀ ਸਹਾਇਤਾ ਦੀ ਲੋੜ ਹੈ।

ਸੁਨਿ ਪ੍ਰਭੁ ਕਹਜੋ 'ਤੁਮਹਿ ਅਨੁਸਾਰੇ।
ਕਰਮ ਕਰਨਿ ਸਭਿ ਹਮ ਉਰ ਧਾਰੇ।
ਜੇ ਤੁਮ ਕਹੁ ਇਹ ਲਗਹਿਂ ਨ ਆਛੇ।
ਨਹੀਂ ਕਦਾਚਿਤ ਹਮ ਕਹੁ ਬਾਂਛੇ' ॥੨੭॥
ਸੁਨਿ ਹਰਖਾਇ ਗਯੋ ਨਿਜ ਡੇਰੇ।
ਰਿਦੈ ਬਿਚਾਰ ਕਰਤਿ ਬਹੁਤੇਰੇ।
-ਇਸ ਜਗ ਮਹਿਂ ਧਨ ਪਾਵਨ ਆਦਿ।
ਇਨ ਤੇ ਬਨਹਿ ਮੋਹਿ ਅਹਿਲਾਦ ॥੨੮॥
ਦੁਤੀਏ ਜਸੁ ਪਾਵੋਂ ਅਬਿਨਾਸ਼ੀ।
ਜਿਤ ਕਿਤ ਜਗ ਮਹਿਂ ਗੁਰਸਿਖ ਰਾਸੀ।
ਤ੍ਰਿਤੀਏ ਇਨ ਸੰਗ ਨਾਮ ਜੁ ਮੇਰਾ।
ਰਹੇ ਸਦਾ ਥਿਰ ਜਗਤ ਬਡੇਰਾ ॥੨੯॥
ਇਨ ਕੀ ਕਥਾ ਕਰਹਿਂ ਕਵਿ ਜੇਈ।
ਜਗਦੰਬਾ ਜਗ ਮਹਿਂ ਬਿਦਤੇਈ।
ਤਹਾਂ ਨਾਮ ਮੇਰੋ ਬਰਨੈਂਗੇ।
ਲੋਕ ਹਜ਼ਾਰਹੁਂ ਸੁਨਹਿਂ ਭਨੈਂਗੇ ॥੩੦॥
ਨਿਸ਼ਚੈ ਅਸਿਧੁਜ ਕੋ ਗੁਰਨੰਦ†।

†ਜੋ ਵਾਹਿਗੁਰੂ ਦਾ ਪੁੱਤ੍ਰ ਹੈ ਉਸ ਨੂੰ ਆਦਿ ਸ਼ਕਤੀ ਜੋ ਮਾਤਾ ਹੈ ਕਿਵੇਂ ਪ੍ਰੋਖ ਹੋ ਸਕਦੀ ਹੈ? ਕਦੇ ਪੁੱਤ੍ਰ ਨੂੰ ਮਾਂ ਪਿਉ ਵੀ ਉਹਲੇ ਹੁੰਦੇ ਹਨ।

ਸੁਜਸੁ ਬਿਦਤ ਜਿਮ ਪੂਰਨਚੰਦ।
ਪੁਨ ਪਰਲੋਕ ਬਿਖੈ ਸੁਖ ਪਾਇ।
ਸਕਲ ਰੀਤਿ ਕੀ ਕਰਹਿਂ ਸਹਾਇ ॥੩੧॥

ਦੀਰਘ ਹੁਤੇ ਭਾਗ ਮਮ ਪੂਰਬ।
ਮਿਲ੍ਯੋ ਅਚਾਨਕ ਪ੍ਰਭੂ ਅਪੂਰਬ[1]। — [1]ਅਸਚਰਜ।
ਜਗਦੰਬਾ ਕੇ ਬਿਦਤਨ ਮਾਂਹੀ।
ਅਬਿ ਸੰਦੇਹ ਬਨੈ ਕਿਮ ਨਾਂਹੀ ॥੩੨॥
ਨਰ ਲੀਲਾ ਕੇ ਹੁਇ ਅਨੁਸਾਰੀ।
ਮੁਹਿ ਜਸੁ ਦੈਨ ਆਦਿ ਕ੍ਰਿਤ ਕਾਰੀ[†]-। — [†]ਜੇ ਕਿਸੇ ਨੂੰ ਜਸ ਦੇਣ ਤੇ ਜਗਤ ਲੀਲ੍ਹਾ ਕਰਨ ਲਈ ਹੀ ਸਾਰਾ ਕੁਛ ਕਰ ਰਹੇ ਹਨ ਤਾਂ ਸਹੀ ਹੋ ਗਿਆ ਕਿ ਆਪ ਨੂੰ ਦੇਵੀ ਪ੍ਰਗਟਾਉਣ ਦੀ ਆਵੱਸ਼ਕਤਾ ਨਹੀਂ ਸੀ ਇਹ ਇਕ ਚੋਜ ਸੀ, ਤਾਂ ਵੀ ਆਪਦਾ ਇਸ਼ਟ ਦੇਵੀ ਸਿੱਧ ਨਹੀਂ ਹੁੰਦਾ।
ਇਮ ਦਿਜਿੰਦ੍ਰ ਆਨੰਦ ਬਿਲੰਦ।
ਕਰਤਿ ਬਿਚਾਰਨਿ ਕਿੱਤ ਮੁਕੰਦ[1†] ॥੩੩॥ — [1]ਮੁਕੰਦ (ਗੁਰੂ ਜੀ ਦੀ) ਕੀਰਤੀ ਵਿਚਾਰਦਾ ਹੈ। [†]ਪਾ:-ਕਰਤਿ ਬਿਚਾਰ ਸੁ ਕ੍ਰਿੱਤ ਮੁਕੰਦ।
ਨਿਸਾ ਭਈ ਕਰਿ ਖਾਨ ਰੁ ਪਾਨ।
ਸੁਪਤਿ ਜਥਾ ਸੁੱਖ ਕ੍ਰਿਪਾ ਨਿਧਾਨ।
ਜਾਮ ਜਾਮਨੀ ਤੇ ਉਠਿ ਜਾਗੇ।
ਸੌਚ ਸ਼ਨਾਨ ਕਰਨ ਤਬਿ ਲਾਗੇ ॥੩੪॥
ਸੁੱਖਾ ਅਰੁ ਅਫੀਮ ਛਕਿ ਕਰ ਕੈ।
ਬਸਤ੍ਰ ਸ਼ਸਤ੍ਰ ਦੁਤਿਵੰਤ ਪਹਿਰਿ ਕੈ।
ਬਿੱਪ੍ਰ ਹਕਾਰਜ ਸੰਗ ਮਿਲਾਏ।
ਚਢਿ ਤੁਰੰਗ ਗਮਨੇ ਸੁਖਦਾਇ ॥੩੫॥
ਕੇਸ਼ੋ ਦਾਸ ਅਰੂਢਿ ਝੰਪਾਨ[1]। — [1]ਪਾਲਕੀ ਤੇ।
ਨੈਣਾਦੇਵੀ ਕੀਨਿ ਪਯਾਨ।
ਸੌਜ ਸਮਾਜ ਹਮਨ ਕੋ ਸਾਰਾ।
ਰਾਖ੍ਯੋ ਦਾਸਨ ਬਹੁ ਕਰਿ ਤਯਾਰਾ ॥੩੬॥
ਉਤਲਾਵਤਿ ਪਹੁੰਚੇ ਗੋਸਾਈਂ।
ਦਿਵਸ ਚਢੇ ਲਗਿ ਥਿਰੇ ਸਥਾਈ[1]। — [1]ਉਸ ਥਾਂ ਤੇ। (ਅ) ਟਿਕਕੇ।
ਸਵਾ ਪਹਿਰ ਕੋ ਹਮਨ ਕਰੰਨ।
ਨੇਮ ਸਹਿਤ ਸੋ ਮੰਤ੍ਰ ਪਠੰਨ ॥੩੭॥
ਦੁਹਿਦਿਸ਼ਿ ਹਮਨ ਕੁੰਡ ਕੇ ਆਸਨ।
ਏਕ ਬਿਨਾਂ ਜਿਨ ਦੂਜੀ ਆਸ ਨ।
ਬੈਠੇ ਦਿਜ ਸਮੇਤ ਬਿਧਿ ਸੰਗ।

ਸੁਚ ਹ੍ਵੈ ਕਰਿ ਜਲ ਤੇ ਸਰਬੰਗ ॥੩੮॥
ਧ੍ਯਾਨ ਭਗਵਤੀ ਕੋ ਤਬਿ ਠਾਨਾ।
ਦੁਹਿਨ ਬਦਨ ਤੇ ਮੰਤ੍ਰ ਬਖਾਨਾ।
ਪਾਵਕ ਬਿਖੈ ਅਹੁਤਿ ਕਰਿ ਪਾਵਨ।
ਕੀਨਿ ਹੁਤਾਸਨ ਲਾਟ ਉਠਾਵਨਿ ॥੩੯॥
ਵਹਿਰ ਕੁੰਡ ਤੇ ਚਰੂ[1] ਨ ਪਰੈ।
ਬਿਧਿ ਸੋਂ ਗੁਰੂ ਪਾਇਬੋ ਕਰੈਂ।
ਹਮਨ ਸੁ ਲੱਛਨ ਹੋਵਤਿ ਜਯੋਂ ਜਯੋਂ।
ਬਿੱਪ੍ਰ ਅਨੰਦ ਧਰਤਿ ਹੈ ਤਯੋਂ ਤਯੋਂ ॥੪੦॥
ਪਠਨਿ ਮੰਤ੍ਰ ਕੋ ਨੇਮ ਜਿਤੇਕ।
ਬਿਧਿ ਸੋਂ ਹੋਮਤਿ ਪਠਯੋ ਤਿਤੇਕ।
ਬਹੁਰ ਉਠੇ ਪ੍ਰਭੁ ਪੁਰਿ ਕੋ ਆਏ।
ਮੰਗਲ ਮੋਦ ਹੋਤਿ ਸਮੁਦਾਏ ॥੪੧॥
ਅਲਪ ਅਹਾਰ ਕਰੈਂ ਪ੍ਰਭੁ ਤਬੈ।
ਅਲਪ ਬੋਲਿਬੋ ਸੁਨਿਬੋ ਸਬੈ।
ਨਿੰਦ੍ਰਾ ਅਲਪ, ਸੁ ਜਾਗਤਿ ਰਹੈਂ।
ਦੇਵੀ ਬਿਦਤਿਨਿ ਕੋ ਚਿਤ ਚਹੈਂ ॥੪੨॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁੱਤੇ 'ਅਖੇਰ' ਪ੍ਰਸੰਗ ਬਰਨਨੰ ਨਾਮ ਅਸ਼ਟਮੋ ਅੰਸੂ ॥੮॥

[1]ਅਹੂਤੀ ਦੇਣ ਵਾਸਤੇ ਤਿਆਰ ਕੀਤਾ ਅੰਨ [ਸੰਸ., ਚਰੁ]।

## ੯. [ਸ੍ਵਪਨ ਦਰਸ਼ਨ]

੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੦

ਦੋਹਰਾ:

ਕਰਤੇ ਹਮਨ ਬਿਧਾਨ ਕੋ, ਬੀਤ ਗਏ ਪੰਚ ਮਾਸ।
ਸੌਂਜ ਹਜ਼ਾਰਹੁਂ ਮਣ ਪਰੀ, ਪਾਵਕ ਭਏ ਪ੍ਰਕਾਸ਼ ॥੧॥

ਚੌਪਈ:

ਮਾਸ ਅਸੌਜ ਸੁਕਲ ਪਖ ਆਯੋ।
ਨੌਮੀ ਦਸ਼ੋਸ ਅਨੰਦ ਉਪਾਯੋ।
ਸਰਬ ਠੌਰ ਤੇ ਪੂਜ ਬਡੇਰੀ[1]।
ਹਮਨ ਸੁ ਮੰਤ੍ਰ ਕੀਨ ਬਹੁ ਬੇਰੀ ॥੨॥
ਪੰਚ ਪਹਿਰ ਕੌ, ਨਉ ਦਿਨ ਹੋਵਾ[1]।
ਨਿਸ ਮਹਿਂ ਦੇਵੀ ਦਰਸ਼ਨ ਜੋਵਾ।
ਸੁਪਨ ਬਿਖੇ ਮਿਲਿ ਕਰਿ ਜਗਮਾਈ।
ਨਿਜ ਆਵਨਿ ਕੋ ਦਿਯੋ ਬਤਾਈ ॥੩॥
'ਹੇ ਸੁਤ! ਹੋਮਹੁ ਮੰਤ੍ਰ ਸਮੇਤਾ।
ਧਰਹੁ ਧਯਾਨ ਮੁਝ ਆਵਨਿ ਹੇਤਾ।
ਸਮੋ ਹੋਇ ਦਰਸ਼ਨ ਕੋ ਜਬੈ।
ਏਕ ਵਾਰ ਆਵੌਂ ਚਲਿ ਤਬੈ ॥੪॥
ਸਫਲ ਮਨੋਰਥ ਕਰਹੁਂ ਤੁਹਾਰਾ।
ਦੈ ਹੋਂ ਬਰ ਜਿਮ ਰਿਦੈ ਮਝਾਰਾ।'
ਸੁਪਤਹਿਂ ਸਵਾ ਜਾਮ ਕੈ ਜਾਮੂ।
ਉਠੇ ਸ੍ਵਪਨ ਜਾਨਯੋ ਅਭਿਰਾਮੂ[1] ॥੫॥
ਸੌਚ ਸ਼ਨਾਨੇ ਆਨੰਦ ਮਹਾਨਾ।
ਬਸਤ੍ਰ ਸ਼ਸਤ੍ਰ ਬੈਠੇ ਸਵਧਾਨਾ।
ਦਿਜਬਰ ਮਿਲਯੋ ਆਨਿ ਥਿਰ ਹੋਵਾ।
ਕਹਯੋ ਗੁਰੂ ਜਿਮ ਸੁਪਨਾ ਜੋਵਾ ॥੬॥
ਸੁਨਿ ਕਰਿ ਕੇਸ਼ਵਦਾਸ ਅਨੰਦਯੋ।
'ਜੈ ਜਗਦੰਬਾ' ਕਹਿ ਕਹਿ ਬੰਦਯੋ।
'ਸਫਲਹਿਗੀ ਸਭਿ ਕ੍ਰਿਤ ਹਮਾਰੀ।
ਜਿਸ ਦਿਨ ਦਰਸ ਲੇਹੁ ਇਕ ਬਾਰੀ
॥੭॥

[1]ਸਾਰੇ ਥਾਂਵਾਂ ਤੇ (ਦੇਵੀ) ਬਹੁਤ ਪੂਜੀ ਦੀ ਹੈ।

[1]ਪੰਜ ਪਹਿਰ (ਰੋਜ਼ ਪੂਜਾ ਕਰਦਿਆਂ) ਨੌ ਦਿਨ ਹੋ ਗਏ ਸਨ (ਨੌਮੀ ਥਿਤ ਵਾਲੇ ਦਿਨ)।

[1]ਸੁਤੇ ਹੋਏ ਸਵਾ ਪਹਿਰ ਰਾਤ ਰਹਿੰਦੀ ਉਠੇ, (ਉਸ) ਸੁਪਨੇ ਨੂੰ ਚੰਗਾ ਜਾਣਿਆ।

ਸੁਨਹੁ ਗੁਰੂ ਜੀ! ਅਧ† ਕ੍ਰਿਤ[1] ਹੋਈ।
ਬਿਦਤਹਿ ਜਿਸ ਦਿਨ ਪੂਰਨ ਸੋਈ[1]।
ਨੇਮ ਸਮੇਤ ਹਮਨ ਕੋ ਕਰਹੁ।
ਧ੍ਯਾਨ ਜਥਾਵਤ ਨਿਤਪ੍ਰਤਿ ਧਰਹੁ ॥੮॥
ਪਠਿ ਪਠਿ ਮੰਤ੍ਰ ਹੋਮ ਹੁਇ ਜੇਤਾ।
ਕਾਰਜ ਬਨਜੋਂ ਜਾਨੀਐ ਤੇਤਾ।'
ਸੁਨਿ ਦਿਜ ਤੇ ਸਤਿਗੁਰੂ ਚਿਰਕਾਲਾ।
ਲਗੇ ਬੈਠਿਬੇ ਤਬਹਿ ਬਿਸਾਲਾ ॥੯॥
ਦ੍ਵਾਦਸ਼ ਜਾਮਹਿ ਕੋ ਇਕ ਆਸਨ[1]।
ਹੋਮ ਕਰਹਿਂ ਬਡ ਲਾਟ ਪ੍ਰਕਾਸ਼ਨਿ।
ਅੰਮ੍ਰਿਤ ਵੇਲੇ ਬੈਠਨਿ ਕਰੇ।
ਸੰਧ੍ਯਾ ਲਗਿ ਇਕ ਸਮ ਹੀ ਥਿਰੇ ॥੧੦॥
ਸਰਬ ਨਿਸਾ ਪੁਨ ਪਠਤੇ ਰਹੈਂ।
ਅਗਲੇ ਦਿਵਸ ਹਮਨ ਹੀ ਚਹੈ।
ਸੰਧ੍ਯਾ ਦੁਤੀ ਹੋਇ ਤਬ ਹਟੈਂ।
ਦ੍ਵਾਦਸ਼ ਪਹਿਰ ਮੰਤ੍ਰ ਹੀ ਰਟੈ† ॥੧੧॥
ਤਬਿ ਕਿਛ ਖਾਨ ਪਾਨ ਕੋ ਕਰੈਂ।
ਨਿੰਦ੍ਰਾ ਅਲਪ ਭੂਮ ਪਰ ਥਿਰੈਂ।
ਚਤੁਰ ਪਹਿਰ ਬਿਸਰਾਮ ਕਰੰਤੇ।
ਅੰਮ੍ਰਿਤ ਵੇਲੇ ਉਠਤਿ ਪਠੰਤੇ ॥੧੨॥
ਤਿਮ ਹੀ ਹਮਨ ਅਗਨਿ ਮਧ ਕਰੈਂ।
ਚਰੂ ਸੁ ਕਰ ਪੰਕਜ ਮਹੁਂ ਧਰੈਂ[1]।
ਦ੍ਵਾਦਸ਼ ਪਹਿਰ ਹੋਮ ਆਰੰਭਾ।
ਸਕਲ ਬਿਲੋਕਤਿ ਭਏ ਅਚੰਭਾ ॥੧੩॥

[1]ਅੱਧੀ ਕਾਰ। † ਪਾ:-ਅਬ।
[1]ਜਿਸ ਦਿਨ ਪ੍ਰਗਟੇਗੀ ਉਸ ਦਿਨ ਪੂਰੀ ਹੋਵੇਗੀ।
[1]ਬਾਰਾਂ ਪਹਿਰ ਦਾ ਇਕ ਆਸਨ।
†੧੨ ਪਹਿਰ ਯਾ ੩੬ ਘੰਟੇ ਦਾ ਇਕ ਆਸਨ, ਬਿਨਾ ਨਿੰਦ੍ਰਾ ਤੇ ਅੰਨ ਜਲ ਦੇ ਹੋ ਸਕਣਾ ਗੁਰੂ ਜੀ ਲਈ ਮੁਮਕਿਨ ਤਾਂ ਹੈ ਪਰ ਅਤਯੰਤ ਕਸ਼ਟ ਵਾਲਾ ਹੈ। ਅੱਗ ਦੇ ਸਾਹਮਣੇ ਬੈਠਣਾ, ਸਹਿਜਾਨੰਦ ਵਿਚ ਰਹਿਣ ਵਾਲੇ ਰਾਜ ਜੋਗ ਵਾਲੇ ਅਵਤਾਰ, ਜਨਮ ਤੋਂ ਸਿੱਧੀਆਂ ਦੀ ਪ੍ਰਾਪਤੀ ਵਾਲੇ ਕਿਵੇਂ ਇੰਨੇ ਕਸ਼ਟ ਵਿਚ ਨਿਜ ਨੂੰ ਪਾ ਸਕਦੇ ਹਨ? ਕਵੀ ਜੀ ਪੰਡਤ ਜੀ ਦਾ ੩੬ ਘੰਟੇ ਨਾਲ ਬੈਠਣਾ ਨਹੀਂ ਦੱਸ ਰਹੇ।
[1]ਹੱਥ ਕਵਲ ਵਿਚ ਧਾਰਦੇ ਹਨ ਚਰੂ।

ਮਹਾਂ ਉੱਗ੍ਰ ਤਪ ਤਾਪਨ ਕਰਿਹੀਂ।
ਰੈਨ ਦਿਨਾ ਮਨ ਧਯਾਨ ਸੁ ਧਰਿਹੀਂ।
ਚਤਰਭੁਜੀ ਮਹਿਂ ਬ੍ਰਿਤਿ ਠਹਿਰਾਈ।
ਭੇ ਇਕ ਰੂਪ ਨ ਅੰਤਰ ਰਾਈ ॥੧੪॥
ਕੇਤਿਕ ਦਿਨ ਇਸ ਬਿਧਿ ਕੋ ਕਰਿ ਕੈ।
ਕਰਤਿ ਪ੍ਰਸੰਨ ਚੰਡਿ ਹਿਤ ਧਰਿ ਕੈ।
ਪੁਨ ਗੁਰ ਅਪਰ ਨੇਮ ਕੋ ਲਾਗੇ।
ਸਵਾ ਜਾਮ ਜਾਮਨਿ ਤੇ ਜਾਗੇ ॥੧੫॥
ਦ੍ਵੈ ਘਟਿਕਾ ਮਹਿਂ ਸੌਚ ਸ਼ਨਾਨੈ।
ਜਾਮ ਰਹੀ ਤੇ ਹੋਮਨਿ ਠਾਨੈਂ।
ਸਵਾਜਾਮ ਦਿਨ ਆਵਹਿ ਜਾਵਦ।
ਬੈਠੇ ਰਹੈਂ ਏਕ ਰਸ ਤਾਵਦ ॥੧੬॥
ਗਿਰ ਪਰ ਹੀ ਬਾਸਾ ਬਹੁ ਕਰੇਂ।
ਆਇਂ ਕਦਾਚਿਤ ਆਨੰਦਪੁਰੇ।
ਪੂਰਬ ਦੇਸ਼ ਆਦਿ ਬੰਗਾਲਾ।
ਉਤ ਕੀ ਸੰਗਤਿ ਮੇਲ ਬਿਸਾਲਾ
॥੧੭॥
ਬ੍ਰਹਮਪੁੱਤ੍ਰ ਲਗਿ ਢਾਕਾ ਆਦਿ।
ਪਟਣਾ ਅਰੁ ਮਖਸੂਦਾਵਾਦ।
ਦਰਸ਼ਨ ਹੇਤੁ ਅਨੰਦਪੁਰਿ ਆਏ।
ਅਨਿਕ ਅਕੋਰਨਿ ਅਰਪਨਿ ਲਜਾਏ
॥੧੮॥
ਆਨਿ ਅਨੰਦਪੁਰਿ ਡੇਰਾ ਕੀਨਾ।
ਸਿੱਖ ਹਜ਼ਾਰਹੁਂ ਬਡੇ ਪ੍ਰਬੀਨਾ।
ਸੁਨਜੋਂ ਸਭਿਨਿ 'ਸਤਿਗੁਰ ਗਿਰ ਪਰ
ਹੈਂ।
ਜਗਦੰਬਾ ਕੋ ਪੂਜਨਿ ਕਰਿਹੈਂ' ॥੧੯॥
ਲਯੋ ਮਸੰਦ ਸੰਗ ਤਬਿ ਸੰਗਤਿ।
ਦਰਸ਼ਨ ਚਹੈਂ ਪ੍ਰੇਮ ਮਨ ਰੰਗਤਿ।
ਗਏ ਸਕਲ ਚਲਿ ਕੈ ਤਿਸ ਥਾਨਾ।
ਜਹਾਂ ਬਿਰਾਜਤਿ ਕ੍ਰਿਪਾ ਨਿਧਾਨਾ

॥੨੦॥
ਮੰਤ੍ਰ ਪਾਠ ਕਰਿ ਲੀਨਿ ਹਮਨ ਜਬਿ।
ਉਠੇ ਭਵਨ ਤੇ ਆਨਿ ਪ੍ਰਭੂ ਤਬਿ।
ਨਾਨਾ ਚਿੱਤ੍ਰਤਿ ਫਰਸ਼ ਮਹਾਨਾ।
ਬੈਠਿ ਬਿਰਾਜਤਿ ਭੇ ਤਿਸ ਥਾਨਾ
॥੨੧॥
ਹੁਕਮ ਭਯੋ 'ਸੰਗਤਿ ਅਬਿ ਆਵੈ।
ਮਾਨੋ ਕਾਮਨਾ ਦਰਸ਼ਨ ਪਾਵੈ।'
ਜਾਇ ਮੇਵਰੇ ਤੁਰਤ ਹਕਾਰੇ।
ਸਹਿਤ ਮਸੰਦਨ ਸਿੱਖ ਹਜ਼ਾਰੇ ॥੨੨॥
ਹਰਖਤਿ ਹੁਇ ਕਰਿ ਅਨਿਕ ਅਕੋਰ।
ਆਏ ਸ਼ੀਘ੍ਰ ਦਰਸ਼ ਕੀ ਲੋਰ।
ਜੋਰਿ ਜੋਰਿ ਕਰ, ਪਗ ਸਿਰ ਧਰਿ ਧਰਿ।
ਅਰਪਹਿਂ ਅੱਗ੍ਰ ਬੇਨਤੀ ਕਰਿ ਕਰਿ
॥੨੩॥
ਇਕ ਮਾਲੀ ਪਟਨੇ ਬਸ ਕੀਨ[1]।
ਬੰਦਤਿ ਚਰਨ ਦਰਸ ਕੋ ਕੀਨਿ।
ਤਿਸ ਕੋ ਦੇਖਤਿ ਪ੍ਰਭੂ ਬਖਾਨਾ।
'ਕਹਾ ਤੁਵ ਨਿਕਟ ਭੇਟ ਹਿਤ ਆਨਾ?'
॥੨੪॥
'ਮਹਾਰਾਜ ਮੈਂ ਬਾਗ ਲਗਾਯੋ।
ਹਿਤ ਰਾਵਰ ਕੇ ਤਰੁਵਰ ਲਜਾਯੋ।
ਉੱਤਮ ਬਡ ਰਸਾਲ ਕੋ ਅਹੈ।
ਲਗਹਿ ਤਹਾਂ ਜਿਹਠਾਂ ਪ੍ਰਭੁ ਕਹੈਂ'
॥੨੫॥
ਸੁਨਿ ਸਤਿਗੁਰ ਨਿਜ ਧਨੁਖ ਸੰਭਾਰਾ।
ਖੈਂਚਤਿ ਤਬਹਿ ਬਾਨ ਕੋ ਮਾਰਾ।
ਸਵਾ ਕੋਸ ਪਰ ਉਤਰਯੋ ਜਾਈ।
ਤਿਤ ਦਿਸ਼ਿ ਤਿਸ ਕੋ ਦੀਨਿ ਬਤਾਈ
॥੨੬॥
ਸੇਵਕ ਲੇ ਕਰਿ ਸੰਗ ਸਿਧਾਏ।
ਗਡਯੋ ਤੀਰ ਜਹਿਂ ਬਾਨ ਦਿਖਾਏ।

[1]ਦਾ ਵੱਸਣ ਵਾਲਾ।

ਤਹਾਂ ਅਰੋਪਨਿ ਕੀਨਸਿ ਮਾਲੀ।
ਪ੍ਰਤਿਪਾਲਾ ਪੁਨ ਭਈ ਬਿਸਾਲੀ
॥੨੭॥
ਅਬਿ ਲੌ ਖਰਜੋ ਸੁਨਜੋ ਹਮ ਜੋਇ।
ਨਹਿਂ ਲੋਚਨ ਤੇ ਦੇਖਜੋ ਸੋਇ।
ਸਭਿ ਸੰਗਤਿ ਕੋ ਖੁਸ਼ੀ ਬਿਸਾਲਾ।
ਸਤਿਗੁਰ ਕਰਤਿ ਭਏ ਤਿਸ ਕਾਲਾ
॥੨੮॥
ਜਥਾਜੋਗ ਦੈ ਦੈ ਸਿਰੁਪਾਊ।
ਪੁਰਹਿਂ ਕਾਮਨਾ ਭਏ ਬਿਦਾਊ।
ਹੋਇ ਨਿਹਾਲ ਸੁਜਸੁ ਕੋ ਕਰਿਤੇ।
ਦੂਣ ਚਊਣ ਭਾਉ ਕੋ ਧਰਿਤੇ ॥੨੯॥
ਅਧਿਕ ਅਨੰਦਤਿ ਸਦਨ ਸਿਧਾਰੇ।
ਜਹਿਂ ਕਹਿਂ ਗੁਰੂ ਬ੍ਰਿਤੰਤ ਉਚਾਰੇ।
'ਰਾਖਹਿਂ ਪੈਜ ਹਿੰਦੂਅਨਿ ਕੇਰੀ।
ਤੁਰਕ ਰਾਜ ਕੀ ਜਰਾਂ ਉਖੇਰੀ ॥੩੦॥
ਕਠਨ ਅਧਿਕ ਤਪ ਤਨ ਮਹਿਂ ਧਾਰਜੋ।
ਨਿੰਦਰਾ ਅਸਨ ਅਲਪ ਨਿਰਧਾਰਜੋ।'
ਬ੍ਰਹਮ ਪੁੱਤ੍ਰ ਲਗਿ ਇਹੀ ਪ੍ਰਸੰਗਾ।
ਉਚਰਤਿ ਗਮਨੇ ਲੋਕ ਨਿਸੰਗਾ ॥੩੧॥
ਇਤ ਸਤਿਗੁਰ ਨਿਤ ਪਾਠ ਕਰੰਤੇ।
ਡਾਰਿ ਅਹੂਤੀ 'ਜੈ' ਉਚਰੰਤੇ।
ਪਾਨੀ ਪੀਵਨ ਅਸਨ ਅਚਨ ਕੋ।
ਸੰਜਮ ਬਿਖਮ[1] ਰੋਕ ਰਖਿ ਮਨ ਕੋ [1]ਕਠਨ ਸੰਜਮ ਕਰਦੇ ਹਨ।
॥੩੨॥
ਘਾਮ ਸੀਤ ਝਾਲਹਿਂ ਬਹੁ ਤਨ ਪਰ।
ਨਾਨਾ ਭਾਂਤਿਨ ਕੇ ਸੁਖ ਪਰਹਰਿ।
ਭੂਖ ਪਜਾਸ ਤੇ ਡੋਲਤਿ ਨਾਂਹੀ।
ਭਏ ਜਿਤੇਂਦ੍ਰੀ ਏਕੋ ਚਾਹੀ ॥੩੩॥
ਗਿਰ ਪਰ ਬਾਸਾ ਕਰਹਿਂ ਘਨੇਰੇ।
ਇਕ ਲਿਵਲਾਗੀ ਵਧਹਿਂ ਵਧੇਰੇ।
ਸੁਰਤਿ ਸੰਕੋਚਿ, ਦ੍ਵਾਰ ਦਸ ਸ੍ਵਾਸ।

ਕਰਹਿਂ ਟਿਕਾਵਨਿ[1] ਧ੍ਯਾਨ ਪ੍ਰਕਾਸ਼ ॥੩੪॥ [1]ਦਸਵੇਂ ਦੁਆਰ ਸੁਆਸ ਟਿਕਾਉਂਦੇ ਹਨ।

ਏਕ ਰੂਪ ਹੁਇ ਅੰਤਰ ਹਰ੍ਯੋ[1]। [1]ਭੇਦ ਦੂਰ ਕੀਤਾ।
ਸੁਰਨਿ ਬਿਖੈ ਖਰਭਰ ਤਬਿ ਪਰ੍ਯੋ।
ਸ਼ਕਤਿ ਇੰਦ੍ਰਾਣੀ ਆਦਿਕ ਜੇਈ।
ਆਇ ਅਗਾਰੀ ਥਿਰ ਹ੍ਵੈ ਤੇਈ ॥੩੫॥

ਨਿਜ ਪ੍ਰਭਾਵ ਕੋ ਕਰਤਿ ਬਖਾਨੀ।
'ਹਮਰੋ ਦਰਸ ਦੁਲਭ ਲਿਹੁ ਮਾਨੀ।'
ਧਨਦ[1] ਸ਼ਕਤਿ ਨਿਜ ਕਹੈਂ ਪ੍ਰਭਾਊ। [1]ਕੁਬੇਰ ਦੀ।
'ਨਵ ਨਿੱਧਨ ਹਮ ਤੇ ਲਿਹੁ ਪਾਊ' ॥੩੬॥

ਸਿੱਧ ਅਸ਼ਟ ਦਸ਼ ਕਰਹਿਂ ਉਚਾਰੀ।
'ਕਰ੍ਯੋਂ ਤੁਮ ਤਾਪ ਤਪਹੁ ਤਨ ਭਾਰੀ।
ਹਮ ਸਗਰੀ ਰਾਵਰਿ ਅਨੁਸਾਰੀ।
ਚਹਹੁ ਸੁ ਕਰਹਿਂ ਨ ਲਾਗ ਅਵਾਰੀ' ॥੩੮॥

ਕੌਨ ਕੌਨ ਗਿਨੀਅਹਿ ਸਭਿ ਆਈ।
ਤਿਨ ਦਿਸ਼ਿ ਨਹਿਂ ਗੁਰ ਦ੍ਰਿਸ਼ਟਿ ਚਲਾਈ।
ਮਨ ਅਡੋਲ ਰਾਖ੍ਯੋ ਤਿਸ ਬੇਰਾ।
ਚਲੇ ਪੌਨ[1] ਜਿਮ ਅਚਲ ਸੁਮੇਰਾ ॥੩੭॥ [1]ਪੌਣ ਚੱਲਣ ਨਾਲ।

ਜੋ ਪ੍ਰਮੇਸ਼ੁਰੀ[1] ਆਦਿ ਸ਼ਕਤਿ ਹੈ। [1]ਮਹਾਂ ਮਾਇਆ।
ਤਿਸੀ ਧ੍ਯਾਨ ਮਹਿਂ† ਚਿਤ ਅਸ਼ਕਤ ਹੈ[1]। [1]ਮਗਨ, ਤਦਾਕਾਰ। †ਪਾ:-ਤਿਸ ਮਹਿਂ ਨਿਸ ਦਿਨ
ਜਿਸਹਿ ਅਰਾਧਹਿਂ ਸ਼ਿਵ, ਬਿਧਿ, ਬਿਸ਼ਨੁ।
ਬਰਨ[1], ਕੁਬੇਰ, ਸੂਰ, ਸਸਿ, ਜਿਸ਼ਨੁ[2] ॥੩੯॥ [1]ਵਰੁਣ। [2]ਇੰਦ੍ਰ।

ਸਭਿ ਸੁਰ ਰੱਛਕ, ਭੱਛਕ ਦੁਸ਼ਟਨਿ।
ਜਨ ਕੇ ਸੁਖਦਾ, ਕਟਹਿਂ ਅਰਿਸ਼ਟਨਿ[1]। [1]ਉਪੱਦ੍ਰਵ, ਕਸ਼ਟ, ਬਿਪਤਾ।

ਸ਼ੇਖ਼ਸ਼ਾਇੰ ਮਹਿਂ ਜੋ ਲੈ ਭਈ[1]। [1]ਸ਼ੇਸ਼ਨਾਗ ਪਰ ਸੈਨ ਵਾਲੇ (= ਵਿਸ਼ਨੂੰ) ਵਿੱਚ ਜੋ ਲੀਨ ਹੋਈ।

ਬਿਧਿ[1] ਕੀ ਰੱਛਜਾ ਹਿਤ ਨਿਕਸਈ ॥੪੦॥ [1]ਬ੍ਰਹਮਾ।

ਮਧੁਕੈਟਭ ਕੀ ਮਰਦਨ ਕਰਤਾ।

ਪੁਨ ਮਹਿਖਾਸੁਰ ਕੀ ਰਣ ਦਰਤਾ।

ਧੂੰਮ੍ਰਨੈਣ ਕੀ ਪ੍ਰਾਨਨਿ ਹਰਤਾ।

ਚੰਡਮੁੰਡ[1] ਕੀ ਓਜ ਨਿਵਰਤਾ[2] ॥੪੧॥ [1]ਨਾਮ ਦੋ ਦੈਂਤਾਂ ਦਾ। [2]ਬਲ ਨਾਸ਼ ਕਰਨ ਵਾਲੀ।

ਸ਼ੁੰਭ ਨਿਸ਼ੁੰਭ ਸੰਘਾਰਨ ਕਾਲੀ।

ਨਾਸੇ ਅਨਗਨ ਦੁਸ਼ਟ ਕੁਚਾਲੀ।

[†]ਜਗ ਕਰਤਾ ਪ੍ਰਿਤਪਾਲ ਬਿਸਾਲੀ।

[†]ਹੁਣ ਇਥੋਂ ਦੇਵੀ ਨੂੰ ਅਕਾਲ ਪੁਰਖ ਦੇ ਲੱਛਣ ਦਿੱਤੇ ਜਾ ਰਹੇ ਹਨ:-ਜਗਤ ਕਰਤਾ, ਪ੍ਰਤਿਪਾਲਕ, ਸੰਘਾਰਨ ਵਾਲੀ, ਆਦਿ ਅੰਤ ਤੋਂ ਰਹਿਤ ਭਾਵ ਬੇਅੰਤ, ਪਾਰ ਤੋਂ ਰਹਿਤ ਭਾਵ ਅਪਾਰ, ਪਰਮ ਜਜੋਤੀ ਸਰੂਪ ਦੀ ਜਜੋਤ ਰੂਪ ਭਾਵ ਪ੍ਰਕਾਸ਼ ਰੂਪ। ਜਜੋਤ ਕਦੇ ਜਜੋਤੀ ਸਰੂਪ ਤੋਂ ਵੱਖਰੀ ਸ਼ਖਸੀਅਤ ਨਹੀਂ ਰੱਖਦੀ, ਸੂਰਜ ਤੇ ਧੁੱਪ ਦੋ ਸ਼ਖ਼ਸੀਅਤਾਂ ਨਹੀਂ ਹਨ। ਫਿਰ ਜਿਸਨੂੰ ਅਪਾਰ ਤੇ ਬੇਅੰਤ ਕਿਹਾ ਹੈ ਉਹ ਇਕੋ ਹੋ ਸਕਦਾ ਹੈ, ਦੋ ਨੂੰ ਅਪਾਰ ਤੇ ਬੇਅੰਤ ਕਹਿਣਾ ਦੋਹਾਂ ਨੂੰ ਪਾਰ ਵਾਲੇ ਤੇ ਅੰਤ ਵਾਲੇ ਕਹਿਣ ਤੁਲ ਹੈ। ਇਸ ਲਈ ਜੇ ਦੇਵੀ ਤੇ ਅਕਾਲ ਪੁਰਖ ਦੁਇ ਅਪਾਰ ਤੇ ਬੇਅੰਤ ਹਨ ਤਾਂ ਇੱਕੋ ਵਜੂਦ ਹੈ ਦੋ ਨਹੀਂ। ਜੇ ਦੋ ਹਨ ਤਾਂ ਦੋਵੇਂ ਅਪਾਰ ਤੇ ਬੇਅੰਤ ਨਹੀਂ ਹੋ ਸਕਦੇ, ਦੇਵੀ ਫਿਰ ਬ੍ਰਹਮਾ ਬਿਸ਼ਨੁ ਮਹੇਸ਼ ਵਾਂਙੂ ਇਕ ਰਚੀ ਹੋਈ ਸ਼ਖਸੀਅਤ ਕਲਪਣੀ ਪਊ।

ਸਭਿ ਸੰਘਾਰਨਿ ਪ੍ਰਲੈ ਕਰਾਲੀ[1] ॥੪੨॥ [1]ਭਜਾਨਕ ਪ੍ਰਲੈ ਕਰਨੇ ਵਾਲੀ।

ਜਿਸ ਕੋ ਆਦਿ ਨ ਅੰਤ ਕਦਾਈ।

ਕਿਸ ਤੇ ਪਾਰ ਨ ਪਾਯੋ ਜਾਈ।

ਪਰਮ ਜੋਤਿ ਕੀ ਜੋਤਿ ਮਹਾਨੀ[†]। [†]ਦੇਖੋ ਉਪਰ ਵਾਲੀ ਟੂਕ।

ਸਿਮਰੇ ਜਹਾਂ ਕਹਾਂ ਬਰ ਦਾਨੀ ॥੪੩॥

ਤਾਂਹਿ ਅਰਾਧਨਿ ਤਤਪਰ ਹੋਇ।

ਤਪਹਿਂ ਤਪਨਿ, ਜਾਵਦ ਨਹਿਂ ਜੋਇ[1]। [1]ਜਦ ਤਕ ਨਹੀਂ ਦੇਖਦੇ (ਦਰਸ਼ਨ)।

ਧਜਾਨ ਪਰਾਯਨ ਕਰਨਿ ਪ੍ਰਤੱਛ[1]। [1]ਪ੍ਰਤੱਖ ਕਰਨ ਦੇ ਧਿਆਨ ਪਰਾਇਣ ਹੋਏ।

ਦਰਸ ਬਿਲੋਚਨ ਗੋਚਰ ਸ੍ਰੱਛ[1] ॥੪੪॥ [1]ਪਵਿੱਤ੍ਰ ਦਰਸ ਨੂੰ ਨੇਤ੍ਰਾਂ ਨਾਲ ਕਰਿਆ ਚਾਹੁੰਦੇ ਹਨ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁੱਤੇ 'ਦੇਵੀ' ਪ੍ਰਸੰਗ ਬਰਨਨੰ ਨਾਮ ਨਵਮੋਂ ਅੰਸੂ ॥੯॥

## ੧੦. [ਪ੍ਰਗਟ ਹੋਣ ਦੇ ਚਿੰਨ੍ਹ]

੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੧

ਦੋਹਰਾ:

ਮੰਤ੍ਰ ਪਢਤਿ ਕਰਤੇ ਹਮਨ, ਕਰਤਿ ਧਜਾਨ ਦਿਨ ਰੈਨ।
ਕਰਨਿ ਪ੍ਰਸ਼ੰਸ਼ਾ, ਗੁਨ ਕਥਨਿ, ਕਰਹਿਂ ਸੁਨੈ ਨਹਿਂ ਬੈਨ ॥੧॥

ਚੌਪਈ:

ਕਰਤਿ ਸੁ ਬਿਧਿ ਪ੍ਰਯੋਗ[1] ਗੁਰ ਪੂਰੇ।
ਸਰਬ ਪ੍ਰਕਾਰ ਤਪੇ ਤਪ ਰੂਰੇ।
ਬੀਤ ਗਏ ਨਉ ਮਾਸ ਕਰੰਤੇ।
ਦਸਵੇਂ ਬਿਖੈ ਅਧਿਕ ਥਿਤਵੰਤੇ[1] ॥੨॥

[1]ਵਿਧੀ ਸਹਿਤ ਪ੍ਰਯੋਗ।

[1]ਬਹੁਤ ਬੈਠਣ ਲਗੇ।

ਫਾਗਨ ਮਾਸ ਤਥਾ ਬਿਧਿ ਕਰੈਂ।
ਹੋਮਤਿ ਚਰੁ ਮੰਤ੍ਰ ਕੋ ਰਰੈਂ।
ਨਿਸ ਦਿਨ ਬਾਸ ਸੈਲ ਪਰ ਕੈ ਕੈ।
ਖਾਨ ਪਾਨ ਕੋ ਸੰਜਮ ਪੈ ਕੈ[1] ॥੩॥

[1]ਖਾਨ ਪਾਨ ਸੰਜਮ ਦਾ ਪਾਕੇ।

ਜਾਗਤਿ ਰਹੈਂ ਨੀਂਦ ਤਜਿ ਦੀਨੀ।
ਏਕ ਅਰਾਧਨ ਪਰ ਮਤਿ ਭੀਨੀ।
ਉਸਤਤਿ ਕਰਤਿ ਅਨੇਕ ਪ੍ਰਕਾਰਾ।
ਬ੍ਰਹਮ ਕਵਚ[1] ਕੋ ਜਾਪ ਉਚਾਰਾ ॥੪॥

[1]ਦੁਰਗਾ ਤੇ ਨਾਵਾਂ ਦਾ ਮੰਤ੍ਰ। ਕਹਿੰਦੇ ਹਨ ਕਿ ਇਹ ਬ੍ਰਹਮਾਂ ਨੇ ਮਾਰਕੰਡੇ ਨੂੰ ਦੱਸਿਆ ਸੀ। ਇਹ ਅੰਗਾਂ ਦੀ ਰੱਖਿਆ ਕਰਨ ਵਾਸਤੇ ਹੈ। ਤੰਤ੍ਰ ਸ਼ਾਸਤ੍ਰਾਂ ਵਿਚ ਸਰੀਰ ਦੇ ਅੱਡ ਅੱਡ ਅੰਗਾਂ ਦੀ ਰੱਖਿਆ ਵਾਸਤੇ ਅੱਡ ਅੱਡ ਮੰਤ੍ਰ ਪੜ੍ਹੇ ਜਾਂਦੇ ਹਨ, ਜਿਨ੍ਹਾਂ ਨੂੰ ਕਵਚ ਆਖਦੇ ਹਨ।

ਚੰਡੀ ਪਾਠ ਜਪਹਿਂ ਬਹੁ ਬਾਰੀ।
ਨਾਮ ਹਜ਼ਾਰਹੁਂ ਕਰਹਿਂ ਉਚਾਰੀ।
ਛੰਦ ਅਚਕੜੇ ਗ੍ਰੰਥ ਮਝਾਰਾ[1]।
ਆਦਿ ਮੋਹਿਨੀ ਛੰਦ ਉਚਾਰਾ ॥੫॥

[1]ਪਾਰਸ ਨਾਥ ਗ੍ਰੰਥ ਵਲ ਇਸ਼ਾਰਾ ਹੈ ਜਿੱਥੇ ਅਚਕੜੇ ਛੰਦ ਵਿਚ ਦੇਵੀ ਦੇ ਨਾਮ ਆਏ ਹਨ। ਅਚਕੜਾ ਇਕ ਛੰਦ ਦਾ ਨਾਮ ਹੈ ਜਿਸ ਵਿਚ ਚਾਰ ਰਗਣ ਇਕ ਤੁਕ ਵਿਚ ਹੁੰਦੇ ਹਨ (SIS SIS SIS SIS) ਯਥਾ:- ਭੈਰਵੀ ਭੈਹਰੀ ਭੂਚਰਾ ਭਾਵਨੀ ॥ ਤ੍ਰਿੱਕਟਾ ਚਰਪਟਾ ਚਾਵਡਾ ਮਾਨਵੀ। ਜੋਬਨਾ ਜੈਕਰੀ ਜੰਭਰੀ ਜਾਲਪਾ ॥ ਤੋਤਲਾ ਤੁੰਦਲਾ ਦੰਤਲੀ ਕਾਲਕਾ [ਪਾਰਸ ਨਾਥ ੬੯ ॥ ]

ਤਿਨ ਮਹਿਂ ਭਨਹਿਂ ਨਾਮ ਜੇ ਬ੍ਰਿੰਦਾ।
ਗੁਰ ਕਵਿਤਾ ਮਹਿਂ ਬਨੇ ਬਿਲੰਦਾ।
ਸੋ ਸਭਿ ਨਾਮ ਰਟਹਿਂ ਬਹੁ ਬਾਰੀ।

ਨਮੋ ਕਰਨਿ ਤਿਨ ਸੰਗ ਉਚਾਰੀ ॥੬॥
ਜਾਨੀ ਪਰੀ ਬਿਦਤ ਅਬਿ ਹੁਇ ਹੈ।
ਸਫਲ ਕਰੇਗੀ ਕ੍ਰਿਤ ਸਭਿ ਕੁਇ ਹੈ[1]।
ਇਮ ਹੀ ਫਾਗਣ ਮਾਸ ਬਿਤਾਯੋ।
ਚਢ੍ਯੋ ਚੇਤ ਸੁੰਦਰ ਦਰਸਾਯੋ ॥੭॥
ਕੁਸਮਤਿ[1] ਕਾਨਨ ਭੇ ਸਭਿ ਥਾਈਂ।
ਭੌਰ ਗੁੰਜਾਰਤਿ ਹੈਂ ਸਮੁਦਾਈ।
ਫੂਲ ਪ੍ਰਫੁੱਲਤਿ ਬਰਨ ਬਰਨ ਕੇ।
ਭਾਸਤਿ ਚਾਰੁ[1] ਅਕਾਰ ਤਰਨਿ ਕੇ[2] ॥੮॥
ਊਚੇ ਗਿਰ ਕੇ ਸ਼ਿਖਰ ਸਥਿਰ ਹੈਂ।
ਅਵਿਲੋਕਤਿ ਤਰੁਵਰ ਤਰ ਤਰ ਹੈਂ[1]।
ਮਾਸ ਇਕਾਦਸ਼ਮੋ ਤਬਿ ਆਯੋ।
ਚਾਹਤਿ ਸ੍ਰੀ ਚੰਡੀ ਬਿਦਤਾਯੋ ॥੯॥
ਹਮਨ ਕਰਿਨਿ ਲਾਗੇ ਪੁਨ ਘਨੋ।
ਮੇਵਾ ਅਧਿਕ ਘ੍ਰਿੱਤ ਕੇ ਸਨੋ।
ਸਗਨ ਹੋਨਿ ਲਾਗੇ ਸ਼ੁਭ ਸਾਰੇ।
ਲਾਟ ਦਾਹਨੀ ਦਿਸ਼ਾ ਉਸਾਰੇ[1] ॥੧੦॥
ਆਹੁਤਿ ਜੋ ਕਰ ਕਮਲ ਮਝਾਰੇ।
ਸਮੁਖ ਆਇ ਹਿਤ ਲੇਨਿ ਅਹਾਰੇ[1]।
ਇੱਤਾਦਿਕ ਪਿਖਿ ਬਿੱਪ੍ਰ ਪ੍ਰਬੀਨੋ।
-ਹੁਇ ਹੈ ਬਿਦਤ- ਰਿਦੈ ਇਮ ਚੀਨੋ ॥੧੧॥
ਪ੍ਰਭੁ ਸੋਂ ਕਰੀ ਜਨਾਵਨ ਸੋਈ।
'ਕਾਜ ਸਿੱਧ ਭਾ ਬਿਲਮ ਨ ਕੋਈ।
ਆਪ ਸੁਚੇਤ ਬਨਹੁ ਸਭਿ ਭਾਂਤੀ।
ਬਿਦਤਹਿ ਮਾਸ ਦਿਵਸ ਕੈ ਰਾਤੀ ॥੧੨॥
ਅੱਗ੍ਰ ਥਿਰਹੁ ਧੀਰਜ ਉਰ ਧਰਨੀ।
ਹਾਥਨਿ ਜੋਰਿ ਪ੍ਰਸ਼ੰਸ਼ਾ ਕਰਨੀ।
ਬਰ ਜਾਚਹੁ ਜਬਿ ਮਾਤਾ ਕਹੈ।

[1]ਸਾਰੀ ਕ੍ਰਿਤ ਨੂੰ ਸਫ਼ਲ ਕਰੇਗੀ।

[1]ਭਾਵ ਫੁੱਲ ਖਿੜ ਪਏ।

[1]ਸੁਹਣੇ। [2]ਸੂਰਜ ਦੀ ਸ਼ਕਲ ਦੇ। (ਅ) ਬ੍ਰਿਛਾਂ ਦੇ ਨਜ਼ਾਰੇ।

[1]ਦੇਖਦੇ ਹਨ ਬ੍ਰਿੱਛਾਂ ਨੂੰ (ਜੋ) ਹੇਠਾਂ (ਵਲ ਨੂੰ) ਬਹੁਤੇ (ਨਜ਼ਰ ਪੈਂਦੇ ਹਨ)।

[1]ਨਿਕਲਣ ਲਗੀ।

[1]ਲਾਟ ਆਪ) ਸਾਹਮਣੇ ਆਕੇ ਲੈਂਦੀ ਹੈ।

ਕਰੋ ਮਨੋਰਥ ਜੋ ਅਬਿ ਅਹੈ ॥੧੩॥
ਅਰਪਨ ਕਰਹੁ ਭੇਟ ਜੋ ਤਬੈ।
ਤਜਾਰੀ ਕਰਿ ਰਾਖਹੁ ਅਬਿ ਸਬੈ।'
ਸੁਨਿ ਸਤਿਗੁਰੂ ਅਨੰਦ ਉਪਾਯੋ।
ਪੁਨ ਕੇਸ਼ਵ ਕੋ ਬਾਕ ਸੁਨਾਯੋ ॥੧੪॥
'ਤੁਮ ਹੀ ਹੋ ਇਕ ਓਟ ਹਮਾਰੀ†।

†ਇਹ ਵਾਕ ਗੁਰੂ ਜੀ ਕਦ ਕਹਿ ਸਕਦੇ ਹਨ ਜਿਨ੍ਹਾਂ ਨੇ ਕਿਹਾ ਹੈ:- "ਪਾਇੰ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀਂ ਆਨਿਓ।" ਪਿੱਛੇ ਕਵੀ ਜੀ ਕਹਿ ਆਏ ਹਨ ਕਿ ਸਾਰਦਾ ਆਦਿ ਗੁਰੂ ਕੇ ਦਾਸ ਹਨ। ਦੇਖੋ ਰੁਤ ੨ ਅੰਸੂ ੩੪ ਅੰਕ ੬ ਤੇ ੭। ਤਦ ਇਕ ਜੀਵ ਨੂੰ ਕਦ ਆਪਣਾ ਆਸਰਾ ਕਹਿ ਸਕਦੇ ਹਨ। ਕੇਸ਼ਵ ਦਾਸ ਉਨ੍ਹਾਂ ਨੂੰ ਅਵਿਤਾਰ ਤੇ ਵਾਹਿਗੁਰੂ ਦਾ ਪੁੱਤ੍ਰ ਮੰਨ ਆਇਆ ਹੈ। (ਦੇਖੋ ਏਸੇ ਰੁਤ ਦਾ ਅੰਸੂ ੮ ਅੰਕ ੨੪ ਤੋਂ ੨੬)। ਫਿਰ ਕੇਸ਼ਵਦਾਸ ਨੇ ਕੀਹ ਖਾਸ ਗਲ ਕੀਤੀ ਹੈ ਉਹ ਗਲ ਕੋਈ ਨਹੀਂ ਆਈ। ਉੱਗ੍ਰ ਤਪ ਸੰਜਮ ਖਰਚ ਸਭ ਆਪ ਕਰ ਰਹੇ ਹਨ, ਕਿਹੜੀ ਗੱਲੇ ਐਡੀ ਵਡਿਆਈ ਦਾ ਹੱਕਦਾਰ ਹੋ ਗਿਆ ਹੈ। ਤਾਂਤੇ ਇਹ ਗੁਰਵਾਕ ਨਹੀਂ ਸਮਝਣੇ ਚਾਹੀਏ।

ਨਿਜ ਛੱਤਰੀ ਕੇ ਦਿਜ ਰਖਵਾਰੀ।
ਪਿਤਾ ਸਮਾਨ ਸਦਾ ਹੀ ਕਰਤੇ।
ਬਿੱਪ੍ਰ ਸਾਰਸੁਤ ਸਭਿ ਇਮ ਧਰਤੇ
॥੧੫॥
ਭੇਟ ਦੇਨ ਤੇ ਆਦਿਕ ਕਰਿਬੋ।
ਸਭਿ ਤੁਮ ਹੀ ਤੇ ਕਾਰਜ ਸਰਬੋ।'
ਸੁਨਿ ਦਿਜਬਰ ਬਹੁ ਪ੍ਰੇਮ ਉਪਾਯੋ।
'ਧੰਨ ਧੰਨ ਗੁਰ' ਬੈਨ ਸੁਨਾਯੋ ॥੧੬॥
'ਤੁਰਕਨਿ ਜਰਾਂ ਉਖਾਰਨਿ ਹੇਤੁ।
ਚੰਡਿ ਅਰਾਧੀ ਹੋਇ ਸੁਚੇਤ।
ਇਮ ਹੀ ਕਰਤਿ ਅਮੱਸਜਾ ਆਈ।
ਤਬਿ ਤੇ ਪੂਜਾ ਗੁਰੂ ਵਧਾਈ ॥੧੭॥
ਪਾਂਚ ਪਹਿਰ ਲੌ ਹਮਨ ਕਰੰਤੇ।
ਤੀਨ ਪਹਿਰ ਬਿੱਸ੍ਰਾਮ ਧਰੰਤੇ।
ਪਾਛਲ ਪਖ ਨੌਰਾਤ੍ਰੇ ਆਏ।
ਧਰਜੋ ਬਰਤ ਕੁਛ ਪੀਯ ਨ ਖਾਏ
॥੧੮॥
ਇਕ ਆਸਨ ਪਰ ਦਿਵਸ ਬਿਤਾਵੈਂ।
ਮੰਤ੍ਰ ਸਮੇਤ ਅਹੂਤੀ ਪਾਵੈਂ।
'ਜੈ ਦੇਵੀ! ਜੈ ਚੰਡ ਕਰਾਲੀ!

| | |
|---|---|
| ਜੈ ਜੈ ਅੰਬੇ[1] ਬਾਹੁ ਬਿਸਾਲੀ ॥੧੯॥ | [1]ਮਾਤਾ। |
| ਧਰਨੀ ਮਹਿਂ ਜਸੁ ਉੱਤਮ ਕਰਨੀ। | |
| ਕਰਨੀ[1] ਸਮ ਰਿਪੁ ਤਰੁ ਕੋ ਹਰਨੀ[2]। | [1]ਹਸਤਨੀ। [2]ਵੈਰੀ ਰੂਪੀ ਬ੍ਰਿੱਛ ਨੂੰ ਹਥਨੀ ਵਤ ਨਾਸ਼ ਕਰਨ ਵਾਲੀ। |
| ਹਰਨੀ ਸਮ ਦ੍ਰਿਗ, ਕੰਚਨ ਬਰਨੀ[1]। | [1]ਸੋਨੇ ਦੇ ਰੰਗ ਵਾਲੀ। |
| ਬਰਨੀ[1] ਬੇਦਨਿ ਆਯੁਧ ਧਰਨੀ[2] ॥੨੦॥ | [1]ਕਹੀ ਹੈ। [2]ਸ਼ਸਤ੍ਰ ਧਾਰੀ। |
| ਭਰਨੀ[1] ਜਗਤ ਸਦਾ ਬਯ ਤਰਨੀ[2]। | [1]ਪੋਖਣ ਵਾਲੀ, ਪਾਲਣ ਵਾਲੀ। [2]ਜਵਾਨ ਆਯੂ ਵਾਲੀ। |
| ਤਰਨੀ ਸਮ ਜਗ ਕਾਰਜ ਕਰਨੀ। | |
| ਕਰ ਨੀਰਜ ਤੇ ਦੁਸ਼ਟ ਨਿਵਰਨੀ[1]। | [1]ਹਥਾਂ ਕਵਲਾਂ ਨਾਲ ਦੁਸ਼ਟਾਂ ਦੇ ਨਾਸ਼ ਕਰਨ ਵਾਲੀ। (ਅ) (ਕਰਨੀ+ਰਜ =) (ਦੁਸ਼ਟਾਂ ਨੂੰ ਮਾਰਕੇ) ਧੂੜ ਕਰ ਦੇਣ ਵਾਲੀ। |
| [1]ਵਰਨੀ ਬੱਕ੍ਰ, ਸ਼ੁਭਤਿ ਆਭਰਨੀ੧੦† ॥੨੧॥ | [1]ਝਿਮਣੀਆਂ ਟੇਢੀਆਂ ਹਨ, ਗਹਿਣੇ ਸ਼ੋਭਦੇ ਹਨ। †ਰਾਸ ੧ ਅੰਸੂ ੧ ਅੰਕ ੭ ਵਿੱਚ ਦੇਵੀ ਦੀ ਇਸ ਤਰ੍ਹਾਂ ਦੀ ਉਸਤਤ ਥੋੜੇ ਥੋੜੇ ਪਦਾਂ ਦੇ ਫਰਕ ਤੇ ਅੱਗੇ ਬੀ ਆ ਚੁੱਕੀ ਹੈ। |
| ਨਮੋ ਨਮੋ ਤੁਵ ਪਦ ਅਰਬਿੰਦਾ। | |
| ਨਮੋ ਨਮੋ ਕੋ ਹ੍ਵੈ ਨ ਮਨਿੰਦਾ। | |
| ਨਮੋ ਨਮੋ ਮਧੁ ਕੈਟਭ ਮਾਰਨਿ[1]। | [1]ਮਾਰਨੇ ਵਾਲੀ। |
| ਨਮੋ ਨਮੋ ਪਿੰਗਾਛ[1] ਪ੍ਰਹਾਰਨਿ[2] ॥੨੨॥ | [1]ਨਾਮ ਦੈਂਤ। [2]ਮਾਰਨ ਵਾਲੀ। |
| ਨਮੋ ਨਮੋ ਹੇ ਰਾਮ[1] ਸਰੂਪਾ†। | [1]ਰਾਮਚੰਦ੍ਰ। †ਰਾਮ ਤੇ ਕ੍ਰਿਸ਼ਨ ਸਰੂਪ ਕਹਿਣ ਤੋਂ ਸਾਫ ਹੈ ਕਿ ਇਹ ਕੇਵਲ ਵਿਸ਼ਨੂੰ ਜੀ ਨੂੰ ਹੀ ਇਸਤ੍ਰੀ ਲਿੰਗ ਵਿੱਚ ਵਰਣਨ ਕਰਨਾ ਹੈ। |
| ਨਮੋ ਨਮੋ ਸ਼੍ਰੀ ਕ੍ਰਿਸ਼ਨ ਅਨੂਪਾ+। | |
| ਨਮੋ ਨਮੋ ਜਨ ਕੋ ਬਰਦਾਨੀ। | |
| ਨਮੋ ਨਮੋ ਦੁਰਗੇਯ ਭਵਾਨੀ ॥੨੩॥ | |
| ਜੈ ਜੈ ਲੋਚਨ ਲੋਹਿਤ ਕਾਲੀ[1]। | [1]ਹੇ ਕਾਲੀ ਲਾਲ ਰੰਗ ਦੇ ਨੇਤ੍ਰਾਂ ਵਾਲੀ। |
| ਜੈ ਦਿਗੰਬਰਾ, ਆਨਨ ਜ੍ਵਾਲੀ। | |
| ਜੈ ਜੈ ਅਸ਼ਟ ਭੁਜਾ ਬਲਵਾਲੀ। | |
| ਜੈ ਜੈ ਭੀਮਾ ਮੁੰਡਨਿ ਮਾਲੀ[1] ॥੨੪॥ | [1]ਭੈ ਦਾਇਕ, (ਗਲੇ ਵਿਚ) ਸਿਰਾਂ ਦੀ ਮਾਲਾ ਵਾਲੀ। |
| ਜੈ ਜੈ ਭੱਦ੍ਰਾ ਲਘੁ ਸਸਿ ਭਾਲੀ[1]। | [1]ਕਲਜਾਨ ਰੂਪ ਤੇ ਮੱਥੇ ਵਿੱਚ ਛੋਟਾ ਚੰਦ੍ਰਮਾ ਹੈ ਜਿਸਦੇ। |
| ਭਵਾ ਭੈਹਰਾ[1] ਭੂਰ ਕ੍ਰਿਪਾਲੀ। | [1]ਕਲਜਾਨ ਰੂਪ ਤੇ ਭੈ ਦੂਰ ਕਰਨ ਵਾਲੀ ਯਾ ਸੰਸਾਰ ਦੇ ਭੈ ਹਰਨ ਵਾਲੀ। |
| ਛੂਟੇ ਸਿਰ ਪਰ ਬਾਲ ਬਿਸਾਲੀ। | |
| ਜੈ ਜੈ ਰਣ ਮਹਿਂ ਰੂਪ ਕਰਾਲੀ' | |

॥੨੫॥
ਕਹਿੰ ਲਗਿ ਕਹੌਂ ਨਾਮ ਜਗ ਮਾਤਾ।
ਸਿਮਰਤਿ ਗੁਰ ਏਕੋ ਰੰਗ ਰਾਤਾ।
ਭੂਖ ਪਿਆਸਾ ਲਖੈਂ ਨ ਦੋਈ।
ਇਸ ਬਿਧਿ ਪ੍ਰੇਮ ਪਰਾਇਣ ਹੋਈ
॥੨੬॥
ਉਚਰਹਿਂ ਉਸਤਤਿ ਅਨਿਕ ਪ੍ਰਕਾਰੀ।
ਗੁਨ ਗਨ ਸਿਮਰਤਿ ਪਰਉਪਕਾਰੀ।
ਹਮਨ ਕਰਤਿ ਹੈਂ ਮੰਤ੍ਰ ਉਚਾਰਤਿ।
ਨਿਸ ਦਿਨ ਧ੍ਯਾਨ ਚੰਡਿ ਕੋ ਧਾਰਤਿ
॥੨੭॥
ਦਿਵਸ ਅਸ਼ਟਮੀ ਕੋ ਜਬਿ ਆਵਾ।
ਬਾਰਿ ਬਾਰਿ ਭੂਚਾਲ ਜਨਾਵਾ।
ਜੇਤਿਕ ਦਾਸ ਨਿਕਟ ਹਿਤ ਸੇਵਾ।
ਸ਼ਾਰਤ ਕਰੀ ਤਿਨਹਿਂ ਗੁਰਦੇਵਾ
॥੨੮॥
ਪ੍ਰਭੁ ਰੁਖ ਲਖਿ ਕਰਿ ਤੁਰਤ ਸਿਧਾਰੇ।
ਗਿਰਵਰ ਤੇ ਉਤਰੇ ਤਬਿ ਸਾਰੇ।
ਇਕ ਦਿਜ ਦੂਜੇ ਆਪ ਗੁਸਾਈਂ।
ਲੱਛਨ ਬਿਦਤਨ ਕੇ ਸਮੁਦਾਈ ॥੨੯॥
ਲਖਿ ਕਰਿ ਬਿੱਪ੍ਰ ਧੀਰ ਉਰ ਹਾਲਾ।
ਨਿਜ ਜੀਵਨ ਕੋ ਤ੍ਰਾਸ ਬਿਸਾਲਾ।
ਮਨ ਮਹਿਂ ਗਿਨ ਕਰਿ ਗਟੀ ਅਨੇਕੂ।
ਬੋਲ੍ਯੋ 'ਸੁਨੀਐ ਜਲਧਿ ਬਿਬੇਕੂ!
॥੩੦॥
ਅਬਿ ਬਿਦਤਨ ਮਹਿਂ ਬਿਲਮ ਨ ਜਾਨੋ।
ਜਬਿ ਸਨਮੁਖ ਹੁਇ ਰੂਪ ਭਯਾਨੋ।
ਮਾਂਗਹਿ ਭੇਟ ਪ੍ਰਸੰਨ ਬਹੁ ਹੋਇ।
ਦੇਨੀ ਚਹਿਯਤਿ ਹਮ ਕੋ ਸੋਇ[1] ॥੩੧॥
ਯਾਂ ਤੇ ਕਹੌਂ ਮਨੋਰਥ ਅਪਨਾ।
ਜਾਗ੍ਰਤ ਹੀ ਮੁਝ ਆਯੋ ਸੁਪਨਾ।

[1]ਭੇਟਾ ਲਿਆਉਣ ਦੇ ਬਹਾਨੇ ਖਿਸਕਣ ਲਗਾ ਹੈ।

ਆਨਹੁਂ ਭੇਟ ਜਾਇ ਕਰਿ ਸੋਊ।
ਜਿਸ ਤੇ ਸਿੱਧ ਕਾਜ ਸਭਿ ਹੋਊ ॥੩੨॥
ਸੰਧਜਾ ਆਜ ਹੋਇ ਹੈਂ ਦਰਸ਼ਨ।
ਕੈਧੌਂ ਹੋਇੰ ਪ੍ਰਭਾਤੈ ਪਰਸਨ।'
ਇਸ ਬਿਧਿ ਭਾਖਿ ਬਾਕ ਤਿਸ ਠੌਰਾ।
ਚਲਜੋ ਮਿਸਰ ਕਛੁ ਮਨ ਭਜੋ ਥੋਰਾ[1] ॥੩੩॥
ਕਰਤਿ ਉਤਾਇਲ ਉਲੰਘਤਿ ਗੈਲ।
ਤਤਛਿਨ ਉਤਰਿ ਆਇ ਸਭਿ ਸੈਲ[1]।
ਇਕ ਸ੍ਰੀ ਸਤਿਗੁਰ ਆਪੇ ਰਹੇ।
ਅਪਰ ਨ ਖਗ ਮ੍ਰਿਗ ਕੋ ਤਹਿਂ ਲਹੇ ॥੩੪॥
ਬੀਤਜੋ ਦਿਵਸ ਪ੍ਰਭੁ ਅਨੁਰਾਗੇ।
ਪਰੀ ਜਾਮਨੀ ਏਕਲ ਜਾਗੇ।
ਪੰਚ ਕੋਸ ਲਗਿ ਜੀਵ ਨ ਕੋਊ।
ਬਿਦਤਨਿ ਰਿਦੈ ਪ੍ਰਤੀਖਤਿ ਸੋਊ ॥੩੫॥
ਮੰਤ੍ਰ ਪਠਤਿ ਹੈਂ ਹਮਨ ਕਰੰਤੇ।
ਇਕ ਆਸਨ ਪਰ ਸੁਚਿਤ ਥਿਰੰਤੇ।
ਬਹੁਰ ਪ੍ਰਭਾਤਿ ਭਈ ਜਬਿ ਆਇ।
ਆਦਿਤ ਵਾਰ ਅਦਿਤ ਉਦਤਾਇ[1] ॥੩੬॥
ਭਯੋ ਪ੍ਰਕਾਸ਼ ਅਪੂਰਬ ਹੇਰਾ।
ਗਰਜਯੋ ਸ਼ਬਦ ਅਕਾਸ਼ ਬਡੇਰਾ।
ਤੜਿਤਾ ਸਮ ਥਰਕਤਿ ਦਰਸਾਵੈ।
ਬਾਰਿ ਬਾਰਿ ਭੁ ਕੰਪਨ ਆਵੈਂ ॥੩੭॥
ਪੌਨ ਪ੍ਰਚੰਡ ਬਿਸਾਲੇ ਚਾਲਾ।
ਗਰਜਤਿ ਘਨ ਕੀ ਘਟਾ ਕਰਾਲਾ।
ਤੁਰਤ ਅਕਾਸ਼ ਬਿਮਲ ਹੁਇ ਗਯੋ।
ਅਧਿਕ ਪ੍ਰਕਾਸ਼ ਦਸੋ ਦਿਸ਼ ਭਯੋ ॥੩੮॥

[1]ਸੌ ਸਾਖੀ ਦੇ ਵਾਕ ਹਨ।

[1]ਬਹਾਨਾ ਬਣਾਕੇ ਬ੍ਰਾਹਮਣ ਖਿਸਕ ਗਏ ਹਨ ਸੱਭੇ।

[1]ਐਤਵਾਰ ਨੂੰ ਸੂਰਜ ਉਦੇ ਹੋਇਆ।

ਇਕ ਸਮ ਬੈਠੇ ਧੀਰਜ ਧਾਰੀ।
ਪਠਤਿ ਮੰਤ੍ਰ ਅਰੁ ਆਹੁਤਿ ਡਾਰੀ।
ਕਈ ਬਾਰ ਦਾਮਨ[1] ਸੀ ਦਮਕਤਿ। [1]ਬਿਜਲੀ।
ਗਿਰ ਕੇ ਸ਼ਿਖ਼ਰ ਨਿਕਟ ਹ੍ਵੈ ਚਮਕਤਿ
॥੩੯॥
ਕਈ ਬਾਰਿ ਘਟ ਸਮ ਬਨ ਜਾਇ।
ਕੜ ਕੜ ਭੈਰਵ[1] ਨਾਦ ਉਠਾਇ। [1]ਭਜਾਨਕ।
ਕਈ ਬਾਰਿ ਸਭਿ ਕਿਛ ਹ੍ਵੈ ਸ਼ਾਂਤਿ।
ਅਵਨੀ ਸੁੰਦਰ ਨਭ ਜਿਸ ਭਾਂਤਿ
॥੪੦॥
ਰਹੇ ਅਡੋਲ, ਉਠੇ ਨਹਿਂ ਕੈਸੇ।
ਹੋਮਹਿਂ ਪਠਤਿ ਮੰਤ੍ਰ ਕੋ ਤੈਸੇ।
-ਅਬਿ ਪ੍ਰਗਟਹਿਗੀ- ਧਰਤਿ ਉਡੀਕੀ।
-ਦਰਸ਼ਨ ਕਰਹਿਂ ਦੇਵਿ ਬਿਧਿ ਨੀਕੀ-
॥੪੧॥
ਦੋਹਰਾ:
ਢਰਜੋ ਦੁਪਹਿਰਾ ਇਮ ਜਬੈ ਇਕ ਰਸ
ਰਹੇ ਕ੍ਰਿਪਾਲੁ।
ਹੋਤਿ ਭਯੋ ਤ੍ਰਿਤੀਓ ਪਹਿਰ ਬਹੁਰੋ ਆਇ
ਭੁੰਚਾਲ ॥੪੨॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਦੇਵੀ' ਪ੍ਰਸੰਗ ਬਰਨਨੰ ਨਾਮ ਦਸਮੋ ਅੰਸੂ ॥੧੦॥

## ੧੧. [ਦੇਵੀ ਦਾ ਪ੍ਰਗਟ ਹੋਣਾ]

੧੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੨

ਦੋਹਰਾ:

ਡੇਢ ਪਹਿਰ ਦਿਨ ਕੇ ਰਹੇ, ਨੌਮੀ ਆਦਿਤਵਾਰ।
ਚੇਤ ਮਾਸ ਪਖ ਸੁਕਲ ਮਹਿਂ, ਬਿਦਤੀ ਜਗਤ ਅਧਾਰ[1] ॥੧॥ [1]ਜਗਤ ਦਾ ਆਸਰਾ ਰੂਪ।

ਸ੍ਵੈਯਾ:

ਪੌਨ ਪ੍ਰਚੰਡ ਅਖੰਡ ਦਿਸ਼ਾ[1], [1]ਪੌਣ ਸਭ ਦਿਸ਼ਾ ਵਿਚ ਇਕੋ ਜੇਹੀ ਤੇਜ਼ (ਹੋ ਗਈ)।
ਮਹਿ ਮੰਡਲ ਮਹਿਂ ਬਡ ਧੂਲ ਉਡਾਈ[†]। [†]ਪਾ:-ਉਠਾਈ।
ਘੋਰ ਘਟਾ ਚਹੁੰ ਓਰ ਘਨਾ ਘਨ
ਘੋਖਤਿ ਘੋਖ ਘਨੋ ਘੁਮਡਾਈ[1]। [1]ਭਜਾਨਕ ਘਟਾ ਚਾਰ ਪਾਸਿਆਂ ਤੋਂ ਸੰਘਣੀਆਂ ਤੋਂ ਸੰਘਣੀਆਂ ਹੁੰਦੀਆਂ ਘੁੰਮ ਕੇ ਉਮਡੀਆਂ ਆ ਰਹੀਆਂ ਤੇ ਕਠੋਰ ਅਵਾਜ਼ ਨਾਲ ਗਰਜਦੀਆਂ ਹਨ। [ਘੋਰ = ਭਜਾਨਕ। ਘਨਾਘਨ = ਸੰਘਣੀਆਂ ਤੋਂ ਸੰਘਣੀਆਂ। ਘੋਖਤ = ਗਜਦੀਆਂ। ਘੋਖ = ਅਵਾਜ਼। ਘਨੋ = ਕਠੋਰ। ਜੋਰ ਦੀ। ਘੁਮਡਾਈ = ਘੁੰਮ ਕੇ ਉਮਡੀਆਂ। (ਅ) ਘਨਾਘਨ = ਘਨ ਤੇ ਅਘਨ = ਅਹਰਣ ਤੇ ਹਥੌੜਾ ਜਿਵੇਂ ਵੱਜਦਾ ਹੈ]।
ਦੀਰਘ ਦਾਰੁਣ ਨਾਦ ਦਸੋ ਦਿਸ਼ਿ
ਯੌਂ ਕੜਕੜੋ ਤੜਿਤਾ ਤੜਫਾਈ[1]। [1]ਬਿਜਲੀ ਤੜਫਕੇ ਐਉਂ ਕੜਕੀ ਕਿ ਭਜਾਨਕ ਨਾਦ ਹੋਇਆ।
ਏ ਸਭਿ ਲੱਛਨ ਬੀਚ ਅਕਾਸ਼
ਪ੍ਰਕਾਸ਼ ਭਏ ਡਰ ਦੇ ਸਮੁਦਾਈ[1] ॥੨॥ [1]ਡਰ ਦੇਣ ਵਾਲੇ ਸਾਰੇ ਲੱਛਣ......।
ਭੂਮ ਬਿਖੈ ਭੁਵਚਾਲ[1] ਬਿਸਾਲ [1]ਭੁੰਚਾਲ।
ਕਰਾਲ ਭਯੋ ਭਯ ਦਾ ਸਮੁਦਾਈ[1]। [1]ਸਾਰਿਆਂ ਨੂੰ ਡਰਾ ਦੇਣ ਵਾਲਾ।
ਡੋਲ ਡਗਾ ਮਗ ਭੇੜ ਪਹਾੜ
ਦੜਾ ਦੜ ਸ਼੍ਰਿੰਗ ਟੁਟੇ ਅਧਿਕਾਈ[1]। [1]ਪਹਾੜ ਡਗਮਗਾ ਕੇ ਡੋਲਦੇ ਹਨ ਮਾਨੋ (ਭੇੜ =) ਜੰਗ ਹੋ ਰਿਹਾ ਹੈ ਤੇ ਕਈ ਚੋਟੀਆਂ ਡਿੱਗ ਰਹੀਆਂ ਹਨ।
ਸਿੰਧ ਨਦੀ[1] ਉਛਲੈਂ ਛਲਿਕੈਂ [1]ਸਮੁੰਦਰ ਤੇ ਨਦੀਆਂ।
ਮਛ ਕੱਛਪ ਰਾਛਸ ਯੌਂ ਡਰਪਾਈ।
ਕਾਨਨ ਤੇ ਉਖਰੇ ਤਰੁ ਦੀਰਘ
ਮੂਲ ਮਹਾਂ ਦ੍ਰਿਢ ਕਾਂਡ ਬਡਾਈ[1] ॥੩॥ [1]ਟਾਹਣੇ ਵਡੇ।
ਯੌਂ ਨਭ ਭੂਮ ਮੈਂ ਸ਼ੋਰ ਪਰਜੋ
ਚਹੁੰ ਚੱਕਨ ਤ੍ਰਾਸ ਪ੍ਰਲੈ ਕਹੁ ਮਾਨਜੋ।
ਦੀਰਘ ਨਾਦ ਸੁਨਜੋਂ ਸਭਿ ਹੂੰ
ਬਿਸਮੈ -ਮਤਿ ਹੋਇ ਕਛੂ ਨਹਿਂ ਜਾਨਜੋਂ।

-ਫੂਟ ਪਰੈ ਬ੍ਰਹਮੰਡ ਅਖੰਡ ਹੀ?
ਕੈ ਬਚ ਜਾਇ? ਕਿਨੂੰ ਬਲ ਠਾਨਜੋ[1]? — [1]ਕਿਸ ਨੇ ਬਲ (ਐਸਾ) ਕੀਤਾ ਹੈ? ਕਿ ਬ੍ਰਹਮੰਡ ਹੁਣ ਬਚੇਗਾ ਕਿ ਫੁਟ ਹੀ ਜਾਏਗਾ?
ਕੋ ਉਤਪਾਤ ਕੋ ਹੇਤੁ ਮਹਾਨ
ਭਯਾਨ ਬਿਨਾਸ਼ ਸਮਾਨ ਪਛਾਨਜੋ[1] ॥੪॥ — [1]ਕਿਸੇ ਮਹਾਨ ਉਪਦ੍ਰਵ ਦੇ ਵਾਸਤੇ ਭਯਾਨਕ ਪ੍ਰਲੈ (ਆਈ) ਵਾਂਗ ਪਛਾਣਿਆ ਜਾਂਦਾ ਹੈ।

ਤ੍ਰਿਭੰਗੀ ਛੰਦ:

ਪ੍ਰਗਟੀ ਜਗਰਾਨੀ, ਸਭਿ ਗੁਨ ਖਾਨੀ,
ਜਨ ਬਰਦਾਨੀ, ਭੂਰ ਪ੍ਰਭਾ[1]। — [1]ਬੜੀ ਸ਼ੋਭਾ ਵਾਲੀ।
ਕਹਾ ਸੂਰਜ ਇੰਦੈ, ਹੈ ਨ ਮਨਿੰਦੈ,
ਪਿਖਿ ਦ੍ਰਿਗ ਮੁੰਦੈ ਦੇਵ ਸਭਾ[1]। — [1]ਦੇਖ ਕੇ ਨੇਤ੍ਰ ਮੀਚ ਲੈਂਦੀ ਹੈ ਦੇਵਤਿਆਂ ਦੀ ਸਭਾ।
ਕਹਾ ਪਾਵਕ ਰਾਸੈ[1], ਤੜਿਤਾ ਭਾਸੈ, — [1]ਸਾਰੀਆਂ।
ਕਹਾਂ ਪ੍ਰਕਾਸੈ, ਹ੍ਵੈ ਸਮ ਨਾ[1]। — [1]ਬਰਾਬਰ ਨਹੀਂ ਹੋ ਸਕਦੀਆਂ।
ਕਿਹ ਨਦਰ ਨ ਠਹਿਰੈ, ਝਾਂਕਤਿ ਹਹਿਰੈ,
ਅੰਗਨਿ ਥਹਿਰੈ, ਧ੍ਰਿਤ ਜਮ ਨਾ[1] ॥੫॥ — [1]ਤਕਦਿਆਂ ਕਾਂਬਾ ਛਿੜਦਾ ਹੈ, ਅੰਗ ਥਿੜਕਦੇ ਹਨ, (ਐਸੇ ਕਿ) ਜਮ ਬੀ ਧੀਰਜ ਨਹੀਂ ਧਾਰ ਸਕਦਾ। (ਅ) ਧੀਰਜ ਨਹੀਂ ਜੰਮਦਾ।

ਜੁਗ ਚਰਨ ਬਿਸਾਲਾ, ਨਖਨ ਕਰਾਲਾ,
ਜੰਘਨਿ ਤਾਲਾ ਤਰੁ ਜਥਾ[1]। — [1]ਤਾੜ ਬ੍ਰਿਛ ਵਾਂਙੂ ਜੰਘਾਂ।
ਕਟ ਮੈਂ ਅਲ ਬਾਲਾ ਹਾਡਿਨਿ ਮਾਲਾ[1] — [1]ਲੱਕ ਦੇ ਚਾਰੋਂ ਪਾਸੇ ਹੱਡਾਂ ਦੀ ਮਾਲਾ ਹੈ।
ਪਿਖਿ ਡੈਹਾਲਾ ਉਦਰ ਤਥਾ[1]। — [1]ਤਿਵੇਂ ਪੇਟ ਭੀ (ਭਯਹਾਲਾ =) ਭਿਆਨਕ ਦਿੱਸਦਾ ਹੈ। (ਅ) (ਐਸੀ ਸੂਰਤ ਵੇਖ ਕੇ) ਉਦਰ ਭਾਵ ਰਿਦਾ ਡਰ ਨਾਲ ਹਿੱਲ ਜਾਂਦਾ ਹੈ।
ਪ੍ਰਿਸਟੀ ਪਰ ਬਾਲਾ[1] ਲਟਕੇ ਜਾਲਾ — [1]ਵਾਲ।
ਦੀਰਘ ਕਾਲਾ ਰੰਗ ਸਜਾ।
ਤਰੁ ਕੇ ਜਨੁ ਡਾਲਾ, ਸੁੰਡ ਕਿ ਬਜਾਲਾ,
ਕੈ ਬਡ ਬਜਾਲਾ ਅਸ਼ਟ ਭੁਜਾ[1] ॥੬॥ — [1]ਅੱਠ ਬਾਹਾਂ ਮਾਨ ਬ੍ਰਿੱਛ ਦੇ ਡਾਲ ਹਨ ਯਾ ਮਸਤ ਹਾਥੀਆਂ ਦੇ ਸੁੰਡ ਹਨ ਯਾ ਵੱਡੇ ਵੱਡੇ ਮਾਨੋਂ ਸੱਪ ਹਨ [ਸੰਸ., ਵਜਾਲ = ਸਪ, ਮਸਤ ਹਾਥੀ]।

ਗਰ ਮੈਂ ਧਰਿ ਮਾਲਾ ਮੁੰਡਨ ਜਾਲਾ[1] — [1]ਧਾਰੀ ਹੋਈ ਬਹੁਤੇ ਸਿਰਾਂ ਦੀ ਮਾਲਾ।
ਬਹੁਤ ਕਰਾਲਾ ਦਾੜ੍ਹ ਬਡੀ।
ਦੰਤਨ ਕੀ ਪਾਲਾ ਖਰੀ ਕੁਢਾਲਾ,
ਦੀਰਘ ਜ੍ਵਾਲਾ ਤੁੰਡ ਛਡੀ[1]। — [1]ਮੂੰਹ ਤੋਂ ਅੱਗ ਛਡ ਰਹੀ ਹੈ।

ਭ੍ਰਿਕੁਟੀ ਚਢਿ ਭਾਲਾ, ਲੋਚਨ ਲਾਲਾ,
ਸੀਸ ਬਿਸਾਲਾ ਬਾਲ ਮਹਾਂ[1]।
ਤਨ ਸਭਿ ਬਿੱਕ੍ਰਾਲਾ, ਦਿਸ਼ ਪਟਵਾਲਾ,
ਕਰ ਕਰਵਾਲਾ ਲਾਹ ਲਹਾਂ[1] ॥੭॥

ਗਨ ਜੋਗਨਿ ਸੰਗਾ ਤਨ ਜਿਨ ਨੰਗਾ
ਮਹਾਂ ਕੁਰੰਗਾ[1] ਨਾਚਤਿ ਹੈਂ।
ਬਹੁ ਭੂਤ ਸੁ ਪ੍ਰੇਤਾ ਕੇਤਿਕ ਕੇਤਾ
ਗਹਿ ਕਰ ਲੇਤਾ ਮਾਚਤਿ ਹੈਂ[1]।

ਮੁਖ ਹੜ ਹੜ ਹਾਸੈਂ ਬਾਕ ਪ੍ਰਕਾਸ਼ੈਂ
ਫਿਰ ਚਹੁੰ ਪਾਸੈ ਕ੍ਰੀੜ ਕਰੈਂ।
ਬਹੁ ਬੀਰ ਬਿਲਾਸੈਂ ਦੋਇ ਪਚਾਸੈ[1]
ਅੱਗ੍ਰ ਪ੍ਰਭਾਸੈਂ[1] ਮੋਦ ਧਰੈਂ ॥੮॥
ਕਰਤੀ ਭੁਮਚਾਲਾ[1], ਸੈਲ ਬਿਸਾਲਾ
ਸ਼੍ਰਿੰਗ ਉਤਾਲਾ[1] ਫੋਰਤਿ ਹੈ।
ਗਰਜਤਿ ਰਵ[1] ਭਾਰੀ ਭੀਖਨ ਕਾਰੀ
ਗਣਨਿ ਅਗਾਰੀ ਤੋਰਤਿ ਹੈ[1]।
ਜਿਤ ਕਿਤ ਦਮਕੰਤੀ, ਜ੍ਵਾਲ ਬਮੰਤੀ,
ਭੈ ਬਰਧੰਤੀ ਆਵਤਿ ਹੈ।
ਕਿਲਕਿਲ ਕਿਲਕਾਰੀ ਡਾਕਨ ਡਾਰੀ[1]
ਬੇਗ ਜੁ ਧਾਰੀ ਪਾਵਤਿ ਹੈਂ[1] ॥੯॥
ਦੋਹਰਾ:
ਭੀਮ ਭੇਖ ਤੇ ਭੈ ਹਰਾ[1],

ਗਿਰ ਕੇ ਸਿਰ ਪਰ ਆਇ।
ਖਰੀ ਭਈ 'ਬਰੰ ਬ੍ਰੂਹ[1]' ਬਚ,
ਊਚੇ ਕਹ੍ਯੋ ਸੁਨਾਇ ॥੧੦॥
ਚੌਪਈ:
'ਜੈ ਜਗਦੰਬਾ' ਕਹਿ ਗੁਰ ਖਰੇ।
ਸਕਲ ਰੂਪ ਕੋ ਦੇਖਨਿ ਕਰੇ।
ਏਕ ਬਾਰ ਨਖ ਸ਼ਿਖ ਤੇ ਹੇਰਿ।
ਨਮੋ ਕਰਤਿ ਚਖ ਮੀਚੇ ਫੇਰ ॥੧੧॥

[1]ਸਿਰ ਵਡਾ ਵਾਲ ਬੁਹਤੇ।
[1]ਦਿਸ਼ਾਂ ਹੀ ਬਸਤ੍ਰ ਹਨ (ਭਾਵ ਨੰਗੀ ਹੈ) ਤੇ ਹੱਥ ਵਿਚ ਤਲਵਾਰ ਲਹਿ ਲਹਿ (ਕਰਦੀ ਭਾਵ ਚਮਕਦੀ) ਹੈ।
[1]ਭੈੜੇ ਰੰਗ ਵਾਲੀਆਂ।
[1]ਕਿਤਨਿਆਂ ਦੇ ਹਥਾਂ ਵਿਚ ਝੰਡੀਆਂ ਫੜੀਆਂ ਹਨ। (ਤੇ ਓਹ ਸ਼ੋਰ) ਮਚਾਂਵਦੇ ਹਨ। (ਅ) ਪ੍ਰਕਾਸ਼ਦੇ ਹਨ।
[1]ਬਵੰਜਾ ਬੀਰ।
[1]ਅੱਗੇ ਪ੍ਰਕਾਸ਼ਦੇ ਹਨ।
[1]ਭੁੰਚਾਲ।
[1]ਉੱਚੀਆਂ ਚੋਟੀਆਂ ਨੂੰ।
[1]ਆਵਾਜ਼ ਨਾਲ।
[1]ਕਾਲੀ (ਆਪਣੇ) ਗਣਾਂ ਨੂੰ ਅੱਗੇ ਤੋਰਦੀ ਹੈ।
[1]ਡੈਣਾਂ ਦੀ ਡਾਰ।
[1]ਧਮਾਲ ਪਾਉਂਦੀਆਂ ਹਨ।
[1]ਭਜਾਨਕ ਰੂਪ ਵਾਲੀ ਤੇ ਭੈ ਦਾਇਕ [ਸੰਸ., ਭੈ ਹਰਾ = ਭੈ ਹਰਨ ਵਾਲੀ। ਪੁਨਾ:-ਪੰਜਾ: ਭੈਹਰਾ = ਡਰਾਉਣੀ, ਭਜਾਨਕ]।
[1]ਵਰ ਮੰਗ।

ਹਾਥ ਜੋਰਿ ਸਨਮੁਖ ਹੀ ਰਹੇ।
ਰਿਦੇ ਮਨੋਰਥ ਦੇਵੀ ਲਹੇ[1]।
ਪਲਟਤੋ ਚਤਰਭੁਜੀ ਪੁਨ ਰੂਪ।
ਕੰਚਨ ਬਰਨੀ ਭਈ ਅਨੂਪ ॥੧੨॥
ਚੜ੍ਹੀ ਸਿੰਘ ਪਰ ਆਯੁਧ ਧਰੇ।
ਚਾਰ ਚੰਦ੍ਰ ਭਾਲਾ ਛਬਿ ਭਰੇ[1]।
'ਮਾਂਗ ਪੁੱਤ੍ਰ ! ਦੇਵੋਂ ਅਬਿ ਤੋਹੀ।
ਸੇਵਾ ਕਰਤਿ ਰਿਝਾਯੋ ਮੋਹੀ ॥੧੩॥
ਪ੍ਰਥਮ ਪ੍ਰਤੱਗਜਾ ਸਿਮਰੌਂ ਸੋਇ।
ਚਹਹੁ ਸੁ ਕਹੌਂ ਸੰਪੂਰਨ ਹੋਇ।'
ਮ੍ਰਿਦੁ ਬਚ ਮੋਦ ਭਰੇ ਸੁਨਿ ਫੇਰਾ।
ਖੋਲਿ ਬਿਲੋਚਨ ਦਰਸ਼ਨ ਹੇਰਾ ॥੧੪॥
'ਦਿਹੁ ਬਰ ਮਾਤਾ ਪੰਥ ਉਪਾਵਉਂ[†]।

[1]ਰਿਦੇ ਦਾ ਮਨੋਰਥ ਦੇਵੀ ਨੇ ਜਾਣਿਆਂ।

[1]ਸੁਹਣਾ ਚੰਦ੍ਰਮਾ ਮੱਥੇ ਵਿਚ ਛਬੀ ਨੂੰ ਭਰ ਰਿਹਾ ਹੈ।

[†]ਬਚਿੱਤ੍ਰ ਨਾਟਕ ਵਿਚ ਸ੍ਰੀ ਮੁਖਵਾਕ ਹੈ ਕਿ ਅਕਾਲ ਪੁਰਖ ਨੇ ਗੁਰੂ ਜੀ ਨੂੰ ਆਪ ਸੱਦ ਕੇ ਕਿਹਾ ਕਿ ਪੰਥ ਚਲਾਓ, ਯਥਾ:- "ਤਪ ਸਾਧਤ ਹਰਿ ਮੋਹਿ ਬੁਲਾਇਓ" ਪੁਨਾ:- "ਮੈਂ ਅਪਨਾ ਸੁਤ ਤੋਹਿ ਨਿਵਾਜਾ ॥ ਪੰਥ ਪ੍ਰਚੁਰ ਕਰਿਬੇ ਕਹੁ ਸਾਜਾ ॥ ਜਾਹਿ ਤਹਾਂ ਤੈ ਧਰਮ ਚਲਾਇ ॥ ਕੁਬੁਧ ਕਰਨ ਤੇ ਲੋਕ ਹਟਾਇ ॥੨੯॥" ਸਤਿਗੁਰੂ ਜੀ ਨੇ ਬਿਨੈ ਕੀਤੀ ਕਿ ਆਪ ਸਹਾਇਤਾ ਕਰੋ ਤਾਂ ਪੰਥ ਚਲ ਸਕਦਾ ਹੈ:- "ਠਾਢ ਭਇਓ ਮੈ ਜੋਰਿ ਕਰਿ ਬਚਨ ਕਹਾ ਸਿਰ ਨਯਾਇ ॥ ਪੰਥ ਚਲੈ ਤਬ ਜਗਤ ਮੈਂ ਜਬ ਤੁਮ ਕਰਹੁ ਸਹਾਇ ॥੩੦॥" ਕਵਿ ਜੀ ਦੇ ਕਥਨ ਅਨੁਸਾਰ ਗੁਰੂ ਜੀ ਨੂੰ ਪੰਥ ਚਲਾਉਣ ਦਾ ਸ਼ੌਕ ਹੈ ਤੇ ਮਾਤਾ ਕੋਲੋਂ ਆਪ ਇਸ ਲਈ ਵਰ ਮੰਗਦੇ ਹਨ। ਇਸ ਤਰ੍ਹਾਂ ਕਹਿਣ ਨਾਲ ਬਚਿੱਤ੍ਰ ਨਾਟਕ ਦੇ ਕਥਨ ਨਾਲ ਉਲਟ ਪੱਖ ਹੋ ਜਾਂਦਾ ਹੈ। ਦੁਹਾਂ ਵਿਚੋਂ ਪ੍ਰਮਾਣਿਕ ਵਾਕ ਸ੍ਰੀ ਮੁਖਵਾਕ ਹੈ। ਇਸ ਕਰਕੇ ਇੱਥੇ ਦੱਸਿਆ ਪ੍ਰਸੰਗ ਗ਼ਲਤ ਹੈ। ਫਿਰ ਇਹ ਦੇਵੀ ਜੋ ਅਕਾਲ ਪੁਰਖ ਦੀ ਹੀ ਸ਼ਕਤੀ ਸੀ ਉਸ ਨੂੰ ਪਤਾ ਹੋਣਾ ਚਾਹੀਦਾ ਸੀ ਕਿ ਮੇਰੇ ਮਾਲਕ ਨੇ ਆਪ ਤਾਂ ਇਹਨਾਂ ਨੂੰ ਘੱਲਿਆ ਹੈ, ਤੇ ਸਹਾਈ ਹੋਣ ਦਾ ਵਰ ਦੇਕੇ ਘੱਲਿਆ ਹੈ। ਪਤੀ ਦੇ ਵਰ ਨਾਲ ਭੂਸ਼ਤ ਹੋ ਚੁਕੇ ਨੂੰ ਮੁੜ ਆਪਣੇ ਅੱਗੇ ਕਸ਼ਟ ਤਪ ਕਰਨ ਤੇ ਪ੍ਰਾਰਥਨਾ ਕਰਾਉਣ ਵਿਚ ਦੇਵੀ ਆਪਣੇ ਮਾਲਕ ਦੀ ਅਵੱਗਯਾ ਕਰ ਰਹੀ ਹੈ। ਦੂਸਰੇ ਵਿਚਾਰ ਯੋਗ ਬਾਤ ਇਹ ਹੈ ਕਿ ਜੋ ਧੁਰੋਂ ਵਰ ਲੈਕੇ ਆਏ ਹਨ, ਉਹਨਾਂ ਨੂੰ ਫੇਰ ਵਰਾਂ ਦੀ ਕੀ ਲੋੜ ਬਾਕੀ ਹੈ। ਸ੍ਰੀ ਗੁਰ ਨਾਨਕ ਦੇਵ ਜੀ ਨੇ ਬੀ ਕਿਹਾ ਹੈ 'ਢਾਢੀ ਸਚੈ ਮਹਲਿ ਖਸਮਿ ਬੁਲਾਇਆ' ਜਦ ਉਥੋਂ ਵਰ ਮਿਲਿਆ, ਫਿਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੋਰ ਕਿਸੇ ਤੋਂ ਏਥੇ ਆਕੇ ਵਰ ਨਹੀਂ ਮੰਗੇ। ਤਿਵੇਂ ਦਸਮੇ ਜਾਮੇ ਵਿਚ ਵਰ ਲੈਕੇ ਆਏ ਹੋਇਆਂ ਕਿਸੇ ਹੋਰਸ ਤੋਂ ਵਰ ਮੰਗਣ ਦੀ ਕੀ ਲੋੜ ਸੀ?

ਤੁਰਕ ਰਾਜ ਕੋ ਤੇਜ ਖਪਾਵਉਂ।
ਹਿੰਦੁ ਧਰਮ ਨਿਤ ਹੋਇ ਬਿਨਾਸ਼ੇ।
ਜਿਹ ਬਚਾਇ ਪੁਨ ਕਰੌਂ ਪ੍ਰਕਾਸ਼ੇ ॥੧੫॥
ਤੁਮ ਕਰ ਤੇ ਅਸ ਆਯੁਧ[1] ਪਾਵਉਂ।
ਜਿਹ ਪਖਾਰਿ ਨਿਜ ਪੰਥ ਪਿਲਾਵੌਂ[1]।

[1]ਐਹੋ ਜਿਹਾ ਹਥਯਾਰ।

[1]ਜਿਸ ਨੂੰ ਧੋ ਕੇ (ਪਿਲਾ ਕੇ ਲੋਕਾਂ ਨੂੰ) ਆਪਣੇ ਪੰਥ ਵਿੱਚ ਰਲਾਵਾਂ।

ਜਿਸ ਤੇ ਧਾਰਹਿ ਤੇਜ ਕਰਾਲਾ।
ਜੀਤਹਿ ਸ਼ੱਤ੍ਰੁਨਿ ਬਲੀ ਬਿਸਾਲਾ ॥੧੬॥
ਸਦਾ ਸਹਾਇ ਪੰਥ ਕੀ ਕੀਜੈ।
ਦਿਨ ਪ੍ਰਤਿ ਵਧੈ ਇਹੀ ਬਰ ਦੀਜੈ।
ਤੋਹਿ ਚਰਿੱਤ੍ਰ ਬਸਹਿਂ ਮਨ ਮੇਰੇ।
ਸਿਮਰੌਂ ਜਿਨ ਕੌ ਸੰਝ ਸਵੇਰੇ ॥੧੭॥
ਰਚਨ ਪੰਥ ਅਰੁ ਤੁਰਕਨਿ ਖੋਇ।
ਕਰਹੁ ਕ੍ਰਿਪਾ ਬਰ ਦੀਜਹੁ ਦੋਇ।'
ਇਮ ਸੁਨਿ ਹਸੀ ਬਾਕ ਸ਼ੁਭ ਕੀਨੋ।
'ਪੰਥ ਸਕੇਸ ਪੁੱਤ੍ਰ! ਮੈਂ ਦੀਨੋ ॥੧੮॥
ਇਸ ਮਹਿਂ ਭੇਦ ਇਤਿਕ ਰਹਿ ਗਇਊ।
ਪ੍ਰਥਮ ਦਰਸ ਦ੍ਰਿਗ ਮੀਚਤਿ ਭਇਊ।
ਯਾਂ ਤੇ ਤੁਮ ਤਨ ਤਜਾਗਨ ਪਾਛੇ[1]।
ਚਾਲੀ ਬਰਸ ਬਿਤੈਂ ਜਬਿ ਆਛੇ ॥੧੯॥

[1]ਨੈਣ ਮੀਚਣ ਦੇ ਹੋਰ ਕਾਰਨ ਅਗਲੇ ਅੰਸੂ ਦੇ ਅੰਕ ੪੦ ਵਿਚ ਦੱਸਣਗੇ।

ਵਧਹਿ ਪੰਥ ਜਗ ਵਿਖੈ ਬਿਸਾਲਾ।
ਤੇਜ ਤੁਰਕ ਤਬਿ ਹਤਹਿ ਕਰਾਲਾ।
ਪੂਰਨ ਹੁਇ ਅਭਿਲਾਖ ਤੁਮਾਰੀ।
ਸਾਚ ਹੋਇ ਸਭਿ ਜਥਾ ਉਚਾਰੀ' ॥੨੦॥
ਨਿਜ ਕਰ ਤੇ ਸਤਿਗੁਰ ਕੋ ਦਈ।
ਯਾਂ ਤੇ ਕਰਦ ਨਾਮ ਬਿਦਤਈ[†]।

[†]ਇਹ ਵਿਤਪਤੀ ਕਵਿ ਜੀ ਦੀ ਆਪਣੀ ਕਾਢ ਹੈ, ਅਸਲ ਵਿਚ ਕਰਦ ਪਦ ਫਾਰਸੀ 'ਕਾਰਦ' ਦਾ ਪੰਜਾਬੀ ਰੂਪ ਹੈ। ਫਾਰਸੀ ਵਿਚ ਕਾਰਦ ਇਕ ਪ੍ਰਕਾਰ ਦੀ ਛੁਰੀ ਯਾ ਇਕ ਪ੍ਰਕਾਰ ਦੇ ਮੁੜਨ ਵਾਲੇ ਚਾਕੂ ਨੂੰ ਕਹਿੰਦੇ ਹਨ। ਕਰਦ ਜੋ ਖਾਲਸੇ ਵਿਚ ਵਰਤੀਂਦੀ ਹੈ ਉਸਦੀ ਸ਼ਕਲ ਕ੍ਰਿਪਾਨ ਤੇ ਤਲਵਾਰ ਤੋਂ ਕੁਛ ਜੁਦਾ ਹੈ। ਦੇਖੋ ਹੇਠਲੀ ਟੂਕ, ਅੰਸੂ ੧੯ ਅੰਕ ੧੨ ਦੀ

'ਇਹ ਲੇ ਕਰਿ ਜਲ ਜੁਤਿ ਮਿਸ਼ਟਾਨ।
ਫੇਰਨ ਕਰਹੁ ਆਪਨੇ ਪਾਨ ॥੨੧॥
ਸੂਰ ਹੋਹਿਗਾ ਸਿਦਕ ਤੁਮਾਰਾ[1]।
ਹੇਰਿ ਸ਼ੱਤ੍ਰ ਭਾਜਹਿਂ ਡਰ ਧਾਰਾ।
ਅਬਿ ਦੀਜਹਿ ਕੁਛ ਭੇਟ ਹਮਾਰੀ।
ਹੇ ਸੁਤ! ਜਿਸ ਤੇ ਹੁਇ ਸੁਖ ਭਾਰੀ'

[1]ਤੁਹਾਡਾ (ਪੰਥ) ਸਿਦਕਵਾਨ ਤੇ ਸੂਰਮਾਂ ਹੋਵੇਗਾ।

॥੨੨॥
ਸੁਨਿ ਗੁਰ ਕਰਦ ਕਰੀ ਕਰ ਧਾਰਨ।
ਹਤਿ ਨਿਜ ਤਨ ਕਿਯ ਰਕਤ ਨਿਕਾਰਨਿ।
ਸੋ ਲੇ ਕਰਿ ਜਗ ਮਾਤ ਪ੍ਰਸੰਨ।
ਪੁਨ ਗੁਰ ਦੇਨਿ ਭੇਟ ਕਰ ਅੰਨ[1] ॥੨੩॥
'ਸ਼ਸਤ੍ਰਨਿ ਸੋਂ ਹਤਿ ਹੁਇੰ ਬਿਚ ਬਾਦੇ[1]।
ਚਾਰਹੁੰ ਦੀਨੇ ਸਾਹਿਬਜ਼ਾਦੇ।
ਲਾਖਹੁੰ ਸਿੰਘ ਧਰਹਿਂ ਉਰ ਕ੍ਰੁੱਧ।
ਹੁਇ ਤੁਮ ਭੇਟ ਮ੍ਰਿਤਕ ਬਿਚ ਜੁੱਧ[1]' ॥੨੪॥
ਇਮ ਬਰ ਦੇਤਿ, ਲੇਤਿ ਨਿਜ ਭੇਟ।
ਤਤਛਿਨ ਅਪਨਿ ਪ੍ਰਕਾਸ਼ ਸਮੇਟਿ।
ਅੰਤਰਧਜਾਨ ਭਈ ਜਗ ਮਾਈ।
ਤਬਿ ਲੰਕੁੜੀਏ[1] ਗਿਰਾ ਅਲਾਈ ॥੨੫॥
'ਮਮ ਬਾਨਾ ਕਛਨੀ ਇਹੁ ਲੀਜੈ।
ਅਪਨੇ ਸਰਬ ਪੰਥ ਮੈਂ ਦੀਜੈਂ।
ਜੰਗ ਸਮੈਂ ਕੋ ਹੈ ਇਹ ਬਾਨਾ।
ਯਾਂ ਤੇ ਹੁਇ ਹੈ ਤੇਜ ਮਹਾਨਾ ॥੨੬॥
ਪੰਥ ਤੁਮਾਰੇ ਬਲ ਬਿਰਧਾਊਂ।
ਜੁੱਧ ਸਹਾਇ ਹੇਤੁ ਮੈਂ ਆਊਂ।'
ਇਮ ਕਹਿ ਲੋਪ ਭਯੋ ਤਤਕਾਲਾ।
ਕਰਦ ਹਾਥ ਧਰਿ ਥਿਰੇ ਕ੍ਰਿਪਾਲਾ ॥੨੭॥
ਬਰ ਲੈ ਕਰਿ ਬਹੁ ਮੁਖ ਪਰ ਲਾਲੀ।
ਜਾਗਤਿ ਜੋਤਿ ਤੇਜ ਬਹੁ ਵਾਲੀ।
ਨੇਤ੍ਰ ਖੁਮਾਰੀ ਸੋਂ ਚਢਿ ਰਹੇ।
ਰਿਦੇ ਪ੍ਰਮੋਦ ਅਧਿਕ ਹੀ ਲਹੇ ॥੨੮॥
ਕਮਰ ਕਸੇ ਜੁਤਿ ਤਰਕਸ਼ ਅਸੀ[1]।

[1]ਫੇਰ ਗੁਰੂ ਜੀ ਨੇ ਦੂਜੀ ਭੇਟ ਦੇਣੀ ਕੀਤੀ। (ਅ) ਇਉਂ ਭੀ ਲਾਉਂਦੇ ਹਨ :-ਫੇਰ ਗੁਰੂ ਜੀ ਨੇ ਭੇਟ ਦੇਣ ਲਈ ਦੂਜੇ ਹੱਥ ਨਾਲ (ਚੁਲੀ ਦਿੱਤੀ)।

[1]ਜੋ ਜੰਗ ਵਿਚ ਮਰਨਗੇ ਸ਼ਸਤ੍ਰਾਂ ਨਾਲ

[1]ਜੁੱਧ ਵਿਚ ਮਰਕੇ ਤੁਹਾਡੀ ਭੇਟਾ ਹੋਣਗੇ।

[1]ਦੇਵੀ ਦਾ ਚੋਬਦਾਰ [ਸੰ: ਲਗੁੜ = ਚੋਬ, ਸੋਟਾ। ਲਗੁੜ ਤੋਂ ਲਗੁੜੀਆ, ਲੰਕੜੀਆ, ਲੌਂਕੜਾ, ਲੰਕੁਰਾ ਆਦਿ ਪਦ ਬਣੇ ਹਨ]।

[1]ਕਿਰਪਾਨ।

ਹਾਥ ਕਮਾਨ ਕਠਨ ਅਤਿ ਲਸੀ[1]।
ਕਰਿ ਇੱਛਾ ਪੂਰਨ ਉਠਿ ਚਲੇ।
ਸਨੇ ਸਨੇ ਗਿਰਵਰ ਕੇ ਤਲੇ ॥੨੯॥
ਭਏ ਸ਼ਬਦ ਭੁੰਚਾਲ ਘਨੇਰੇ।
ਘਨੇ ਲੋਕ ਆਨੰਦਪੁਰਿ ਕੇਰੇ।
ਸੁਨਿ ਲਖਿ ਹਿਤ[1†] ਤਿਤ ਕੋ ਚਲਿ ਆਏ।
ਸੈਲ ਤਰੇ ਥਿਰ ਭੇ ਸਮੁਦਾਏ ॥੩੦॥
ਧਰੇ ਸ਼ਸਤ੍ਰ ਬੈਠੇ ਭਟ ਜਹਾਂ।
ਮਨੋ ਪੌਰ ਸੋ ਬਨ ਕਰਿ ਰਹਾ[1]।
ਉਲੰਘ ਅਗਾਰੀ ਜਾਇ ਨ ਕੋਈ।
ਸਭਿ ਕੋ ਰੋਕਤਿ ਹੈਂ ਤਹਿਂ ਸੋਈ ॥੩੧॥
ਕੇਸ਼ਵਦਾਸ ਅਗਾਰੀ ਹੋਵਾ।
ਲਾਲ ਗੁਲਾਲ ਦਰਸ ਕੋ[1] ਜੋਵਾ।
ਦਈ ਅਸੀਸ 'ਸੁਖੀ ਨਿਤ ਰਹੀਅਹਿ।
ਦੇਵੀ ਬਿਦਤ ਪ੍ਰਸੰਗ ਸੁ ਕਹੀਅਹਿ ॥੩੨॥
ਮਨ ਬਾਂਛਤਿ ਜੈਸੇ ਬਰ ਲੀਨੋ।
ਜਗਦੰਬਾ ਜਿਮ ਦਰਸ਼ਨ ਦੀਨੋ।
ਕਹਨਿ ਸੁਨਨ ਜਿਮ ਆਪਸ ਮਾਂਹੀ।
ਕ੍ਰਿਪਾ ਕਰਹੁ ਭਾਖਹੁ ਮੁਝ ਪਾਹੀ' ॥੩੩॥
ਸ਼੍ਰੀ ਮੁਖ ਤੇ ਤਬਿ ਸਰਬ ਸੁਨਾਯੋ।
ਪ੍ਰਥਮ ਸਰੂਪ ਦਰਸ ਜਿਮ ਪਾਯੋ।
'-ਬਰੰਬ੍ਰੂਹ- ਸ਼੍ਰੀ ਬਦਨ ਉਬਾਚੇ।
ਤਬਿ ਹਮ ਇੱਛਤ ਚਿਤ ਕੇ ਜਾਚੇ ॥੩੪॥
-ਏਵੇ ਮਸਤੁ[1]- ਕਹਿ ਭੇਟ ਸੁ ਲੈ ਕੈ।
ਅੰਤਰ ਧਯਾਨ ਭਈ ਬਰ ਦੈ ਕੈ।
ਲਘੁ ਕ੍ਰਿਪਾਨ ਇਹੁ ਕਰ ਤੇ ਦੀਨਿ।
ਅਤਿ ਅਨੰਦ ਤੇ ਸਿਰ ਧਰਿ ਲੀਨਿ

[1]ਚਮਕ ਰਹੀ ਹੈ।

[1]ਸੁਣਕੇ ਦੇਖਣ ਲਈ। [†]ਪਾ:-ਕਰਿ।

[1]ਮਾਨੋ (ਸਿਖ ਰੱਖਿਆ ਲਈ) ਡਿਉਢੀ ਬਣ ਰਹੇ ਹਨ।

[1]ਗੁਲਾਲ ਵਤ ਦਰਸ਼ਨ (ਸ਼੍ਰੀ ਗੁਰੂ ਜੀ ਦਾ)।

[1]ਇਵੇਂ ਹੀ ਹੋਵੇ [ਸੰਸ., ਏਵੰ ਅਸ੍ਤੁ]।

॥੩੫॥
ਬਿੱਪ੍ਰ ! ਤੁਹਾਰੀ ਕਰੁਨਾ ਪਾਇ†।
ਕਾਰਜ ਸਿੱਧ ਭਏ ਸਮੁਦਾਇ।'
ਇੱਤਜ਼ਾਦਿਕ ਸਭਿ ਭਨੜੋ ਪ੍ਰਸੰਗ।
ਸੁਨਿ ਕੇਸ਼ਵ ਚਿਤ ਆਨੰਦ ਸੰਗ
॥੩੬॥
'ਧੰਨ ਧੰਨ ਤੁਮ ਸਤਿਗੁਰ ਪੂਰੇ।
ਪਿਖਿ ਪ੍ਰਮੇਸਰੀ[1] ਦਰਸ਼ਨ ਰੂਰੇ।
ਇਸ ਪ੍ਰਕਾਰ ਨਹਿਂ ਕਿਨਹੁਂ ਨਿਹਾਰੀ।
ਭਏ ਸ਼ਕਤਿ ਜੁਤਿ ਬਡ ਅਵਤਾਰੀ
॥੩੭॥
ਕਸ਼ਟ ਅਨਿਕ ਸਹਿ ਕੈ ਤਪ ਘਾਲਾ।
ਹਮਨ ਜੱਗਜ ਜਿਨ ਕੀਏ ਬਿਸਾਲਾ।
ਜਪ ਕੋ ਜਾਪਤਿ ਬੈਸੁ ਬਿਤਾਈ।
ਕਿਨਹੁ ਨ ਇਮ ਦੇਖੀ ਜਗ ਮਾਈ
॥੩੮॥
ਕਲੀ ਕਾਲ ਮਹਿਂ ਦਰਸ਼ਨ ਭਯੋ।
ਤੁਮ ਸਮ ਜਗ ਮਹਿਂ ਅਪਰ ਨ ਥਿਯੋ।
ਸੋਢਿਬੰਸ ਅਵਿਤੰਸ਼ ਬਿਸਾਲੇ।
ਕੋ ਮਹਿੰਮਾ ਕਹੀਐ ਇਸ ਕਾਲੇ
॥੩੯॥
ਅਬਿ ਚਲਿ ਅਨੰਦ ਪੁਰੇ ਆਨੰਦ।
ਦਿਜ ਦੀਨਨ ਦਿਹੁ ਦਾਨ ਬਿਲੰਦ।
ਪੂਰਨ ਭਈ ਸਗਲ ਅਭਿਲਾਖਾ।'
ਮਹਾਂ ਮਹਾਤਮ ਇਮ ਦਿਜ ਭਾਖਾ
॥੪੦॥
ਲੇ ਤਿਹ ਸਾਥ ਨਾਥ ਤਬਿ ਚਲੇ।
ਗਿਰਵਰ ਕੇ ਉਤਰਤਿ ਭੇ ਤਲੇ।
ਬਦਨ ਬਿਸਾਲ ਲਾਲ ਹੁਇ ਰਹਜ਼ੋ।
ਜੋ ਕਿਸ ਹੂੰ ਤੇ ਜਾਤਿ ਨ ਲਹਜ਼ੋ[1]

†ਡਰਦਾ ਮਾਰਿਆ ਕੇਸ਼ੋਦਾਸ ਤਾਂ ਪਹਿਲੋਂ ਤੋਂ ਭੱਜਾ ਫਿਰਦਾ ਹੈ ਇਸਦੀ ਕ੍ਰਿਪਾ ਨਾਲ ਕਾਰਜ ਸਿੱਧ ਕੀਕੂੰ ਹੋਇਆ ਹੈ?

[1]ਦੇਵੀ ਦਾ।

[1]ਡਿੱਠਾ ਨਹੀਂ ਜਾਂਦਾ।

॥੪੧॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਸ਼੍ਰੀ ਦੇਵੀ ਪ੍ਰਗਟ ਹੋਨ' ਪ੍ਰਸੰਗ ਬਰਨਨੰ ਨਾਮ ਇਕਾਦਸ਼ਮੋ ਅੰਸੂ ॥੧੧॥

## ੧੨. [ਕੇਸ਼ੋ ਦਾਸ ਦਾ ਰੁੱਸਣਾ]

੧੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੩

ਦੋਹਰਾ:

ਸਿਖ ਸੰਗਤਿ ਭਟ ਸ਼ਸਤ੍ਰ ਧਰਿ, ਦਰਸ ਕਰਨਿ ਕੇ ਚਾਇ।
ਖਰੇ ਹੁਤੇ ਪਹੁੰਚੇ ਤਹਾਂ, ਬਦਨ ਜੋਤਿ ਦਿਪਤਾਇ ॥੧॥

ਚੌਪਈ:

ਧਾਇ ਧਾਇ ਹੁਇ ਕਰਿ ਅਗਵਾਏ।
ਨਮੋ ਕਰਨ ਕੋ ਨਰ ਉਤਲਾਏ।
ਦਿਪਤ ਤੇਜ[1] ਕੇ ਚਰਨਨ ਪਰੈਂ।
ਦਰਸ ਅਪੂਰਬ ਗੁਰ ਕੇ ਕਰੈਂ ॥੨॥
ਉੱਗ੍ਰ[†] ਤੌਰ ਗੁਰ ਕੌ ਤਬਿ ਦੇਖਾ।
ਰਹੇ ਤੂਸ਼ਨੀ ਠਾਨਿ ਅਸ਼ੇਖਾ।
ਅਦਬ ਸਾਥ ਸੁਕਚਿਤ ਹੁਇ ਦੂਰ।
ਪਾਛੇ ਗਮਨੈਂ ਸੰਕਤਿ ਭੂਰ ॥੩॥
ਕੇਤਿਕ ਦਿਜ ਆਸ਼ਿਖ ਕੋ ਦੇਤੇ।
ਭਨਹਿਂ ਬਧਾਈ ਮੰਗਲ ਕੇਤੇ।
ਭਏ ਤੁਰੰਗਮ ਪਰ ਅਸਵਾਰ।
ਨਰ ਕਰਿ ਦਰਸ਼ਨ ਹੋਵਤਿ ਲਾਰ ॥੪॥
ਸੰਧਜਾ ਸਮੈਂ ਹੋਤਿ ਲੌਂ ਆਏ।
ਆਨੰਦਪੁਰਿ ਮੈਂ ਹੋਤਿ ਬਧਾਏ।
ਸ੍ਰੀ ਗੁਜਰੀ ਢਿਗ ਜਿਸ ਨਰ ਕਹਜੋ।
ਚਿਤ ਮਹਿਂ ਚਹਜੋ ਪਦਾਰਥ ਲਹਜੋ ॥੫॥
ਤਿਮ ਹੀ ਦੋਨਹੁਂ ਮਹਿਲ ਅਨੰਦੇ।
ਧਨ ਭੂਖਨ ਦੇ ਬਸਤ੍ਰ ਬਿਲੰਦੇ।
ਪੁੱਤ੍ਰ ਅਜੀਤ ਸਿੰਘ ਹੁਇ ਆਗੇ।
ਬਿਛਰੇ ਚਿਰ ਕੇ ਪਿਤ ਪਗ ਲਾਗੇ ॥੬॥
ਜਿਤ ਦੇਖਹਿਂ ਤਿਤ ਸਹਿਜ ਸੁਭਾਏ।
ਲੋਕ ਹਜ਼ਾਰਹੁਂ ਸੀਸ ਨਿਵਾਏਂ।
ਜ਼ੋਰਾਵਰ ਸਿੰਘ ਤਬਿ ਚਲਿ ਆਏ।
ਸੰਗ ਜੁਝਾਰ ਸਿੰਘ ਹਰਖਾਏ ॥੭॥
ਬੰਦਨ ਕਰਤਿ ਸੰਗ ਹੀ ਚਲੇ।

[1]ਪ੍ਰਕਾਸ਼ ਦੇ ਤੇਜ ਵਾਲੇ (ਸ੍ਰੀ ਗੁਰੂ ਜੀ ਦੇ)।

[†]ਪਾ:-ਔਰ।

ਪੁਰਿ ਨਰ ਨਾਰਿ ਦਰਨ[1] ਹ੍ਵੈ ਖਲੇ।
ਕਰ ਬੰਦਹਿਂ ਅਰੁ ਸੀਸ ਨਿਵਾਵਹਿਂ।
ਔਰ ਤੌਰ ਪਰਖਹਿਂ ਬਿਸਮਾਵਹਿਂ ॥੮॥
ਕਹਨਿ ਸੁਨਨਿ ਕਿਹ ਸੋਂ ਨਹਿਂ ਕਰਿਹੀਂ।
ਰਸ ਭਰਿ ਦ੍ਰਿਗ ਨਹਿਂ ਕਿਸਹੁਂ ਨਿਹਰਿਹੀਂ।
ਉਦਾਸੀਨ ਸਭਿ ਸੋਂ ਰਸੁ ਏਕ।
ਤੇਜ ਉੱਗ੍ਰ ਭੇ ਜਲਧ ਬਿਬੇਕ ॥੯॥
ਪੁਰਿ ਮਹਿਂ ਮੰਗਲ ਅਨਿਕ ਪ੍ਰਕਾਰਾ।
ਗੁਰ ਆਗਮਨ ਜਲਦ[1] ਜਨੁ ਭਾਰਾ।
ਜਲ ਪ੍ਰਮੋਦ ਕੋ[1] ਬਹੁ ਬਰਖਾਯੋ।
ਤਪਤ ਹੁਤੀ ਉੁਪਰ ਰਹਿ ਛਾਯੋ ॥੧੦॥
ਮੰਦਿਰ ਸੁੰਦਰ ਅੰਦਰ ਗਏ।
ਚਾਰੁ ਸਿੰਘਾਸਨ ਬੈਠਤਿ ਭਏ।
ਪੰਚਾਂਮ੍ਰਿਤ ਘਰਿ ਘਰਿ ਪ੍ਰਤਿ ਹੋਵਾ।
ਅਤਿ ਪ੍ਰਿਯ ਗੁਰ ਕੋ ਦਰਸ਼ਨ ਜੋਵਾ ॥੧੧॥
ਆਨਿ ਕਰਾਵਤਿ ਸਿਖ ਅਰਦਾਸ।
ਧਰਹਿਂ ਤੂਸ਼ਨੀ ਬੈਠਹਿਂ ਪਾਸ।
ਦੀਪਕਮਾਲਾ ਸਭਿਹਿਨ ਕਰੀ।
ਘਰ ਘਰ ਕੇ ਸ਼ਿਖ਼ਰਨ[1] ਪਰ ਧਰੀ ॥੧੨॥
ਨੌਬਤ ਬਾਜਤਿ ਦੀਰਘ ਪੌਰ।
ਸੰਖ ਨਫੀਰਨਿ ਕੇ ਗਨ ਸ਼ੋਰ।
ਅਤਿ ਉਤਸਵ ਭਾ ਨਗਰ ਮਝਾਰੀ।
'ਜੈ ਸਤਿਗੁਰ ਕੀ' ਕਹਿਂ ਨਰ ਨਾਰੀ ॥੧੩॥
ਖਾਨ ਪਾਨ ਕਰਿ, ਕਰਿ ਗੁਰ ਬਾਤੀ।
ਸਗਰੇ ਸੁਪਤਿ ਜਥਾ ਸੁਖ ਰਾਤੀ।
ਬਡੀ ਪ੍ਰਾਤਿ ਤੇ ਸਤਿਗੁਰ ਜਾਗੇ।
ਸੌਚ ਸ਼ਨਾਨ ਕਰਨਿ ਪ੍ਰਭੁ ਲਾਗੇ ॥੧੪॥

[1]ਦਰਵਾਜ਼ਿਆਂ ਵਿਚ।
[1]ਬੱਦਲ।
[1]ਖੁਸ਼ੀ ਰੂਪੀ ਜਲ।
[1]ਉਪਰਲੀਆਂ ਛੱਤਾਂ।

ਬਸਤ੍ਰ ਸ਼ਸਤ੍ਰ ਸਭਿ ਅੰਗ ਸਜਾਏ।
ਲੈਨਹਾਰ ਜੇ ਧਨ ਗਨ ਆਏ।
ਸਭਿ ਕੋ ਦੀਨਸਿ ਦਾਨ ਘਨੇਰੇ।
ਲੇ ਕਰਿ ਸਭਿ ਕੇ ਅਨੰਦ ਘਨੇਰੇ ॥੧੫॥
ਹੁਕਮ ਜੱਗਜ ਕਰਿਬੇ ਕਹੁ ਦਯੋ।
ਅਨਿਕ ਅਹਾਰ ਸਨਿਗਧੈ[1] ਭਯੋ।
ਪੂਪ ਪੂਰਕਾ ਬਹੁ ਪੰਚਾਂਮ੍ਰਿਤ।
ਬਿੱਪ੍ਰ ਸਾਧ ਬੋਲੇ ਪਠਿ ਜਿਤ ਕਿਤ[1] ॥੧੬॥
ਮਨ ਭਾਵਤਿ ਭੋਜਨ ਕੋ ਖਾਯਹੁ।
ਅਧਿਕ ਦਾਨ ਸਭਿਹਿਨਿ ਕਹੁ[1] ਪਾਯਹੁ।
ਪਿਖਿ ਉਦਾਰਤਾ[1] ਗੁਰ ਉਰ ਕੇਰੀ।
ਬਿਸਮ ਕੁਬੇਰ ਸੁਮੇਰ ਬਡੇਰੀ[1] ॥੧੭॥
-ਜੇ ਰੁਖ ਕਰਿ ਇਤ ਕੋ ਬਲ ਧਰੈਂ।
ਹਮ ਕੋ ਲਟ ਬਾਂਟਿਬੋ ਕਰੈਂ-।
ਬ੍ਰਿੰਦ ਅਸ਼ਰਫੀ ਘਨੇ ਰਜਤਪਨ।
ਜਾਚਕ ਕਰੇ ਨਿਹਾਲ ਅਨਿਕ ਗਨ[1] ॥੧੮॥
ਦਾਨ ਦੇਖਿ ਬਿਸਮਤਿ ਨਰ ਨਾਰੀ।
ਭਯੋ ਕੁਲਾਹਲ ਪੁਰਿ ਮਹਿਂ ਭਾਰੀ।
ਦਿਜ ਕੇਸ਼ਵ ਤਬਿ ਨਹੀਂ ਬੁਲਾਯੋ।
ਬਿਦਤਨ ਸਮੈ ਜੁ ਉਠਿ ਕਰਿ ਆਯੋ ॥੧੯॥
ਤਿਨ ਸੁਨਿ ਅਧਿਕ ਰੂਸਬੋ ਲੀਨਾ[1]।
-ਮੁਹਿ ਨ ਹਕਾਰਜੋ[1] ਇਹੁ ਕਜਾ ਕੀਨਾ-।
ਸ੍ਰੀ ਅੰਤਰਜਾਮੀ ਸਭਿ ਜਾਨੀ।
ਨੰਦਚੰਦ ਸੋਂ ਗਿਰਾ ਬਖਾਨੀ ॥੨੦॥
‘ਅਬਿ ਪੰਡਤ ਕੋ ਆਨਿ ਹਕਾਰੀ।
ਅਸ ਕਹੁ -ਬਿਸਰ ਗਯੋ ਤਿਸ ਬਾਰੀ[†]।’

[1]ਘਿਉ ਵਿਚ ਤਲਿਆ ਹੋਇਆ।
[1]ਸੱਦ ਭੇਜੇ ਜਿੱਥੋਂ ਕਿੱਥੋਂ।
[1]ਸਭਨਾਂ ਨੇ।
[1]ਬਖਸ਼ਿਸ਼।
[1]ਸੁਮੇਰ ਕੁਬੇਰ ਬਹੁਤ ਅਸਚਰਜ (ਹੋਕੇ ਕਹਿੰਦੇ ਹਨ:-)
[1]ਅਨੇਕਾਂ ਜਾਚਕਾਂ ਦੇ ਸਮੂਹ ਨਿਹਾਲ ਕੀਤੇ।
[1]ਰੁੱਸਣਾ ਕੀਤਾ।
[1]ਬੁਲਾਇਆ।

†ਜੇ ਪੰਡਤ ਦੀ ਵਿਧੀ ਕਾਮਯਾਬ ਹੋਈ ਹੁੰਦੀ ਤਾਂ ਇਹ ਬ੍ਰਾਹਮਣ ਤੇ ਹੋਰ ਪੰਡਿਤ ਪਹਿਲਾਂ ਪੂਜੇ ਜਾਂਦੇ। ਸਿੱਖਾਂ ਨੂੰ ਪਹਿਲੇ ਬੁਲਾਉਣਾ ਬ੍ਰਾਹਮਣਾਂ ਨੂੰ ਭੁੱਲ ਜਾਣਾ ਇਹ ਸੂਚਕ ਹਨ ਇਸ ਗੱਲ ਦੇ ਕਿ ਬ੍ਰਾਹਮਣ ਦੀ ਰਚਾਈ ਖੇਲ ਕਾਮਯਾਬ ਨਹੀਂ ਹੋਈ। ਕਿਉਂਕਿ ਚੇਤਿਓਂ ਭੁੱਲਦਾ ਉਹ ਹੈ ਜਿਸਦਾ ਸਤਿਕਾਰ ਯਾ ਅਹਿਸਾਨ ਡੂੰਘੇ ਚਿੱਤ ਵਿਚ ਨਾ ਹੋਵੇ।

ਸੁਨਿ ਕਰਿ ਹੁਕਮ ਗੁਰੂ ਕਹੁ ਐਸੋ।
ਤਹਿਂ ਗਮਨਜੋਂ ਜਹਿਂ ਪੰਡਤ ਬੈਸੋ
॥੨੧॥
'ਦਿਜ ਜੂ! ਸਤਿਗੁਰ ਤੁਮਹਿਂ ਹਕਾਰਾ।
ਸਹਿਤ ਦੱਛਨਾ ਲੇਹੁ ਅਹਾਰਾ।'
ਬਿੱਪ੍ਰ ਕਹਜੋ 'ਅਹਿ ਹੌਂ ਨਹਿਂ ਜਾਵੌਂ।
ਨਹੀਂ ਸੁ ਭੋਜਨ ਸੁਖ ਮਹਿਂ ਪਾਵੌਂ
॥੨੨॥
ਪ੍ਰਥਮ ਬਿੱਪ੍ਰ ਸਿਖ ਸਾਧ ਜਿਵਾਏ।
ਪਾਛੇ ਤੇ ਮੁਝ ਬੋਲਿ ਪਠਾਏ।
ਸਹੀ ਨ ਜਾਇ ਬਿਪਰੀਤ ਬਡੇਰੀ।
ਹੁਤੋ ਮੁੱਖਜ ਸੁਧਿ ਨਹਿਂ ਤਿਸ ਕੇਰੀ
॥੨੩॥
ਕਰਮ ਜਿ ਉੱਤਮ ਜਗਤ ਮਝਾਰੀ।
ਸਰਬ ਬਿਖੈ ਹਮ ਰਹਤਿ ਅਗਾਰੀ।
ਅਬਿ ਪਸ਼ਚਾਤੀ ਕਿਮ ਨਹਿਂ ਜਾਊਂ।
ਅਚਉਂ ਅਸਨ ਬ੍ਰਹਿਮੱਤ[1] ਲਜਾਊਂ [1]ਬ੍ਰਹਮਨ ਪੁਣਾ।
॥੨੪॥
ਨਿਜ ਗੁਰ ਢਿਗ ਕਹੀਏ ਅਰਦਾਸਾ।
ਦਿਜ ਨਹਿਂ ਆਇ ਤੁਮਾਰੇ ਪਾਸਾ।'
ਸੁਨਿ ਕੈ ਨੰਦਚੰਦ ਕਹਿ ਬਾਨੀ।
'ਧੀਰਜ ਧਰੀਏ ਤੁਮ ਗੁਨਖਾਨੀ
॥੨੫॥
ਤਜਹੁ ਕੋਪ ਤਬਿ ਰਹੇ ਨ ਯਾਦੂ।
ਅਬਿ ਤੁਮ ਚਲਿ ਕੈ ਅਚਹੁ ਪ੍ਰਸਾਦੂ।
ਨਰ ਸਮਾਨ ਸਤਿਗੁਰੁ ਨ ਪਛਾਨਹੁ।
ਜਗਤ ਈਸ਼ ਅਵਤਾਰ ਪ੍ਰਮਾਨਹੁ
॥੨੬॥
ਤਿਨ ਸੰਗ ਰੂਸਨਿ ਕਿਮ ਬਨਿ ਆਵੈ।

ਤਸ ਕਰੀਐ ਜਸ ਉਨ ਮਨ ਭਾਵੈ।
ਜਾਤਿ ਹੰਕਾਰ ਕਰਹੁ ਸਭਿ ਨਾਸ਼ੀ।
ਉਠਿ ਕਰਿ ਗਮਨਹੁ ਹਰਖਤਿ ਪਾਸੀ'
॥੨੭॥
ਸੁਨਿ ਬੋਲਜੋ ਦਿਜ 'ਇਮ ਨ
ਉਚਰੀਅਹਿ।
ਨਿਜ ਗੁਰ ਬਾਕ ਬਿਚਾਰਨਿ ਕਰੀਅਹਿ।
ਦੋਸ਼ ਲਗੇ, ਬੋਲਤਿ ਰਹੁ ਜੈਸੇ।
ਕਲਗ਼ੀਧਰ ਬਰਨਜੋਂ ਨਿਜ ਐਸੇ
॥੨੮॥

ਜੋ ਹਮ ਕੋ ਪਰਮੇਸਰ ਉਚਰਿ ਹੈ ॥
ਤੇ ਸਭ ਨਰਕਿ ਕੁੰਡ ਮਹਿ ਪਰਿਹੈ ॥
ਮੋ ਕੋ ਦਾਸ ਤਵਨ ਕਾ ਜਾਨੋ ॥
ਯਾ ਮੈ ਭੇਦ ਨ ਰੰਚ ਪਛਾਨੋ ॥

ਦੂਜੇ ਔਰ ਸੁਨਹੁ ਦੇ ਕਾਨਾ।
ਜਬਿ ਪ੍ਰਗਟੀ ਚੰਡੀ ਖਲਖੰਡਾ।
ਭੇਖ ਭਯਾਨ ਚਕਿਤ ਨਵਖੰਡਾ[1] ॥੨੯॥ [1]ਨਵਖੰਡਾਂ ਨੂੰ ਹੈਰਾਨ ਕਰਨ ਵਾਲੀ।
ਤਬਿ ਧੀਰਜ ਉਰ ਰਹਜੋ ਨ ਕੋਈ।
ਦੇਖਤਿ ਨੈਨ ਮੂੰਦ ਲਿਯ ਦੋਈ[†]।

[†]ਕੇਸ਼ੋ ਕਿਸ ਹੌਂਸਲੇ ਨਾਲ ਕਹਿ ਰਿਹਾ ਹੈ, ਆਪ ਤਾਂ ਪ੍ਰਗਟਣ ਤੋਂ ਪਹਿਲਾਂ ਹੀ ਭੱਜ ਆਯਾ ਹੈ। ਫਿਰ ਕਵਿ ਜੀ ਦੱਸ ਆਏ ਹਨ ਕਿ ਇੱਕ ਵੇਰ ਦੇਖਕੇ ਨੇਤ੍ਰ ਮੁੰਦੇ ਸਨ, ਪਹਿਲੋਂ ਹੀ ਤਾਂ ਨਹੀਂ ਮੁੰਦੇ। ਸੌ ਸਾਖੀ ਨੇ ਬੀ ਲਿਖਯਾ ਹੈ:-ਨਿਰਖੀ ਏਕ ਬਾਰ ਮੁਖ ਰਾਂਡਾ।

ਜੇ ਅਵਤਾਰ[†] ਹੁਤੇ ਤਿਸ ਕਾਲਾ।

[†]ਇਹ ਪੰਡਤ ਦਾ ਵਦਤੋਵਜਾਘਾਤ ਯਾ ਝੂਠ ਬੋਲਨ ਤੁੱਲ ਹੈ। ਪਿਛੇ ਪੂਰੇ ਸਿਦਕ ਨਾਲ ਮੰਨ ਆਇਆ ਕਿ 'ਜਗਤ ਈਸ਼ ਤੁਮ ਦੇਵਨ ਦੇਵ' ਤਥਾ:-'ਨਰ ਲੀਲਾ ਠਾਨਹੁ ਜਗਤੇਸ਼ੂ।... ਅਬਿ ਨਿਸਚਾ ਮੇਰੇ ਮਨ ਆਯੋ' [ਅੰਸੂ ੮ ਅੰਕ ੨੪]। ਕੋਈ ਜਾਣੇ 'ਨੈਣ ਮੁੰਦਣੇ' ਨਰ ਲੀਲਾ ਤੋਂ ਬਾਹਰ ਹਨ।

ਧੀਰਜ ਧਾਰਤਿ ਰਿਦੈ ਬਿਸਾਲਾ ॥੩੦॥
ਯਾਂ ਤੇ ਮੋਹਿ ਪ੍ਰਤੀਤ ਨ ਆਵੈ।
ਤੂੰ ਸਭਿ ਜਾਨੇ ਬਿਨਾਂ ਅਲਾਵੈਂ।'
ਨੰਦ ਚੰਦ ਤਬਿ ਬਾਕ ਬਖਾਨਾ।
'ਸੁਨਹੁ ਬਿੱਪ੍ਰ! ਤੁਮ ਭੇਵ ਨ ਜਾਨਾ
॥੩੧॥
ਤਿਸ ਹੀ ਤੇ ਸੰਸਾ ਉਰ ਤੋਰੇ।
ਨਿਰਨੈ ਕਰਿ ਗੁਨੀਐ ਬਚ ਮੋਰੇ।

੧੧. ਸਾਰੇ ਗੁਰਬਿਲਾਸਾਂ ਵਿੱਚ ਬਿਨਾਂ ਹਵਨ ਤੋਂ ਹੋਰ ਕੋਈ ਸਾਬਤ ਨਹੀਂ ਕਰਦਾ ਕਿ ਗੁਰੂ ਜੀ ਕਦੇ ਨੈਨਾਂ ਦੇਵੀ† ਪਰ ਗਏ ਹੋਣ ਅਰ ਕਿਸੇ ਮੇਲੇ ਮੁਸਾਹਬੇ ਪਰ ਜਾਕੇ ਕੁਛ ਭੇਟਾ ਦਿੱਤੀ ਹੋਵੇ, ਕੇਵਲ ਇਹ ਇਕੋ ਵੇਰ ਦੀ ਗੱਲ ਦੱਸਦੇ ਹਨ, ਇਸ ਤੋਂ ਭੀ ਸਿੱਧ ਹੁੰਦਾ ਹੈ ਕਿ ਜੇ ਗੁਰੂ ਜੀ ਦੇਵੀ ਦੇ ਸ਼ਰਧਾਲੂ ਹੁੰਦੇ ਤਾਂ ਹਫਤੇ ਵਿਚ ਨਹੀਂ ਤਾਂ ਮਹੀਨੇ ਵਿਚ ਤਾਂ ਜ਼ਰੂਰ ਹੀ ਜਾਕੇ ਦਰਸ਼ਨ ਕਰਦੇ।"

[ਦੁਰਗਾ ਪ੍ਰਬੋਧ ਪੰਨਾ ੪੯੦-੯੫

†ਸੌ ਸਾਖੀ ਤੇ ਗੁ: ਪ੍ਰ: ਸੂਰਜ ਵਿਚ ਨੈਣੇ ਗੁੱਜਰ (ਯਾ ਜਾਟ) ਦੇ ਨਾਮ ਤੋਂ ਟਿੱਲੇ ਦਾ ਨਾਮ ਪਿਆ ਸਹੀ ਹੁੰਦਾ ਹੈ ਨਾਂਕਿ ਨੈਣਾਂ ਦੇਵੀ ਤੋਂ।

੧੨. ਇਸੀ ਤਰ੍ਹਾਂ ਸਰਦਾਰ ਬਹਾਦਰ ਭਾਈ ਕਾਹਨ ਸਿੰਘ ਨਾਭਾ ਨਿਵਾਸੀ ਜੀ ਨੇ ਦਸਮ ਗ੍ਰੰਥ ਦੀਆਂ ਬਾਣੀਆਂ ਪਰ ਟਿੱਪਣੀਆਂ ਦੇਂਦਿਆਂ ਚੰਗੀ ਵਿੱਦ੍ਵਤਾ ਨਾਲ ਦੇਵੀ ਦਾ ਨਾ ਪੂਜੇ ਜਾਣਾ ਸਿੱਧ ਕੀਤਾ ਹੈ ਤੇ ਦੱਸਿਆ ਹੈ ਕਿ ਦੇਵੀ ਦੇ ਪ੍ਰਸੰਗ ਤੇ ਉਸਤੁਤੀ ਸੰਸਕ੍ਰਿਤ ਅਸਲੀ ਗ੍ਰੰਥਾਂ ਦੇ ਭਾਵ ਤਰਜਮੇ ਹਨ, ਜੋ ਬੀਰ ਰਸੀ ਉਮਾਹ ਲਈ ਲਿਖੇ ਗਏ ਕਿੱਸੇ ਕਹਾਣੀਆਂ ਹਨ। ਏਹ ਗੁਰੂ ਜੀ ਨੂੰ ਦੇਵੀ ਪੂਜਕ ਹਰਗਿਜ਼ ਸਿੱਧ ਨਹੀਂ ਕਰਦੇ। ਦੇਖੋ ਗੁਰਮਤ ਸੁਧਾਕਰ ਆਦਿ।

## ਸਿੱਧਾਂਤ

ਪਿਛਲੇ ਸਾਰੇ ਲੇਖ ਨੂੰ ਫੇਰ ਥੋੜੇ ਪਦਾਂ ਵਿਚ ਦੁਹਰਾਕੇ ਵਿਚਾਰ ਕਰੀਏ ਤਾਂ ਸਮਝ ਵਿਚ ਪੈਂਦਾ ਹੈ ਕਿ 'ਕਾਲੀ' ਅਪਣੇ ਅਰੰਭ ਵਿਚ ਹਿੰਦੂ (ਆਰਯ) ਦੇਵਤਾ ਨਹੀਂ, ਪਰ ਇਥੋਂ ਦੇ ਪਹਿਲੇ ਅਸਲੀ ਕਾਲੇ ਰੰਗ ਵਾਲੇ ਵਾਸੀਆਂ ਦੀ ਪੂਜਯ ਮੂਰਤੀ ਸੀ, ਜਿਨ੍ਹਾਂ ਨੂੰ ਆਰਯ ਲੋਕ ਯਾ ਪੁਰਾਤਨ ਹਿੰਦੂ ਦਸਯੂ ਤੇ ਰਾਖਸ਼ ਕਿਹਾ ਕਰਦੇ ਸਨ। ਆਰਯ ਵਡਕਿਆਂ ਵਿੱਚ ਆਪਣੇ ਦੇਵਤਿਆਂ ਦੀਆਂ ਸ਼ਕਤੀਆਂ ਦਾ ਖਿਆਲ ਤੇ ਉਸ ਨੂੰ ਉਨ੍ਹਾਂ ਦੀਆਂ ਇਸਤ੍ਰੀਆਂ ਦੇ ਰੂਪ ਵਿਚ ਵਯਾਖ੍ਯਾ ਦੇਣੀ ਹਿੰਦੂਆਂ ਦਾ ਮਗਰੋਂ ਦਾ ਖਿਆਲ ਹੈ। ਇਨ੍ਹਾਂ ਵਿਚ ਜੋ ਬੀਰ ਰਸੀ ਦੁਰਗਾ ਦਾ ਖਿਆਲ ਹੈ, ਚਾਹੋ ਉਹ ਕਿਵੇਂ ਉਪਜਿਆ ਕਾਲੀ ਪੂਜਣ ਵਾਲੇ ਅਸਲੀ ਵਸਨੀਕਾਂ ਦੀ ਪੂਜਯ ਮੂਰਤੀ ਦੇ ਖਿਆਲ ਨਾਲ ਖਲਤ ਮਲਤ ਹੋ ਕੇ ਸ਼ਾਕਤਿਕ ਯਾ ਤਾਂਤ੍ਰਿਕ ਮਤ ਦਾ ਮੂਲ ਮੁੱਢ ਬੱਝਾ ਤੇ ਅਨੇਕ ਤਰ੍ਹਾਂ ਦੀਆਂ ਨਾ ਕਥਨੇ ਯੋਗ ਲੀਲ੍ਹਾਂ ਦੇ ਮਗਰੋਂ ਇਹ ਮਤ ਹਠ ਯੋਗ ਦਿਆਂ ਕਈ ਸਾਧਨਾਂ ਵੱਲ ਉਠਦਾ ਅੰਤ ਫਿਲਸਫਾ ਦੇ ਖਿਆਲਾਂ ਨਾਲ ਜਾ ਮਿਲਿਆ ਤੇ ਦਰੁਗਾ ਦਾ ਖਯਾਲ ਆਦਿ ਭਵਾਨੀ ਵਿਚ ਆਕੇ ਈਸ਼੍ਵਰੱਤ ਦੇ ਦਰਜੇ ਤਾਈਂ ਅੱਪੜਿਆ।

ਗੁਰਮਤ ਵਿਚ ਦੇਵੀ ਉਪਾਸਨਾ ਮੁੱਢ ਤੋਂ ਨਹੀਂ ਹੈ, ਨਾ ਕਾਲੀ ਦੀ ਸੂਰਤ ਵਿਚ, ਨਾ ਦੁਰਗਾ ਦੀ ਸੂਰਤ ਵਿੱਚ ਤੇ ਨਾ ਆਦਿ ਭਵਾਨੀ ਦੇ ਖਿਆਲਾਂ ਵਿਚ। ਬਲਕਿ ਜੋ ਸਮਾਂ ਭਗਤਾਂ ਦਾ ਗੁਜ਼ਰਿਆ ਹੈ ਉਹ ਭੀ ਇਸ ਤੋਂ ਇਨਕਾਰ ਕਰਦੇ ਰਹੇ ਹਨ† ਤੇ ਉਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਪ੍ਰਮਾਣੀਕ ਬਾਣੀ ਹੋਕੇ ਚੜ੍ਹੀ। ਗੁਰ ਇਤਿਹਾਸ ਵਿਚ ਭੀ ਦੇਵੀ ਪੂਜਾ ਦੀ ਮਨਾਹੀ ਦੇ ਵਾਕਿਆਤ ਕਈ ਹਨ। ਦਸਮ ਗੁਰੂ ਜੀ ਦੇ ਵਾਕ ਬੀ ਇਕ ਅਕਾਲ ਦੀ ਪੂਜਾ ਦੇ ਬਿਨਾ ਕਿਸੇ ਹੋਰ ਦੀ ਪੂਜਾ ਪ੍ਰਤਿਸ਼ਟਾ ਇਸ਼ਟ ਭਾਵਨਾ ਦੇ ਐਤਨੇ ਮਿਲਦੇ ਹਨ ਕਿ ਕੋਈ ਸੱਤਜ ਦਾ ਖੋਜੀ ਉਨ੍ਹਾਂ ਨੂੰ ਪੜ੍ਹਕੇ ਇਸ ਸਿੱਟੇ ਤੇ ਪੁਜੇ ਬਿਨਾਂ ਨਹੀਂ ਰਹਿ ਸਕਦਾ ਕਿ ਓਹ ਇਕ ਅਕਾਲ ਪੁਰਖ ਦੇ ਉਪਾਸਕ ਸੇ ਅਤੇ ਤਾਂਤ੍ਰਿਕ ਯਾ ਸ਼ਾਕਤਿਕ ਮਤ ਦੀ ਸ਼ਕਤੀ ਦੇ ਉਪਾਸਕ ਕਦੇ ਨਹੀਂ† ਸੇ।

†ਮਹਾ ਮਾਈ ਕੀ ਪੂਜਾ ਕਰੈ ॥ ਨਰ ਸੈ ਨਾਰਿ ਹੋਇ ਅਉਤਰੈ ॥੩॥
ਤੂੰ ਕਹੀਅਤ ਹੀ ਆਦਿ ਭਵਾਨੀ ॥ ਮੁਕਤਿ ਕੀ ਬਰੀਆ ਕਹਾ ਛਪਾਨੀ ॥੪॥

†ਦੇਖੋ ਪਿਛੇ ਪੰਨਾ ੪੯੯੭ ਜਿੱਥੇ ਕਵੀ ਸੰਤੋਖ ਸਿੰਘ ਜੀ ਨੇ ਦੱਸਿਆ ਹੈ ਕਿ ਦਸਮ ਗੁਰਬਾਣੀ ਵਿਚ ਦੇਵੀ ਦੀ ਸਤੁਤੀ ਆਉਣ ਤੋਂ ਉਨ੍ਹਾਂ ਨੂੰ ਦੇਵੀ ਉਪਾਸਕ ਮੰਨਣਾ ਭੁੱਲ ਹੈ। ਇਸੇ ਤਰ੍ਹਾਂ ਦੌਲਤ ਰਾਇ ਵਰਗੇ ਇਤਰ ਮਤਾਵਲੰਬੀਆਂ ਨੇ ਬੀ ਦਸਮ ਗੁਰਬਾਣੀ ਪੜ੍ਹਕੇ ਦੇਵੀ ਦੇ ਵਿਸ਼ੇ ਤੇ ਏਹੋ ਹੀ ਰਾਇ ਕਾਇਮ ਕੀਤੀ ਹੈ। ਦੇਖੋ ਪਿੱਛੇ ਸਫਾ ੫੦੦੯ ਅੰਕ ੧੭।

ਗੁਰ ਸਾਹਿਬਾਨ ਨੇ ਕਦੇ ਬੀ ਕ੍ਰਿਤਮ ਵਸਤੂ ਯਾ ਵਯਕਤੀ ਨੂੰ ਆਪਣਾ ਇਸ਼ਟ ਨਹੀਂ ਮੰਨਿਆ। ਕੀਤੇ ਹੋਇਆਂ ਨੂੰ, ਚਾਹੋ ਕਿੰਨੇ ਉੱਚੇ ਹੋਣ, ਆਪ ਨੇ 'ਓਹੁ ਵੇਖੈ ਓਨਾ ਨਦਰਿ ਨ ਆਵੈ' ਦੱਸਿਆ ਹੈ, ਜਿਨ੍ਹਾਂ ਵਿਚ ਦੇਵੀ ਦਾ ਬੀ ਜ਼ਿਕਰ ਆਇਆ ਹੈ:-

'ਦੇਵੀਆ ਨਹੀਂ ਜਾਨੈ ਮਰਨ ॥ ਸਭ ਉਪਰਿ ਅਲਖ ਪਾਰਬ੍ਰਹਮ ॥'

ਉਧਰ ਸਾਖੀਆਂ ਵਿਚ ਦੇਵੀ ਪੂਜਾ ਦੀਆਂ ਮਨਾਹੀ ਦੀਆਂ ਸਾਖੀਆਂ ਤੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਪਸ਼ਟ ਵਾਕ 'ਮਹਾਮਾਈ ਕੀ ਪੂਜਾ ਕਰੈ॥ ਨਰ ਸੈ ਨਾਰਿ ਹੋਇ ਅਉਤਰੈ॥' ਆਦਿ ਮੌਜੂਦ ਹਨ ਕਿ ਜਿਨ੍ਹਾਂ ਦਾ ਵੇਰਵਾ ਪਿਛੇ ਅੰਕ ੨ ਵਿਚ ਵਿਸਥਾਰ ਨਾਲ ਕਹਿ ਆਏ ਹਾਂ। ਸੋ ਸਭ ਤੋਂ ਪ੍ਰਗਟ ਹੈ ਕਿ ਇਸ ਮਤ ਵਿਚ ਦੇਵੀ ਦੀ ਮੂਰਤੀ ਦੀ, ਕਿ ਸ਼ਕਤੀ ਰੂਪ ਦੇਵੀ ਦੀ, ਕਿ ਸ਼ਾਕਤਿਕ ਤੇ ਤਾਂਤ੍ਰਿਕ ਮਤ ਦੀ ਕਿਸੇ ਬੀ ਸੂਰਤ ਵਿਚ ਮੰਨੀ ਗਈ ਦੇਵੀ ਦੀ ਪੂਜਾ ਯਾ ਇਸ਼ਟ ਭਾਵਨਾ ਦਾ ਆਦਰਸ਼ ਮੰਨਣਾਂ ਜਾਇਜ਼ ਤੇ ਵਿਹਤ ਨਹੀਂ।

ਗੁਰੂ ਸਾਹਿਬ ਜੀ ਦੇ 'ਅਸੂਲ ਪੜਤਾਲ' ਦੇ ਨੁਕਤੇ ਤੋਂ ਜੇ ਅਸੀਂ ਏਥੇ ਦੇਵੀ ਪ੍ਰਗਟਾਉਣ ਦੇ ਪ੍ਰਯੋਗ ਤੇ ਆਵਾਹਨ ਦੇ ਪ੍ਰਸੰਗ ਨੂੰ ੭ ਅੰਗਾਂ ਵਿਚ ਵੰਡਕੇ ਦਸਵੇਂ ਸਤਿਗੁਰਾਂ ਦੇ ਅਪਣੇ ਸ਼੍ਰੀ ਮੁਖਵਾਕਾਂ ਨਾਲ ਕਸਵਟੀ ਤੇ ਲਾਈਏ ਤਾਂ ਬੀ ਜੋ ਕੱਸ ਲਗਦੀ ਹੈ ਉਹ ਦੇਵੀ ਨੂੰ ਦਸਮ ਗੁਰੂ ਜੀ ਦਾ ਪੂਜਯ ਸਿੱਧ ਨਹੀਂ ਕਰਦੀ ਤੇ ਦੇਵੀ ਪ੍ਰਗਟਾਉਣ ਦੇ ਵਾਕਿਆ ਦੇ ਵਿਰੁੱਧ ਸਿੱਟਾ ਕੱਢਦੀ ਹੈ। ਯਥਾ:-

### ੧. ਹੋਮ:

ਹੋਮ ਕਰਨਾ ਸਭ ਤੋਂ ਵੱਡਾ ਅੰਗ ਦੇਵੀ ਆਵਾਹਨ ਦਾ ਹੈ। ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਾਕ ਤੇ ਭਾਈ ਗੁਰਦਾਸ ਜੀ ਦੇ ਵਾਕ ਇਸ ਕਰਮ ਕਰਨ ਵਿਰੁੱਧ ਤਾਂ ਅਨੇਕਾਂ ਹਨ, ਪਰ ਸ਼੍ਰੀ ਮੁਖਵਾਕ ਪਾ: ੧੦ ਬੀ ਇਸੀ ਪ੍ਰਕਾਰ ਦੇ ਹਨ, ਯਥਾ:-'ਕਈ ਅਗਨ ਹੋਤ੍ਰ ਕਰੰਤ ॥.¨ ਸਭ ਕਰਮ ਫੋਕਟ ਮਾਨ ॥ ' ਪੁਨਾ:-'ਬਹੁ ਕਰਤ ਹੋਮ ਅਰੁ ਜੱਗ ਦਾਨ ॥ ਬਿਨ ਏਕ ਨਾਮ ਇਕ ਚਿੱਤ ਲੀਨ ॥ ਫੋਕਟੋ ਸਰਬ ਧਰਮਾ ਬਿਹੀਨ' ॥ ਫਿਰ ਕਿਵੇਂ ਸਮਝੀਏ ਕਿ ਜਿਸ ਕਰਮ ਨੂੰ ਆਪ ਫੋਕਟ ਕਹਿ ਰਹੇ ਹਨ ਉਸ ਨੂੰ ਆਪ ਨੇ ਕੀਤਾ ਹੋਵੇ।

### ੨. ਬਲੀ:

ਕਿਹਾ ਜਾਂਦਾ ਹੈ ਕਿ ਇਸ ਆਵਾਹਨ ਵਿਚ ਬ੍ਰਹਮਣ ਨੇ ਬਲੀ ਦੇਣੀ ਜ਼ਰੂਰੀ ਦੱਸੀ, ਤੇ ਗੁਰੂ ਜੀ ਨੇ ਆਪਣੀ ਉਂਗਲੀ ਦਾ ਲਹੂ ਦਿੱਤਾ ਤੇ ਕਈ ਲੱਖ ਖਾਲਸੇ ਦੀ ਬਲੀ ਦੇਣ ਦਾ ਦੇਵੀ ਨਾਲ ਇਕਰਾਰ ਕੀਤਾ। ਬਲੀ ਦੇਣ ਪਰ ਸ਼੍ਰੀ ਮਖਵਾਕ ਪਾ: ੧੦ ਇਉਂ ਹੈ:- 'ਤੇ ਬੀ ਬਲਿ ਪੂਜਾ ਉਰਝਾਏ ॥ ' ਇਸ ਵਿਚ ਬਲੀਆਂ ਲੈਣ ਵਾਲੇ ਦੇਵਤੇ ਦਸਮੇ ਗੁਰੂ ਜੀ ਨੇ ਆਪ 'ਵਾਹਿਗੁਰੂ ਦੇ ਦਰ ਅੱਪ੍ਰਵਾਣ ਹੋ ਗਏ' ਕਥਨ ਕੀਤੇ ਹਨ, ਫਿਰ ਕੀਕੂੰ ਹੋ ਸਕਦਾ ਹੈ ਕਿ ਆਪ ਨੇ ਕਿਸੇ ਦੇਵੀ ਨੂੰ ਬਲੀ ਦੇਣੀ ਜਾਇਜ਼ ਸਮਝੀ ਹੋਵੇ।

### ੩. ਹੋਤਾ (ਰਿਤ੍ਵਜ):

ਅਰਥਾਤ ਹੋਮ ਕਰਾਉਣ ਵਾਲਾ ਬ੍ਰਹਮਣ-ਇਹ ਬ੍ਰਹਮਣ ਪਹਿਲਾਂ ਦੱਖਣਾ ਖਰੀ ਕਰਦਾ ਹੈ, ਫਿਰ ਪਹਿਲਾਂ ਗੁਰੂ ਜੀ ਨੂੰ 'ਜਗਤ ਈਸ਼ ਤੁਮ ਦੇਵਨ ਦੇਵ' ਕਹਿੰਦਾ ਹੈ ਤੇ ਫੇਰ ਜੱਗ ਵੇਲੇ

ਆਪਣੀ ਬੇ ਸਤਿਕਾਰੀ ਦੇ ਗੁੱਸੇ ਵਿਚ ਗੁਰੂ ਜੀ ਨੂੰ ਅਵਤਾਰ ਕਹਿਣੋ ਸਿਰ ਫੇਰਦਾ ਤੇ ਕਹਿੰਦਾ ਹੈ 'ਜੇ ਅਵਤਾਰ ਹੁਤੇ ਕਿਸ ਕਾਲਾ···· ਯਾਂ ਤੇ ਮੋਹਿ ਪ੍ਰਤੀਤ ਹੋ ਆਵੈ' ਇਸ ਤੋਂ ਬ੍ਰਾਹਮਣ ਲਾਲਚੀ ਤੇ ਅਸੱਤਜਵਾਦੀ ਸਿੱਧ ਹੁੰਦਾ ਹੈ, ਐਸੇ ਬ੍ਰਹਮਣ ਨੂੰ ਹੋਤਾ ਥਾਪਣਾ ਯੋਗ ਨਹੀਂ ਕਿਉਂਕਿ ਕਵੀ ਜੀ ਦੇ ਲਿਖੇ ਅਨੁਸਾਰ ਗੁਰੂ ਜੀ ਬੀ ਆਪ ਪਹਿਲਾਂ ਮਾਸਾਹਾਰੀ ਬ੍ਰਹਮਣਾਂ ਨੂੰ ਮੋਹਰ ਤੇ ਨਾ ਮਾਸਾਹਾਰੀਆਂ ਨੂੰ ਰੁੱਪਯਾ ਦੱਖਣਾ ਦੇਣ ਵਿਚ ਲਾਲਚੀ ਬ੍ਰਾਹਮਣਾਂ ਦਾ ਪਾਜ ਉਘੇੜ ਆਏ ਹਨ ਤੇ ਫੇਰ ਲਾਲਚੀ ਤੇ ਡੋਲਣੇ ਨਿਸ਼ਚੇ ਵਾਲੇ ਨੂੰ ਰਿਤ੍ਵਜ ਕਿਸ ਤਰ੍ਹਾਂ ਥਾਪਨਾ ਸੀ? ਤੇ ਸੱਚੇ ਬ੍ਰਾਹਮਣ ਦੇ ਲੱਛਣ ਗੁਰਬਾਣੀ ਵਿਚ ਲਿਖੇ ਹੋਏ ਹੈਸਨ ਹੀ। ਫਿਰ ਬ੍ਰਹਮਣ ਨੂੰ 'ਚਟਪਟਾਇ ਚਿਤ ਮੈਂ ਜਰਯੋ ਤ੍ਰਿਣ ਜਯੋਂ ਕ੍ਰੁੱਧਤ ਹੋਇ' ਸ੍ਰੀ ਮੁਖਵਾਕ ਵਿਚ ਅਤਿ ਕ੍ਰੋਧੀ ਦੱਸਿਆ ਹੈ। ਕ੍ਰੋਧੀ ਬ੍ਰਹਮਣ ਤੋਂ ਹੋਮ ਕਰਵਾਉਣਾ ਦਰੁਸਤ ਨਹੀਂ, ਫਿਰ ਕਈ ਵੇਰ ਬ੍ਰਹਮਨ ਨੇ ਅਪਨੀ ਅਸਮਰਥਾ ਦੱਸੀ ਹੈ ਤੇ ਅੰਤ ਉਹ ਕੱਸਾ ਹੀ ਨਿਕਲਿਆ। ਐਸਾ ਬ੍ਰਹਮਣ ਜੋ 'ਦੇਵੀ ਪ੍ਰਗਟੇਗੀ' ਤਾਂ ਕਹਿੰਦਾ ਹੈ ਪਰ ਦੇਵੀ ਪ੍ਰਗਟਣ ਦੀ ਝਾਲ ਆਪ ਨਹੀਂ ਝੱਲ ਸਕਦਾ, ਕਰਨੀ ਹੀਨ ਬ੍ਰਹਮਣ ਹੈ, ਕਰਨੀ ਹੀਨ ਤੋਂ ਹੋਮ ਸਤਿਗੁਰਾਂ ਨੇ ਕੀਕੂੰ ਕਰਵਾਯਾ†?

†ਦੇਖੋ ਰੁਤ ੫. ਅੰਸੂ ੧ ਵਿਚ ਅਧਿਕਾਰੀ ਬ੍ਰਹਮਣ ਦੇ ਲੱਛਣ ਦੱਸੇ ਹਨ ਜੋ ਕਵੀ ਸੰਤੋਖ ਸਿੰਘ ਜੀ ਨੇ ਗੁਰੂ ਕੇ ਦਰਬਾਰ ਨਿਰਣਯ ਹੋਏ ਲਿਖੇ ਹਨ।

### ੪. ਮੰਤ੍ਰ:

ਦੇਵੀ ਪ੍ਰਗਟਾਉਣ ਲਈ ਮੰਤ੍ਰ ਪੜ੍ਹਿਆ ਜਾਂਦਾ ਰਿਹਾ ਦੱਸਿਆ ਹੈ। ਉਹ ਮੰਤ੍ਰ 'ਉਣ ਉਣ ਮੁਣ ਮੁਣ ਗੁਣ ਗੁਣ ਰੁਣ ਰੁਣ' ਦਿੱਤਾ ਹੈ। ਇਹ ਗੁਰਬਾਣੀ ਨਹੀਂ, ਇਹ ਮੰਤ੍ਰ ਅਨਯ ਮੰਤ੍ਰ ਹੈ, ਓਪਰਾ ਮੰਤ੍ਰ ਹੈ। ਇਸ ਪਰ ਸ੍ਰੀ ਮੁਖਵਾਕ ਪਾ:੧੦ ਇਹ ਹੈ:-'ਨਾ ਜਾਪ ਆਨ ਕੋ ਜਪੋ ॥ ਨ ਅਉਰ ਥਾਪਨਾ ਥਪੋ ॥ ' ਪੁਨਾ:-'ਕਾਮਕਾ ਮੰਤ੍ਰ ਕਸੀਰੇ ਕੇ ਕਾਮ ਨ ॥ ' ਕਾਮਕਾ ਅਰਥਾਤ (ਕਾਮਨਾ ਲਈ ਤੰਤ੍ਰ ਸ਼ਾਸਤ੍ਰਾਂ ਦੇ) ਜਪੇ ਮੰਤ੍ਰ ਦਮੜੀ ਮੁੱਲ ਨਹੀਂ ਰਖਦੇ।

ਪੁਨਾ:-'ਬਿਨਾ ਸਰਨ ਤਾਂ ਕੀ ਨਹੀਂ ਅਉਰ ਓਟੰ ॥ ਲਿਖੇ ਜੰਤ੍ਰ ਕੇਤੇ ਪੜ੍ਹੇ ਮੰਤ੍ਰ ਕੋਟੰ ॥ '

ਪੁਨਾ:-'ਭਜੋ ਸੁ ਏਕ ਨਾਮਯੰ ॥ ਜੋ ਕਾਮ ਸਰਬ ਠਾਮਯੰ।'

### ੫. ਧ੍ਯਾਨ:

ਇਥੇ ਧ੍ਯਾਨ ਦੇਵੀ ਦਾ ਧਰਕੇ ਆਵਾਹਨ ਹੁੰਦਾ ਦੱਸਿਆ ਗਿਆ ਹੈ। ਅਕਾਲ ਪੁਰਖ ਤੋਂ ਛੁੱਟ ਕਿਸੇ ਹੋਰਸ ਦਾ ਧ੍ਯਾਨ ਧਰਨ ਪਰ ਸ੍ਰੀ ਮੁਖਵਾਕ ਪਾ: ੧੦ ਇਉਂ ਹੈ:-'ਨ ਧਿਆਨ ਆਨ ਕੋ ਧਰੋਂ ॥ ਨ ਨਾਮ ਆਨ ਉਚਰੋਂ। ' ਪੁਨਾ:-'ਜੇ ਜੇ ਅਉਰ ਧਿਆਨ ਕੋ ਧਰਹੀ ॥ ਬਹਿਸ ਬਹਿਸ ਬਾਦਨ ਤੇ ਮਰਹੀ ॥ '

### ੬. ਵਰ:

ਪ੍ਰਯੋਗ ਵਰ ਪ੍ਰਾਪਤੀ ਲਈ ਸੀ ਤੇ ਵਰ ਦੇਵੀ ਤੋਂ ਲੈਣਾ ਸੀ, ਇਸ ਪਰ ਸ੍ਰੀ ਮੁਖਵਾਕ ਅਕਾਲ ਪੁਰਖ ਨੂੰ ਸਨਮੁਖ ਕਰਕੇ ਐਉਂ ਹੈ: ਤੁਮਹਿ ਛਾਡ ਕੋਈ ਅਵਰ ਨ ਧ੍ਯਾਊਂ ॥ ਜੋ ਬਰ ਚਹੋਂ ਸੁ ਤੁਮ ਤੇ ਪਾਊਂ ॥

ਕਵੀ ਜੀ ਨੇ ਦੇਵੀ ਤੋਂ ਦੋ ਵਰ ਮੰਗਦੇ ਗੁਰੂ ਜੀ ਨੂੰ ਦੱਸਿਆ ਹੈ। ਯਥਾ:-'ਰਚਨ ਪੰਥ ਅਰੁ ਤੁਰਕਨ ਖੋਇ। ਕਰਹੁ ਕ੍ਰਿਪਾ ਬਰ ਦੀਜਹੁ ਦੋਇ ॥' [ਰੁਤ ੩-੧੧-੧੮

ਪਰ ਗੁਰੂ ਜੀ ਆਪ ਸਿੱਧਾ ਅਕਾਲ ਪੁਰਖ ਤੋਂ ਇਹ ਦੋਵੇਂ ਵਰ ਮੰਗ ਰਹੇ ਹਨ। ਯਥਾ:-(ੳ) 'ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ ॥ '

(ਅ) 'ਦੁਸ਼ਟ ਜਿਤੇ ਉਠਵਤ ਉਤਪਾਤਾ ॥ ਸਗਲ ਮਲੇਛ ਕਰੋ ਰਣ ਘਾਤਾ ॥ '

ਪੁਨਾ:-'ਹਮਰੇ ਦੁਸ਼ਟ ਸਭੈ ਤੁਮ ਘਾਵਹੁ ॥ ਆਪੁ ਹਾਥ ਦੈ ਮੋਹਿ ਬਚਾਵਹੁ ॥ '

ਕਵੀ ਸੰਤੋਖ ਸਿੰਘ ਜੀ ਆਪ ਬੀ ਇਸੇ ਗਲ ਦੀ ਪ੍ਰੌਢਤਾ ਕਰਦੇ ਹਨ, ਗੁਰੂ ਜੀ ਦੀ ਜ਼ੁਬਾਨੀ ਦੱਸਦੇ ਹਨ ਕਿ 'ਪੰਥ ਕੇ ਰਚਨ ਕੋ ਹੁਕਮ ਜਗਤੇਸ਼ ਹੈ' [ਰੁ: ੩ ਅੰਸੂ ੨੦ ਅੰਕ ੫] ਜਿਸ ਤੋਂ ਸਾਫ ਹੈ ਕਿ ਜਦ ਅਕਾਲ ਪੁਰਖ ਦਾ ਹੁਕਮ ਪ੍ਰਾਪਤ ਹੈ ਤਾਂ ਫਿਰ ਕਿਸੇ ਇਤਰ ਦੇਵ ਤੋਂ ਇਹ ਵਰ ਮੰਗਣਾ ਅਸੰਗਤਿ ਹੈ।

੭. ਪ੍ਰਯੋਜਨ:

ਜਿਨ੍ਹਾਂ ਸੱਜਨ ਲੇਖਕਾਂ ਨੇ ਦੇਵੀ ਪੂਜਨ ਦਾ ਸਾਰਾ ਪ੍ਰਸੰਗ ਲਿਖਿਆ ਹੈ ਉਸ ਵਿਚ ਸਾਰ ਸਿੱਧਾਂਤ ਦੀ ਗਲ ਆਵਾਹਨ ਦੇ ਅੰਤ ਪਰ ਦੇਵੀ ਦਾ ਪ੍ਰਗਟ ਹੋਣਾ ਦੱਸਿਆ ਹੈ। ਪਰੰਤੂ ਇਹੋ ਲੇਖਕ ਇਕ ਐਸੀ ਗਲ ਪੇਸ਼ ਕਰ ਜਾਂਦੇ ਹਨ ਕਿ ਜਿਸ ਤੋਂ ਸ੍ਰੀ ਮੁਖਵਾਕਾਂ ਦ੍ਵਾਰਾ ਹੀ ਘਟ ਤੋਂ ਘਟ ਦੇਵੀ ਦਾ ਪ੍ਰਗਟ ਹੋਣਾ (ਜੋ ਪ੍ਰਯੋਜਨ ਸੀ ਆਵਾਹਨ ਦਾ) ਆਪੇ ਖੰਡਨ ਹੋ ਜਾਂਦਾ ਹੈ। ਪ੍ਰਯੋਗ ਦੇ ਅੰਤ ਪਰ ਜੇ ਦੇਵੀ ਪ੍ਰਗਟ ਹੋ ਜਾਂਦੀ ਤਾਂ ਹੋਮ ਯੱਗ ਪ੍ਰਯੋਗ ਸਭ ਸਫਲ ਹੁੰਦੇ, ਇਸ ਸਫਲਤਾ ਦੇ ਅੰਤ ਪਰ ਹੋਤਾ ਜੀ ਨੂੰ ਦਾਨ ਸਨਮਾਨ ਤੇ ਅੱਗੋਂ ਦੀ ਪ੍ਰਤਿਪਾਲਾ ਨਾਲ ਸਨਮਾਨਿਆ ਜਾਂਦਾ ਤੇ ਉਹ ਖੁਸ਼ ਹੁੰਦਾ, ਪਰ ਕਵੀ ਜੀ ਆਪ ਦਸ਼ਮੇਸ਼ ਜੀ ਦੇ ਉਸ ਸਮੇਂ ਦੇ ਉਚਾਰੇ ਹੋਏ ਸ੍ਵੈਯੇ ਪੇਸ਼ ਕਰਦੇ ਹਨ (ਦੇਖੋ ਪਿਛੇ ਸਫਾ ੪੯੬੭)। ਉਨ੍ਹਾਂ ਸ੍ਵੈਯਾਂ ਵਿਚ ਬ੍ਰਹਮਣ ਨੂੰ ਸਿੱਖਾਂ ਦੇ ਪ੍ਰਸਾਦ ਵੇਲੇ ਜੱਗ ਵਿਚ ਨਾ ਬੁਲਾਉਣਾ, ਉਸਦਾ ਗੁੱਸੇ ਹੋ ਜਾਣਾ, ਫੇਰ ਸੱਦਣਾ, ਉਸ ਨੂੰ ਸਿੱਖਾਂ ਦੀ ਮਹਿਮਾ ਤੇ ਵਿਸ਼ੇਸ਼ਤਾ ਸ੍ਰੀ ਮੁਖ ਤੋਂ ਦੱਸਣੀ, ਯੋਗਾ ਬ੍ਰਹਮਣਾਂ ਨੂੰ ਗੌਣ ਵਰਣਨ ਕਰਨਾ, ਫੇਰ ਬ੍ਰਹਮਣ ਦਾ ਰੋਜ਼ੀਨਾ ਬੰਦ ਹੋਣਾ ਤੇ ਉਸ ਦਾ ਇਸ ਬੱਝੀ ਪਿਰਤ ਦੇ ਬੰਦ ਹੋਣ ਪਰ ਕ੍ਰੋਧ ਵਿਚ ਖਿਝਕੇ ਰੋ ਪੈਣਾ, ਸਾਰੇ ਇਸ ਗਲ ਦੇ ਸੂਚਕ ਹਨ ਕਿ ਜੇ ਦੇਵੀ ਆਵਾਹਨ ਕੀਤੀ ਗਈ ਸੀ ਤਾਂ ਦੇਵੀ ਪ੍ਰਗਟੀ ਨਹੀਂ, ਹੋਤਾ ਅਪਣੇ ਕਥਨ ਤੇ ਦਾਵੇ ਵਿਚ ਨਾਕਾਮਯਾਬ ਰਿਹਾ ਹੈ, ਇਸ ਕਰਕੇ ਸਤਿਗੁਰਾਂ ਉਸਨੂੰ ਭੁਲਾਯਾ ਹੈ ਤੇ ਉਹ ਰੋਜ਼ੀ ਬੰਦ ਹੋਣੇ ਪਰ ਰੋਯਾ ਹੈ। ਜੇ ਪ੍ਰਯੋਗ ਸਿੱਧੀ ਨੂੰ ਪ੍ਰਾਪਤ ਹੁੰਦਾ ਤਾਂ ਬ੍ਰਹਮਣ ਦਾਨ ਮਾਨ ਰੁਜ਼ੀਨਿਆਂ ਨਾਲ ਸਨਮਾਨਿਆ ਜਾਂਦਾ ਤੇ ਉਸਨੂੰ ਹਰ ਤਰ੍ਹਾਂ ਪ੍ਰਸੰਨ ਕੀਤਾ ਜਾਂਦਾ। ਹੋਤਾ ਜੀ ਨਾਲ ਹੋਯਾ ਸਲੂਕ ਤੇ ਉਸਦੀ ਨਿਰਾਸਤਾ ਸਬੂਤ ਹਨ ਉਸ ਵਲੋਂ ਗੁਰੂ ਜੀ ਦੀ ਉਪ੍ਰਾਮਤਾ ਦੇ। ਇਹ ਇੱਕੋ ਗੱਲ ਦੇਵੀ ਦੇ ਨਾ ਪ੍ਰਗਟ ਹੋਣੇ ਦੀ ਦ੍ਰਿੜ੍ਹ ਦਲੀਲ ਤੇ ਪੱਕਾ ਸਬੂਤ ਸਾਫ ਦਿੱਸ ਰਹੀ ਹੈ। ਇਹ ਗਲ ਪਿਛੇ ਸਿੱਧ ਕਰ ਆਏ ਹਾਂ ਕਿ ਕੋਈ ਸ੍ਰੀ ਮੁਖਵਾਕ ਇਸ ਘਟਨਾ ਦੇ ਹੋਣ ਦੇ ਨਹੀਂ ਮਿਲਦੇ।

ਸੋ ਦਸਮ ਗੁਰੂ ਜੀ ਦਾ ਸਿੱਧਾਂਤ ਜੋ 'ਜਾਗਤ ਜੋਤ ਜਪੈ ਨਿਸਬਾਸੁਰ' ਸ੍ਵੈਯੇ ਵਿਚ ਹੈ ਉਹ ਆਦਿ ਗੁਰੂ ਸਾਹਿਬਾਂ ਦੇ ਸਿੱਧਾਂਤ ਨਾਲ ਇਕ ਮਿਕ ਹੈ ਕਿ ਨਾਮ ਜਪਣ ਵਾਲਾ ਤੇ ਕ੍ਰਿਤਮ ਪਦਾਰਥ ਨੂੰ ਇਸ਼ਟ ਕਰ ਨਾ ਪੂਜਣ ਵਾਲਾ ਸਿੱਖ ਹੈ, ਖਾਲਸਾ ਹੈ। ਖਾਲਸੇ ਨੂੰ ਸ਼ਸਤ੍ਰ ਵਿੱਦਜਾ ਬੀ ਸਿਖਾਈ ਤੇ ਪ੍ਰਗਟ ਸ਼ਰੀਰਕ ਸ਼ਕਤੀ ਤਲਵਾਰ (ਸ਼ਸਤ੍ਰ) ਨੂੰ ਕਿਹਾ। ਮਾਨਸਿਕ ਸ਼ਕਤੀ ਦਾ ਆਧਾਰ ਤੇ ਸੋਮਾ 'ਨਾਮ' ਤੇ ਸ਼ਰੀਰਕ ਸ਼ਕਤੀ ਦਾ ਆਧਾਰ 'ਕ੍ਰਿਪਾਣ' ਨੂੰ ਕਿਹਾ ਹੈ, ਇਥੋਂ ਤਾਈਂ ਕਿ 'ਭਗਉਤੀ' ਆਦਿ ਤਪ ਬੀ ਤਲਵਾਰ ਲਈ ਹੀ ਵਰਤਿਆ ਹੈ ਯਥਾ:-"ਲਈ ਭਗਉਤੀ ਦੁਰਗ ਸਾਹ ਵਰ ਜਾਗਨ ਭਾਰੀ ॥ ਲਾਈ ਰਾਜੇ ਸੁੰਭ ਨੋ ਰਤੁ ਪੀਐ ਪਿਆਰੀ। " ਨਾਮ ਦਾ ਮਾਲਿਕ 'ਨਾਮੀ' ਅਕਾਲ ਪੁਰਖ ਤੇ ਬਾਹੂ ਬਲ ਤੇ ਸ਼ਸਤ੍ਰ ਦਾ ਮਾਲਿਕ ਉਹੋ ਅਸਿਕੇਤ ਅਕਾਲ ਪੁਰਖ ਮੰਨਿਆ ਹੈ। ਸਰੀਰਕ ਤੇ ਮਾਨਸਿਕ ਸ਼ਕਤੀਆਂ ਦਾ ਮਾਲਿਕ ਓਹ ਆਪ ਤੇ ਸਰੀਰਕ ਤੇ ਮਾਨਸਿਕ ਸ਼ਕਤੀਆਂ ਦੇ ਲਖਾਯਕ 'ਸ਼ਸਤ੍ਰ' ਤੇ 'ਨਾਮ' ਦੱਸੇ; ਇਸੇ ਵਾਸਤੇ ਨਾਮ

ਬਾਬਤ ਕਿਹਾ ਹੈ, 'ਹਰਿ ਸਿਮਰਨਿ ਮਹਿ ਆਪਿ ਨਿਰੰਕਾਰਾ' ॥ ਤੇ ਸ਼ਸਤ੍ਰ ਨੂੰ ਬੀ ਸਰੀਰਕ ਸ਼ਕਤੀ ਦਾਤੇ ਦਾ ਰੂਪ ਕਹਿਕੇ 'ਖਗ ਖੰਡ ਬਿਹੰਡੰ' ਆਦਿਕ ਛੰਦਾਂ ਵਿਚ ਸੰਬੋਧਨ ਕੀਤਾ ਹੈ।

ਜਦ ਦਸਮ ਗੁਰੂ ਜੀ ਦੇ ਦੇਵੀ ਪੂਜਨ ਦੇ ਇਤਿਹਾਸਕ ਪੱਖ ਵਿਚ ਖੋਜ ਕਰੀਦੀ ਹੈ ਤਾਂ ਉਨ੍ਹਾਂ ਦੀ ਰਚਨਾ ਵਿਚ ਜਾਂ ਉਸ ਵੇਲੇ ਦੀ ਰਚਨਾ ਵਿਚ ਜੋ ਉਨ੍ਹਾਂ ਦੇ ਦਰਬਾਰ ਹੁੰਦੀ ਰਹੀ, ਜਿਸ ਦੇ ਪਤੇ ਕਿ ਹਾੜ ੧੭੫੫ ਤੱਕ ਦੇ ਅਤੇ ਚਮਕੌਰ ਜੁੱਧ ਦੇ ਮਗਰੋਂ ਤੱਕ ਦੇ ਮਿਲਦੇ ਹਨ ਇਸ ਵਾਕਿਆ ਦੇ ਵਰਣਨ ਦਾ ਜ਼ਿਕਰ ਨਹੀਂ ਹੈ। ਦੇਵੀ ਦੇ ਪੌਰਾਣਕ ਕਿੱਸੇ ਕਹਾਣੀਆਂ ਬੀਰ ਰਸੀ ਉਤਸਾਹ ਪੈਦਾ ਕਰਨ ਵਾਲੇ ਰੰਗਾਂ ਵਿਚ ਲਿਖੇ ਤਾਂ ਕਈ ਮਿਲਦੇ ਹਨ ਪਰ 'ਦੇਵੀ ਪੂਜਾ, ਪ੍ਰਗਟਾਈ, ਵਰ ਦਾਨ ਲਿਆ' ਇਸ ਅਮਰ ਵਾਕਿਆ ਦਾ ਜ਼ਿਕਰ ਕੋਈ ਨਹੀਂ ਮਿਲਦਾ। ੧੭੫੨-੫੩ ਵਿਚ ਹਵਨ ਅਰੰਭ ਤੇ ੧੭੫੫ ਬਿ: ਦੇਵੀ ਪ੍ਰਗਟਨ ਦੇ ਸੰਮਤ ਕਵੀਆਂ ਨੇ ਦਿਤੇ ਹਨ, ੧੭੫੬ ਵਿਚ ਗੁਰੂ ਜੀ ਦਾ ਸੱਚਖੰਡ ਗਮਨ ਹੈ। ਪਿੱਛੇ ਅਸੀਂ ਤੱਕ ਆਏ ਹਾਂ ਕਿ ੧੭੫੨ ਤੋਂ ੧੯੩੩ ਤਕ† ਕੋਈ ਲਿਖਤੀ ਸਬੂਤ ਨਹੀਂ ਮਿਲਦਾ ਕਿ ਦੇਵੀ ਪੂਜੀ, ਦੇਵੀ ਪ੍ਰਗਟੀ ਤੇ ਕ੍ਰਿਪਾਨ ਤੇ ਵਰ ਦੇ ਗਈ। †ਦੇਖੋ ਹੇਠਲੀ ਟੂਕ ਨਿਸ਼ਾਨ+ ਪੰਨਾ ੪੯੯੯ ਦੇ ਨਿਸ਼ਾਨ ਪੰਨਾ ੫੦੦੮।

੧੭੫੮ ਵਿਚ ਲਿਖਣਾ ਅਰੰਭ ਹੋਇਆ ਗੁਰਸ਼ੋਭਾ ਨਾਮੇ ਗ੍ਰੰਥ, -ਇਸ ਵਿਚ ਗੁਰੂ ਜੀ ਦੇ ਇਤਿਹਾਸਿਕ ਵਾਕਜਾਤ ਹਨ ਤੇ ਆਪ ਦੇ ਦਰਬਾਰ ਦੇ ਕਵੀ ਸੈਨਾਪਤ ਨੇ ਲਿਖਿਆ ਹੈ, ਇਸ ਵਿਚ ਬੀ ਇਸ ਵਾਕਿਆ ਦਾ ਜ਼ਿਕਰ ਨਹੀਂ ਹੈ। ਹਾਲਾਂਕਿ ਅੰਮ੍ਰਿਤ ਤੇ ਖਾਲਸੇ ਦਾ ਸਾਰਾ ਪ੍ਰਸੰਗ ਹੈ ਤੇ ਦੇਵੀ ਨੂੰ ਇਹ ਲੇਖਕ ਵਾਹਿਗੁਰੂ ਵਲੋਂ ਮਨਮੁਖ ਹੋਇਆਂ ਦੀ ਫਹਿਰਿਸਤ ਵਿਚ ਗਿਣ ਰਿਹਾ ਹੈ। ਵਾਰਤਿਕ ਮਹਿਮਾ ਪ੍ਰਕਾਸ਼ ਇਸ ਤੋਂ ਮਗਰੋਂ ਦਾ ਲਿਖਿਆ ਗਿਆ ਗ੍ਰੰਥ ਹੈ। ਇਸ ਮਹਿਮਾ ਪ੍ਰਕਾਸ਼ ਦੇ ਰਚੇ ਜਾਣ ਦਾ ਸੰਮਤ ੧੭੯੮ ਹੈ। ਇਸ ਵਿੱਚ ਕੇਵਲ ਇਤਨੀ ਬਾਤ ਲਿਖੀ ਹੈ:-"ਏਕ ਬੇਰ ਗੁਰੂ ਜੀ ਕਾਂਸ਼ੀ ਕੇ ਪਾਂਡੇ ਬੁਲਾਏ, ਤਿਨ ਸੋਂ ਹੋਮ ਕਰਾਇਆ ਖਾਲਸੇ ਕਾ ਪੰਥ ਚਲਾਇਆ। " ਇਸ ਵਿੱਚ ਦੇਵੀ ਪੂਜਨ, ਪ੍ਰਗਟਨ, ਵਰ ਤੇ ਕ੍ਰਿਪਾਣ ਦੇਣ ਦਾ ਕੋਈ ਜ਼ਿਕਰ ਨਹੀਂ, ਸਗੋਂ ਦੇਵੀ ਨੂੰ ਗੁਰੂ ਕੀ ਉਪਾਸਕ ਇਸ ਨੇ ਲਿਖਿਆ ਹੈ ਤੇ ਭਗਉਤੀ ਪਦ ਨੂੰ ਤਲਵਾਰ ਅਰਥਾਂ ਵਿਚ ਵਰਤਿਆ ਹੈ ਯਥਾ 'ਅਬ ਮੈਂ ਸੰਗਤ ਕਉ ਭਗਉਤੀਆਂ ਫੜਾਵਾਂਗਾ।' ਇਸ ਤੋਂ ਸਿੱਧ ਹੈ ਕਿ ਇਸ ਸਮੇਂ ਤੱਕ, ਸਿੱਖ ਲੇਖਕਾਂ ਤੇ ਇਤਿਹਾਸਕਾਰਾਂ ਵਿੱਚ ਗੁਰੂ ਜੀ ਦੇ ਦੇਵੀ ਪੂਜਣ ਯਾ ਪ੍ਰਗਟ ਕਰਨ ਦਾ ਖਿਆਲ ਪੈਦਾ ਨਹੀਂ ਸੀ ਹੋਇਆ। ਹੋ ਸਕਦਾ ਹੈ ਕਿ ਇਸ ਖਿਆਲ ਤੋਂ ਕਿ 'ਹੋਮ ਕਰਾਇਆ' (ਜੋਂ ਕਵਿ ਸੈਨਾਪਤ ਨੇ ਤਾਂ ਨਹੀਂ ਦਿੱਤਾ) ਅੱਗੇ ਸਾਰੀਆਂ ਸਾਜਨਾਂ ਸਾਜੀਆਂ ਗਈਆਂ ਹੋਣ। 'ਹੋਮ ਕਰਾਇਆ' ਲਫਜ਼ ਕਾਰਨ ਹੋਏ ਹੋਣ ਸਾਰੇ ਵਿਸਥਾਰ ਦੇ। ਮਹਿੰਮਾ ਪ੍ਰਕਾਸ਼ ਸਰੂਪ ਦਾਸ ਵਾਲੇ (੧੯੩੩ ਬਿ:) ਨੇ ਸ਼ਾਇਦ ਪਹਿਲੇ ਵਾਰਤਿਕ ਮਹਿੰਮਾ ਪ੍ਰਕਾਸ਼ ਤੋਂ ਹੋਮ ਦਾ ਖਿਆਲ ਲੈ ਕੇ ਦੇਵੀ ਆਵਾਹਨ ਵਿਚ ਆਪੂੰ ਲਿਖਿਆ ਹੋਵੇ। ਯਾ ੧੯੦੮-੧੯ ਵਾਲੀ ਲਿਖਿਤ ਤੋਂ ਲਿਆ ਹੋਵੇ। ਭਾ: ਸੁੱਖਾ ਸਿੰਘ ਜੀ ਨੇ (੧੯੫੪ ਬਿ:) ਗੁਰ ਬਿਲਾਸ ਵਿਚ ਤਾਂ ਆਪ 'ਰਵਾਇਤ ਸੁਣਕੇ ਲਿਖਿਆ' ਆਪੇ ਮੰਨਿਆ ਹੈ†। ਲਿਖਤੀ ਸਬੂਤ ਆਪ ਨੂੰ ਕੋਈ ਨਹੀਂ ਮਿਲਿਆ ਦੱਸਿਆ। ਓਹ ਇਸ ਦੀ ਪੂਰੀ ਪੂਰੀ ਜ਼ਿੰਮੇਵਾਰੀ ਆਪਣੇ ਸਿਰ ਨਹੀਂ ਲੈ ਰਹੇ। ਹੋ ਸਕਦਾ ਹੈ ਕਿ ਯੱਗ ਦਾ ਖਿਆਲ ਪਹਾੜੀ ਹਿੰਦੂ ਵਸੋਂ ਵਿੱਚ ਜਿੱਥੇ ਸਿੱਖ ਅਤਿ ਥੋੜੇ ਸਨ, ਸੀਨੇ ਬਸੀਨੇ ਦੇਵੀ ਦੇ ਖਿਆਲਾਂ ਵਿਚ ਬਦਲਦਾ ਤੇ ਵਧਦਾ ਸੁੱਖਾ ਸਿੰਘ ਜੀ ਤੱਕ ਅੱਪੜਿਆ ਹੋਵੇ। ਅੱਗੋਂ ਦੇ ਲਿਖਾਰੀਆਂ ਨੂੰ ਫਿਰ ਇਹ ਮਸਾਲਾ ਕਾਫੀ ਸੀ ਹੋਰ ਅਲੰਕਾਰ ਰਚਨਾ ਵਿਚ ਵਾਧੇ ਕਰਨ ਤੇ ਲਿਖਣ ਦਾ। ਐਉਂ ਸਿੱਖਾਂ ਵਿਚ ਇਸ ਗੱਲ ਦਾ ਚਾਉ ਉਸ ਸਮੇਂ ਵਧ

ਗਿਆ ਹੋਣਾ ਹੈ ਜਦੋਂ ਕਿ ਹਿੰਦੂਆਂ ਨੂੰ ਖੁਸ਼ ਕਰਕੇ ਉਨ੍ਹਾਂ ਤੋਂ ਵਡਿਆਈ ਪ੍ਰਾਪਤ ਕਰਨ ਦਾ ਸ਼ੌਕ ਸਿੱਖਾਂ ਵਿਚ ਆਇਆ ਹੈ। ਤਦੋਂ ਗੁਰੂ ਜੀ ਦੀ ਸਮਰੱਥਾ ਦੱਸਣ ਲਈ ਦੇਵੀ ਦੀ ਰਵਾਯਤ ਇਕ ਸਬੂਤ ਬਣ ਗਈ ਕਿ ਦੇਖੋ ਉਨ੍ਹਾਂ ਕਲਜੁਗ ਵਿਚ ਦੇਵੀ ਪ੍ਰਗਟ ਕਰ ਲਈ ਜੋ ਕੰਮ ਕਿ ਅਵਤਾਰ ਸ਼ਿਰਮੋਣਿ ਦੇ ਸਿਵਾ ਕੋਈ ਨਹੀਂ ਕਰ ਸਕਦਾ। ਇਸ ਚਾਉ ਨੇ ਸਾਰੀ ਵਿਵੇਚਨਾ ਤੇ ਵਿਤ੍ਰੇਕ ਵਾਲੀ ਪੜਚੋਲ ਬੁੱਧੀ ਨੂੰ ਚੁੱਪ ਕਰਾਕੇ ਇਸ ਪੱਖ ਸਿੱਧੀ ਤੇ ਕਲਮਾਂ ਦੁੜਾ ਦਿੱਤੀਆਂ। ਪਰ ਜੇ ਅਸੀਂ ਦੇਵੀ ਦੇ ਪ੍ਰਗਟਾਉਣ ਵਾਲੇ ਲੇਖਕਾਂ ਨੂੰ ਸਮੇਤ ਗੁਰ ਪ੍ਰਤਾਪ ਸੂਰਜ ਦੇ ਪੜਤਾਲਦੇ ਹਾਂ ਤਾਂ ਅਸਲੀ ਪ੍ਰਯੋਜਨ ਦੀ ਕਾਮਯਾਬੀ ਬੀ ਨਜ਼ਰ ਨਹੀਂ ਪੈਂਦੀ ਕਿਉਂਕਿ ਹਵਨ ਦੀ ਸਮਾਪਤੀ ਵਿਚ ਇਨ੍ਹਾਂ ਲੇਖਕਾਂ ਦੇ ਆਪਣੇ ਲਿਖੇ ਮੂਜਬ ਕਈ ਬਰਸ ਲਗੇ ਤਾਂ ਕੁਝ ਨਾ ਬਣਿਆ, ਫਿਰ ਥਾਂ ਦਾ ਕਸੂਰ ਲੱਭਾ, ਜਦ ਉਚੇ ਤੇ ਏਕਾਂਤ ਥਾਂ ਤੇ ਗਏ ਤਾਂ ਕਦੇ ਬ੍ਰਹਮਚਰਯ ਦਾ ਬਹਾਨਾ, ਕਦੇ ਅਹਿੰਸਾ ਦਾ ਬਹਾਨਾ, ਆਖਰ ਪੁੱਤ੍ਰ ਬਲੀ ਦੇਣਾ ਕਹਿਣ ਤੇ ਗੁਰੂ ਜੀ ਨੂੰ ਦਮੋਂ ਕੱਢਣ ਦਾ ਜਤਨ ਕਰਨਾ ਤੇ ਛੇਕੜ ਹੋਤਾ ਜੀ ਦਾ ਬਹਾਨਾ ਬਣਾਕੇ ਟੁਰ ਆਉਣਾ, ਦਲੀਲਾਂ ਹਨ ਇਸ ਗਲ ਦੀਆਂ ਕਿ ਦੇਵੀ ਕੋਈ ਨਹੀਂ ਪ੍ਰਗਟੀ, ਨਾ ਸ਼ੇਰ ਤੇ ਚੜ੍ਹਕੇ ਗਣ ਲੈਕੇ ਮੈਦਾਨ ਵਿਚ ਉਤਰੀ ਤੇ ਨਾ ਸੁੰਭ ਨਿਸੁੰਭ ਆਦਿਕਾਂ ਵਾਂਗ ਔਰੰਗਜ਼ੇਬ ਤੇ ਉਸ ਦੇ ਰਾਖਸ਼ ਦਲ ਨੂੰ ਸੰਘਾਰਿਆ। ਪਿਛੋਂ ਬ੍ਰਾਹਮਣਾਂ ਨੇ ਅਪਣੀ ਵਡਿਆਈ ਲਈ ਜਾਂ ਸਮਾਂ ਪਾਕੇ ਬਾਜ਼ੇ ਸਿੱਖਾਂ ਦਾ ਇਹ ਵਡਿਆਈ ਲੈਣ ਲਈ, ਕਿ ਸਾਡੇ ਗੁਰੂ ਜੀ ਨੇ ਕਲਜੁਗ ਵਿਚ ਦੇਵੀ ਪ੍ਰਗਟਾ ਹੀ ਲਈ ਜੋ ਕਿ ਅਵਤਾਰ ਦਾ ਕੰਮ ਹੈ, ਕਹਿ ਦੇਣਾ ਕਿ ਪ੍ਰਗਟੀ ਸੀ ਕੁਛ ਔਖਾ ਨਹੀਂ। ਵਿਚਾਰ ਜੋਗ ਬਾਤ ਇਹ ਹੈ ਕਿ ਜੇ ਲੜਨਾ ਮਰਨਾ ਸਿੱਖ ਨੇ ਹੀ ਸੀ ਤੇ ਦੇਵੀ ਨੇ ਨਿਰਾ ਵਰ ਹੀ ਦੇਣਾ ਸੀ ਜਾਂ ਜੁੱਧ ਵੇਲੇ ਉਤੋਂ ਪ੍ਰਭਾਵ ਮਾਤ੍ਰ ਹੀ ਦੇਣਾ ਸੀ ਤਾਂ ਉਹੋ ਪ੍ਰਭਾਵ ਸਿੱਧਾ ਅਕਾਲ ਪੁਰਖ ਤੋਂ ਲੈਣ ਵਿਚ ਕੀ ਕਮੀ ਸੀ, ਜਦ ਕਿ ਦੇਵੀ ਆਪ ਉਸੇ ਅਕਾਲ ਪੁਰਖ ਤੋਂ ਸਤਜਾ ਲੈਣ ਦੀ ਮੁਥਾਜ ਹੈ। ਜੇ ਦੇਵੀ ਸੁੰਭ ਨਿਸੁੰਭ ਆਦਿਕਾਂ ਨਾਲ ਲੜਨ ਸਮੇਂ ਸਰੀਰ ਧਾਰੀ ਹੋਈ ਸੀ ਤੇ ਦੇਵੀ ਨੇ ਕਿਸੇ ਅਸਥੂਲ ਤੱਤਾਂ ਵਾਲੇ ਸਰੀਰ ਵਿਚ ਤਦੋਂ ਕਾਰਨਾਮੇ ਕੀਤੇ ਸਨ ਤੇ ਸੁੰਭ ਨਿਸੁੰਭ ਆਦਿਕਾਂ ਦੇ ਸੀਸ ਕੱਟੇ ਸਨ ਤਦ ਹੁਣ ਬੀ ਉਸੇ ਤਰ੍ਹਾਂ ਸਾਰਾ ਜੰਗ ਦਾ ਕੰਮ ਆਪ ਕਰਨਾ ਸੀ। ਕਿਉਂਕਿ ਸੁੰਭ ਨਿਸੁੰਭ ਵੇਲੇ ਕਿਸੇ ਦੇ ਸਿਰ ਤੇ ਪ੍ਰਭਾਵ ਪਾ ਕੇ ਆਪ ਅਰਸ਼ਾਂ ਵਿਚ ਨਹੀਂ ਸੀ ਖੜੋਤੀ ਰਹੀ, ਪ੍ਰਤੱਖ ਮੈਦਾਨੇ ਜੰਗ ਵਿਚ ਆਕੇ ਲੜੀ ਸੀ। ਜੇ ਉਹ ਆਦਿ ਭਵਾਨੀ ਤੇ ਜਜੋਤ ਮਹਾਨੀ ਤੇ ਮਹਾਂ ਸ਼ਕਤੀ ਤੇ ਰਚਨ ਪਾਲਨ ਸੰਹਾਰ ਕਰਤਾ ਸੀ ਤਦ ਉਸ ਲਈ ਸਰੀਰ ਧਾਰਕੇ ਪ੍ਰਗਟ ਹੋਣਾ ਖੱਬੇ ਹੱਥ ਦਾ ਕਰਤਬ ਸੀ, ਉਸ ਮਹਾਂ ਕਾਲ ਦੀ ਸ਼ਕਤੀ ਪਰ ਕੋਈ ਕਾਲ, ਕੋਈ ਜੁਗ, ਕੋਈ ਸਮਾਂ ਪ੍ਰਬਲ ਨਹੀਂ ਹੋ ਸਕਦਾ ਕਿ ਕਲਜੁਗ ਉਸ ਨੂੰ ਸਰੀਰ ਧਾਰਨੋ ਵਰਜ ਸਕਦਾ ਹੈ। ਇਹ ਗਲ ਕਿ ਉਹ ਪ੍ਰਗਟ ਹੋਕੇ ਗਣਾਂ ਸਮੇਤ ਗੁਰੂ ਜੀ ਦੇ ਪੱਖ ਤੇ ਤੁਰਕਾਂ ਨਾਲ ਲੜੀ ਹੋਵੇ, ਯਾ ਏਸ ਤਰ੍ਹਾਂ ਦੀ ਕੋਈ ਹੋਰ ਗਲ ਹੋਈ ਹੋਵੇ, ਸਾਰੇ ਹੀ ਲੇਖਕ ਮੰਨਦੇ ਹਨ ਕਿ ਕੋਈ ਐਸੀ ਘਟਨਾ ਨਹੀਂ ਹੋਈ ਕਿ ਦੇਵੀ ਮੈਦਾਨ ਵਿਚ ਉਤਰਕੇ ਆਪ ਲੜੀ ਹੋਵੇ। ਦੇਵੀ ਦੀ ਨਿਰਾ ਵਰ ਮਾਤ੍ਰ ਦੇਣ ਦੀ ਵਿਅਰਥਤਾ ਗੁਰੂ ਜੀ ਦੇ ਅਪਣੇ ਵਾਕਾਂ ਤੋਂ ਸਿੱਧ ਹੋ ਰਹੀ ਹੈ ਕਿ ਜਿਨ੍ਹਾਂ ਨੇ ਅਦ੍ਰਿਸ਼ਯ ਸੰਸਾਰ ਵਿਚੋਂ ਸਭ ਤੋਂ ਵੱਡੇ ਅਕਾਲ ਪੁਰਖ ਤੋਂ 'ਵਰ' ਪ੍ਰਾਪਤ ਕਰ ਲਿਆ ਹੋਇਆ ਸੀ। ਲਗਪਗ ਸਾਰੇ ਗੁਰੂ ਜੀ ਨੂੰ ਦੇਵੀ ਤੋਂ ਉੱਚਾ ਤੇ ਦੇਵੀ ਨੂੰ ਕਈ ਵੇਰ ਉਨ੍ਹਾਂ ਦਾ ਅੰਤ ਨਾ ਪਾ ਸਕਣ ਵਾਲੀ ਉਨ੍ਹਾਂ ਦੇ ਮੁਕਾਬਲੇ ਤੇ ਅਲਪੱਗ ਮੰਨਦੇ ਹਨ, ਦੁਸ਼ਮਣਾਂ ਤੋਂ ਹਾਰ ਗਈ ਤੇ ਗੁਰੂ ਜੀ ਦੀ ਸਹਾਇਤਾ ਦੀ ਲੋੜਵੰਦ ਹੋਈ, ਗੱਲਾਂ ਮੰਨਦੇ ਹਨ। ਇਹ ਬੀ ਮੰਨ ਜਾਂਦੇ ਹਨ ਕਿ ਗੁਰੂ ਜੀ ਨੂੰ ਲੋੜ ਕੋਈ ਨਹੀਂ ਸੀ। ਕਵੀ ਸੰਤੋਖ ਸਿੰਘ ਜੀ ਨੇ ਤਾਂ ਜਪੁਜੀ ਦੇ ਟੀਕੇ ਵਿਚ ਆਪ ਸਿੱਧ ਕੀਤਾ ਹੈ ਕਿ ਦੇਵੀ ਗੁਰੂ ਜੀ ਦਾ ਇਸ਼ਟ ਨਹੀਂ ਸੀ।

ਫਿਰ ਕਹਿੰਦੇ ਹਨ ਕਿ 'ਕੌਤਕ ਹੇਤ' ਗੁਰੂ ਜੀ ਨੇ ਹਵਨ ਤੇ ਆਵਾਹਨ ਦਾ ਖੇਲ ਰਚਾਇਆ ਸੀ। ਇਹ 'ਕੌਤਕ' ਪਦ ਸਭਨਾਂ ਨੇ ਲਗਪਗ ਵਰਤਿਆ ਹੈ ਤੇ ਚੰਡੀ ਚਰਿੱਤ੍ਰ ਦੇ ਅਖੀਰ ਪਰ ਵੀ ਲਫਜ਼ ਕੌਤਕ ਹੀ ਆਇਆ ਹੈ:-

†ਦੇਵੀ ਦੇ ਵਾਕਿਆ ਤੋਂ ਇਹ ਗ੍ਰੰਥ ੯੯ ਬਰਸ ਮਗਰੋਂ ਲਿਖਿਆ ਗਿਆ।

ਯਥਾ:-'ਕਉਤਕ ਹੇਤ ਕਰੀ ਕਵੀ ਨੇ ਸਤਿਸਯ ਕੀ ਕਥਾ ਇਹ ਪੂਰੀ ਭਈ ਹੈ ॥ '†

†ਮਾਰਕੰਡੇ ਪੁਰਾਣ ਵਿਚੋਂ ਚੰਡੀ ਚਰਿੱਤ੍ਰ ਤੇ ਚੰਡੀ ਦੀ ਵਾਰ ਦੇ ਖਿਆਲ ਲਏ ਹਨ। ਦੁਰਗਾ ਸਪਤਸ਼ਤੀ ਦਾ ਖੁੱਲ੍ਹਾ ਅਨੁਵਾਦ ਕਰਕੇ 'ਸਤਸਯਕੀ ਕਥਾ' ਇਸ ਨੂੰ ਕਿਹਾ ਹੈ ਦੇਖੋ ਮਾਰਕੰਡੇ ਪੁਰਾਣ ਅੱਧਜਾਯ ੮੧ ਤੋਂ ਅੱਗੇ।

ਜਿਸਦਾ ਭਾਵ ਇਹ ਹੈ ਕਿ ਦੇਵੀ ਦੀ ਵਾਰ ਤੇ ਚਰਿੱਤ੍ਰ ਆਦਿ ਅਨੁਵਾਦ ਤਾਂ ਕੀਤੇ ਹਨ ਪਰ ਇਹ ਟਪਲਾ ਨਾ ਲਗੇ ਕਿ ਉਪਾਸਕ ਹੋਕੇ ਤਰਜਮੇ ਕੀਤੇ ਯਾ ਕਰਾਏ ਹਨ। ਇਸ ਲਈ ਆਪ ਨੇ ਇਹ ਅੰਤ ਪਰ ਦੱਸ ਦਿੱਤਾ ਕਿ ਏਹ 'ਕਉਤਕ ਹੇਤ' ਤਰਜਮਾ ਕੀਤਾ ਗਿਆ ਹੈ। ਇਸੀ ਤਰ੍ਹਾਂ ਕਵੀ ਕਹਿੰਦੇ ਹਨ ਕਿ ਦੇਵੀ ਪ੍ਰਗਟਾਉਣੀ ਬੀ 'ਕੌਤਕ ਮਾਤ੍ਰ' ਹੈ। ਕੌਤਕ ਦਾ ਮਤਲਬ ਹੈ ਤਮਾਸ਼ਾ, ਦਿਲਲਗੀ, ਐਸਾ ਕੰਮ ਜਿਸ ਵਿਚ ਓਪਰੇ ਦਿਲੋਂ ਕਿਸੇ ਚੋਜ ਲਈ ਲਗਿਆ ਜਾਵੇ। ਜੋ ਕੰਮ ਕੌਤਕ ਲਈ ਕੀਤਾ ਜਾਵੇ ਉਸ ਵਿਚ ਇਸ਼ਟਾਪਤੀ ਕਦੇ ਸ਼ਾਮਲ ਨਹੀਂ ਹੋ ਸਕਦੀ।

ਸੋ ਜੇ ਪਹਿਲੇ 'ਕੌਤਕ' ਲਈ ਲਿਖਕੇ ਲੇਖਕ ਸੱਜਨ ਘਟਨਾ ਵਰਣਨ ਕਰਨ ਵੇਲੇ ਬੀ ਕੌਤਕ ਮਾਤ੍ਰ ਦਿਖਾਲਦੇ ਤਾਂ ਉਨ੍ਹਾਂ ਦੇ ਲਿਖੇ ਵਿਚ ਵਦਤੋਵਜਾਘਾਤ ਨਾ ਪੈਂਦਾ, ਪਰ ਉਨ੍ਹਾਂ ਕੌਤਕ ਮਾਤ੍ਰ ਕਹਿੰਦਿਆਂ ਹੋਇਆਂ ਫੇਰ ਐਸੇ ਹਰਫ ਪਾਏ ਹਨ ਜਿਨ੍ਹਾਂ ਤੋਂ ਸ਼ਰਧਾ, ਭਾਵਨਾ ਤੇ ਪੂਜਾ ਪਈ ਸਪਸ਼ਟ ਸਿੱਧ ਹੁੰਦੀ ਹੈ, ਨਾ ਕੇਵਲ ਗੁਰੂ ਜੀ ਦੀ ਪਰ ਲੇਖਕਾਂ ਦੀ ਆਪਣੀ ਬੀ। ਇਹ ਅਸੀਂ ਦੱਸ ਆਏ ਹਾਂ ਕਿ ਇਨ੍ਹਾਂ ਲੇਖਕਾਂ ਪਾਸ ਕੋਈ ਲਿਖਤੀ ਪੱਕਾ ਸਬੂਤ ਦੇਵੀ ਪੂਜਨ ਦਾ ਹੈ ਨਹੀਂ ਸੀ। ਜਾਪਦਾ ਹੈ ਕਿ ਮਹਿੰਮਾ ਪ੍ਰਕਾਸ਼, ਗੁਰ ਬਿਲਾਸ ਤੇ ਸੌ ਸਾਖੀ† ਆਦਿਕ ਦੇ ਲੇਖ ਹੀ ਗੁਰ ਪ੍ਰਤਾਪ ਸੂਰਜ ਦਾ ਆਧਾਰ ਹਨ।

†ਇਤਨਾ ਛਪ ਚੁਕਣੇ ਪਰ ਐਡੀਟਰ ਖਾ: ਸਮਾਚਾਰ ਦੇ ਉੱਦਮ ਨਾਲ ਸਾਨੂੰ ਨਾਮਧਾਰੀ ਦਰਬਾਰ ਦੇ ਰਾਮਹਰੀ ਪੁਸਤਕਾਲਯ ਵਿਚ ਜੋ ਸੌ ਸਾਖੀ ਦੀ ਪੋਥੀ ਹੈ ਦਰਬਾਰ ਦੀ ਕ੍ਰਿਪਾਲਤਾ ਨਾਲ ਉਸਦੇ ਦੇਖਣ ਦਾ ਅਵਸਰ ਮਿਲਿਆ ਹੈ। ਇਸਦੇ ਅਖੀਰ ਪਰ ਇਹਦੇ ਲਿਖੇ ਜਾਣ ਦਾ ਸੰਮਤ ੧੯੪੭ ਦਿੱਤਾ ਹੈ, ਪਰੰਤੂ ਇਹ ਗੱਲ ਵੀ ਦੱਸੀ ਹੈ ਕਿ ਇਹ ਸੰ: ੧੯੦੪ ਵਾਲੀ ਪੋਥੀ ਦਾ ਉਤਾਰਾ ਹੈ, ਇਸ ਨੁਸਖੇ ਤੋਂ ਬੀ ੧੯੦੪ ਤਕ ਦਾ ਹੀ ਪਤਾ ਲਗਾ। ੧੯੦੫ ਦਾ ਨੁਸਖਾ ਅਸਾਂ ਪਾਸ ਹੈ ਹੀ ਜਿਸ ਦਾ ਜ਼ਿਕਰ ਕਿ ਅਸੀਂ ਪਿਛੇ ਸਫਾ ੫੦੦੨ ਤੇ ਕਰ ਆਏ ਹਾਂ। ਇਹ ੧੯੦੫ ਦੀ ਲਿਖਤੀ ਸੌ ਸਾਖੀ ਸਾਨੂੰ ਭਾਈ ਕਨ੍ਹੱਯਾ ਸਿੰਘ ਜੀ ਸਪੁੱਤ੍ਰ ਭਾਈ ਸੁਖਾ ਸਿੰਘ ਜੀ ਗ੍ਰੰਥੀ ਬੁੰਗਾ ਮ: ਲਹਿਣਾ ਸਿੰਘ ਜੀ ਮਜੀਠੀਆ ਤੋਂ ਉਨ੍ਹਾਂ ਦੀ ਕ੍ਰਿਪਾਲਤਾ ਨਾਲ ਪ੍ਰਾਪਤ ਹੋਈ ਹੈ। ਇਹ ਪੋਥੀ ਉਨ੍ਹਾਂ ਦੇ ਪਿਤਾਮਾ ਭਾਈ ਪ੍ਰੇਮ ਸਿੰਘ ਜੀ ਗ੍ਰੰਥੀ ਉਕਤ ਬੁੰਗਾ ਦੀ ਆਪਣੀ ਲਿਖੀ ਹੋਈ ਹੈ।

ਕੌਤਕ ਮਾਤ੍ਰ ਦੇ ਲੇਖਕਾਂ ਨੇ ਕੌਤਕ ਪਦ ਨੂੰ ਸਫਲ ਕਰਨ ਦਾ ਯਤਨ ਕੀਤਾ ਹੈ ਜੋ ਪਿਛੇ (ਸਫਾ ੫੦੦੮ ਤੋਂ ੫੦੧੬ ਪਰ) ਉਨ੍ਹਾਂ ਲੇਖਕਾਂ ਦੇ ਪ੍ਰਮਾਣਾਂ ਵਿਚ ਅਸੀਂ ਦਿਖਾ ਆਏ ਹਾਂ। ਗੁਰੂ ਜੀ ਨੇ ਕੌਤਕ ਹੇਤ 'ਸਤ ਸਯ' ਦੀ ਕਥਾ ਉਲਥਾ ਕੀਤੀ ਆਪ ਬੀ ਦੱਸੀ ਹੈ, ਉਸ ਭਾਵ ਦੀ ਸਫਲਤਾ ਲਈ ਇਸ ਸਮੇਂ ਦੇ ਲੇਖਕਾਂ ਨੇ ਦਸਮ ਗੁਰੂ ਜੀ ਦੀ ਬਾਣੀ ਨੂੰ ਵੀਚਾਰਕੇ ਜਿਸ ਵਿਚ ਆਵਾਹਨ ਦੀ ਘਟਨਾ ਦਾ ਕੋਈ ਜ਼ਿਕਰ ਨਹੀਂ ਤੇ ਬੀਰਰਸ ਉਦੀਪਕ ਸਾਹਿੱਤ ਵਿਚ ਬੀ ਕੇਵਲ ਕੌਤਕ ਮਾਤ੍ਰ ਲਈ ਲਿਖਿਆ ਪੜ੍ਹਕੇ ਆਪੋ ਆਪਣੀਆਂ ਸੰਭਾਵਨਾਂ ਕਹੀਆਂ ਹਨ। ਇਸ ਪ੍ਰਕਾਰ ਦੀਆਂ ਸੰਭਾਵਨਾਂ ਹੋਰ ਬੀ ਹੋ ਸਕਦੀਆਂ ਹਨ। ਮਸਲਤ ਇਹ ਕਿ ਸ਼ਾਕਤਿਕ ਮਤ ਦੇ ਵਿਦਵਾਨਾਂ ਤੇ ਦਾਨਿਆਂ ਨੇ ਆਪਣੇ ਨਿਸ਼ਚੇ ਮੂਜਬ ਆਪ ਦੇਵੀ ਪ੍ਰਯੋਗ ਕਰਨੇ ਲਈ ਆਨੰਦਪੁਰ ਟਿਕਾਣਾ

ਪਸੰਦ ਕਰਕੇ ਆਗਿਆ ਮੰਗੀ ਹੋਵੇ ਤੇ ਗੁਰੂ ਜੀ ਨੇ 'ਧਰਮ ਵਿਚ ਸੁਤੰਤ੍ਰਤਾ' ਦੇ ਅਸੂਲ ਮੂਜਬ ਦੁਖੀ ਜਾਣਕੇ ਆਗਿਆ ਅਰ ਮਾਲੀ ਸਹਾਇਤਾ ਬੀ ਦੇ ਦਿੱਤੀ ਹੋਵੇ, ਪ੍ਰੰਤੂ ਇਨ੍ਹਾਂ ਵਿਚੋਂ ਕਿਹੜੀ ਸੰਭਾਵਨਾ ਕਿਸੇ ਵਿਸ਼ੇਸ਼ ਇਤਿਹਾਸਕ ਸਬੂਤ ਦੇ ਆਧਾਰ ਤੇ ਇਨ੍ਹਾਂ ਨੇ ਲਿਖੀ ਹੈ ਇਸਦਾ ਕੋਈ ਵੇਰਵਾ ਕਿਸੇ ਨਹੀਂ ਦੱਸਿਆ। ਗੁਰੂ ਜੀ ਦੀ ਆਪਣੀ ਲਿਖੀ ਯਾ ਨਿਸ਼ਚੇ ਯੋਗ ਕਿਸੇ ਸਮਕਾਲੀ ਦੀ ਲਿਖੀ ਕੋਈ ਗਲ ਨਹੀਂ ਮਿਲਦੀ। ਸੋ ੧੯੪੬ ਤੋਂ ਮਗਰੋਂ ਦੇ ਲੇਖਕਾਂ ਨੇ ਪਹਿਲੇ ਲੇਖਕਾਂ ਦੇ ਲਿਖੇ ਨੂੰ ਇਕ ਅਮਰ ਵਾਕਜਾ ਸਮਝਕੇ ਤੇ ਦੂਜੇ ਪਾਸੇ ਗੁਰੂ ਰਚਿਤ ਬਾਣੀ ਤੋਂ ਗੁਰੂ ਜੀ ਦਾ ਨਿਸ਼ਚਾ

ਇਕ ਅਕਾਲ ਪੁਰਖ ਤੇ ਅਡੋਲ ਪਰਖਕੇ ਤੇ ਹਰ ਪ੍ਰਕਾਰ ਦੇ ਕ੍ਰਿਤਮ ਪੂਜਾ ਦੇ ਵਿਰੁੱਧ ਉਨ੍ਹਾਂ ਦੇ ਜ਼ੋਰਦਾਰ ਸੰਭਾਸ਼ਨ ਪੜ੍ਹਕੇ ਅਪਣੀ ਵਿੱਤ੍ਰੇਕ ਬੁੱਧੀ ਤੇ ਵਿਵੇਚਨਾ ਸ਼ਕਤੀ ਨਾਲ ਅਨੁਮਾਨ ਕੀਤਾ ਹੈ ਕਿ ਇਸ ਪ੍ਰਕਾਰ ਆਵਾਹਨ ਦਾ ਹੋਣਾ ਤੇ ਕੌਤਕ ਹੇਤ ਹੋਣਾ ਸੰਭਵ ਹੋ ਸਕਦਾ ਹੈ। ਪਰ ਆਪ ਸਾਹਿਬਾਂ ਨੇ ਬੀ ਆਪਣੀ ਪੱਖ ਸਿੱਧੀ ਲਈ ਕੋਈ ਅਹਿੱਲ ਧ੍ਰੁਵਾ ਨਹੀਂ ਦੱਸਿਆ।

ਪਿਛੇ ਅਸੀਂ ਦੱਸ ਆਏ ਹਾਂ ਕਿ ੧੮੩੩ ਤਕ ਕੋਈ ਲਿਖਤੀ ਉਗਾਹੀ ਦੇਵੀ ਪ੍ਰਗਟਣ ਦੀ ਨਹੀਂ ਮਿਲਦੀ। ੧੭੯੮ ਵਿਚ ਕੇਵਲ 'ਹੋਮ' ਮਾਤ੍ਰ ਦਾ ਜ਼ਿਕਰ ਮਿਲਦਾ ਹੈ†, ਪਰ ਅਸੀਂ ਪਿਛੇ ਦਿਖਾ ਆਏ ਹਾਂ ਕਿ ਇਹ ਲੇਖਕ ਵੀ ਉਸੇ ਪੋਥੀ ਵਿਚ ਲਿਖਦਾ ਹੈ ਕਿ 'ਸਰਬ ਦੇਵੀ ਦੇਵਤਾ ਸਿੱਧ ਮੁਨਿ ਜਨ ਦਰਸ਼ਨ ਕੋ ਆਏ' ਜਿਸ ਤੋਂ ਦਿੱਸ ਪਿਆ ਕਿ ਏਹ ਲੇਖਕ ਜੇ ਦੇਵੀ ਨੂੰ ਗੁਰੂ ਜੀ ਦਾ ਇਸ਼ਟ ਸਮਝਦਾ ਹੁੰਦਾ ਤਾਂ ਦੇਵੀ ਨੂੰ ਗੁਰੂ ਜੀ ਦੇ ਦਰਸ਼ਨਾਂ ਲਈ ਆਈ ਕਹਿਣੋਂ ਸੰਕੋਚਦਾ ਅਤੇ ਜੇ ਦੇਵੀ ਪ੍ਰਗਟੀ ਸੀ ਤਾਂ ਇਹ ਆਮ ਪ੍ਰਸਿੱਧ ਬਾਤ ਹੋਣੀ ਸੀ, ਇਸ ਲੇਖਕ ਨੂੰ ਕਿਵੇਂ ਨਾ ਪਤਾ ਲਗਦਾ ਤੇ ਪਤਾ ਲਗਦਾ ਤਾਂ ਇਹ ਲਿਖਣੋਂ ਸੰਕੋਚ ਨਾ ਕਰਦਾ ਤੇ ਨਿਰਾ 'ਹੋਮ ਕਰਾਇਆ' ਮਾਤ੍ਰ ਲਿਖਕੇ ਨਾ ਰੁਕ ਜਾਂਦਾ। ਇਸੇ ਤਰ੍ਹਾਂ ਹੁਣ ਸਾਡੀ ਨਜ਼ਰੋਂ ਗੁਜ਼ਰੀ ੧੮੦੮ ਯਾ ੧੮੧੯ ਵਾਲੀ ਲਿੱਖਤ ਸੰਮਤ ਗ਼ਲਤ ਦੱਸਦੀ ਹੈ, ਕੌਤਕ ਮਾਤ੍ਰ ਮੰਨਦੀ ਹੈ ਤੇ ਦੇਵੀ ਨੂੰ ਗੁਰੂ ਜੀ ਦੀ ਪੂਜਾ ਕਰਨ ਵਾਲੀ ਦੱਸਦੀ ਹੈ।

†ਸੇਵਾ ਦਾਸ ਦੀਆਂ ਪਰਚੀਆਂ ਵਿਚ ਭੀ ਇਹੋ ਹੂਬਹੂ ਮਹਿੰਮਾ ਪ੍ਰਕਾਸ਼ ਵਾਲੀ ਇਬਾਰਤ ਹੈ।

ਇਸ ਸਿਲਸਿਲੇ ਵਿਚ ਏਥੇ ਚਾਰ ਉਗਾਹੀਆਂ ਵਿਸ਼ੇਸ਼ ਵਿਚਾਰਨੇ ਯੋਗ ਹਨ। ਯਥਾ:-

(ੳ) ੧੭੫੫ ਦੇ ਹਾੜ ਵਿਚ ਰਾਮਾਵਤਾਰ ਦੇ ਅਖੀਰ ਵਿਚ ਸਤਿਗੁਰੂ ਜੀ ਨੇ ਇਹ ਸ੍ਵੈਯਾ ਆਪਣਾ ਲਿਖਿਆ ਹੈ:-

ਪਾਇ ਗਏ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀਂ ਆਨਯੋ ॥
ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈ ਮਤ ਏਕ ਨ ਮਾਨਯੋ ॥
ਸਿੰਮ੍ਰਿਤਿ ਸਾਸਤ੍ਰ ਬੇਦ ਸਬੈ ਬਹੁ ਭੇਦ ਕਹੈ ਹਮ ਏਕ ਨ ਜਾਨਯੋ ॥
ਸ੍ਰੀ ਅਸਪਾਨ ਕ੍ਰਿਪਾ ਤੁਮਰੀ ਕਰਿ ਮੈ ਨ ਕਹਯੋ ਸਬ ਤੋਹਿ ਬਖਾਨਯੋ ॥

dvI pgtAN d sr lKk hvn arMB dIaW qrIKW ivc qW Prk rKd hn, pr hV 1755 ivc hvn h irh sI, ies pr sr simq hn†[ ies sYX ivc grU jI iek akI prK q Ct sr msImn iMdU eqkdW q ap L sqMq dsd hn[ hN scN dI gI hY ik jd ap prNW L nhI mMnd qW dvI pUjn qW prNW d iek vf its hY[ ieh kIkUM h skd hY ik iek ps hvn dvI d prNk rIqI nI h irh hv dUj ps rm rhIm prn krn siraW d mMnN q ienkr kr rh hN[

†ਨਵੀਨ ਲਿਖਤ ਵਾਲਾ ਸੰਮਤ ੧੭੪੨-੪੬ ਦੇਂਦਾ ਹੈ, ਪਰ ਤਦੋਂ ਗੁਰੂ ਜੀ ਪਾਉਂਟੇ ਸਨ ਤੇ ੧੭੪੫ ਸੰਮਤ ਕ੍ਰਿਸ਼ਨਾਂ ਅਵਤਾਰ ਦਾ ਪਾਉਂਟੇ ਵਿਚ ਬਹਿਕੇ ਲਿਖਣ ਦਾ ਉਸਦੇ ਅੰਦਰੋਂ ਮਿਲਦਾ ਹੈ, ਸੋ ੧੯੪੨-੪੬ ਵਿਚ ਦੇਵੀ ਦਾ ਸੰਮਤ ਗ਼ਲਤ ਹੋ ਗਿਆ।

ਅਰਥਾਤ ਸਿੰਮ੍ਰਤੀਆਂ, ਸ਼ਾਸਤ੍ਰ ਬੇਦ ਤੇ ਇਨ੍ਹਾਂ ਦੇ ਪ੍ਰਭੇਦ ਸਾਰਿਆਂ ਤੋਂ ਇਨਕਾਰ ਜ਼ੋਰ ਨਾਲ ਕਹੀ ਜਾਣ ਤੇ ਉਪਰ ਉਨ੍ਹਾਂ ਹੀ ਸ਼ਾਸਤ੍ਰਾਂ ਦੀ ਉਕਤ ਦੇਵੀ ਪੂਜੀ ਜਾਣ। ਗੁਰੂ ਜੀ ਦਾ ਰਵੱਯਾ ਸਦਾ ਸੰਗਤ (ਪਰਸਪਰ ਵਿਰੋਧ ਨਾ ਰੱਖਣ ਵਾਲਾ Consistent ) ਰਿਹਾ ਹੈ, ਇਹ ਚਾਲ ਉਨ੍ਹਾਂ ਦੀ ਲਗਤਾਰ ਟੁਰੀ ਆਈ ਹੈ, ਦੇਖੋ ਜੇ ਸੰਮਤ ੧੭੪੫ ਵਿਚ ਕ੍ਰਿਸ਼ਨਾਵਤਾਰ ਰਚਿਆ ਤਾਂ ਉਸ ਵਿਚ ਆਪ ਨੇ ਇਹੋ ਹੀ ਆਖਿਆ ਹੈ:-

ਮੈ ਨ ਗਨੇਸਹਿ ਪ੍ਰਿਥਮ ਮਨਾਊਂ ॥ ਕਿਸਨ ਬਿਸਨ ਕਬਹੂੰ ਨਹ ਧਿਆਊਂ ॥
ਕਾਨ ਸੁਨੇ ਪਹਿਚਾਨ ਨ ਤਿਨਸੋ ॥ ਲਿਵ ਲਾਗੀ ਮੋਰੀ ਪਗ ਇਨਸੋ ॥ ੪੩੩ ॥
ਮਹਾ ਕਾਲ ਰਖਵਾਰ ਹਮਾਰੋ ॥ ਮਹਾ ਲੋਹ ਮੈ ਕਿੰਕਰ ਥਾਰੋ ॥
ਅਪਨਾ ਜਾਨ ਕਰੋ ਰਖਵਾਰ ॥ ਬਾਹ ਗਹੇ ਕੀ ਲਾਜ ਬਿਚਾਰ" ॥ ੪੩੪ ॥

ਤੇ ਅੰਤ ਵਿਚ ਲਿਖਿਆ:-

ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ।
ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁੱਧ ਕੇ ਚਾਇ ॥

ies l qrW 1753 ivc mk[ cirqW d[ aMq pr cpel ilKk[ apN[ pUjÎ ieSt q[ jD d[ dvq akl prK d pq dk[ apNI algq q[ iek akl ApSn dI Acq drsel hY[

ਜੇ ਮਾਰਕੰਡੇ ਪੁਰਾਣ ਦੀ ਦੁਰਗਾ ਸਤਸਈ ਤਰਜਮਾ ਹੋਈ ਤਾਂ ਉਸ ਦੇ ਅਖੀਰ ਤੇ 'ਕਉਤਕ ਹੇਤ ਕਰੀ ਕਵਿਨੇ ਸਤਿਸਯ ਕੀ ਕਥਾ ਇਹ ਪੂਰੀ ਭਈ ਹੈ' ਲਿਖਕੇ ਅਪਣੀ ਅਲੱਗਤਾ ਤੇ ਉੱਚਤਾ ਤੇ 'ਇਕ ਦੀ ਉਪਾਸਨਾ' ਦੇ ਪਹਿਲੂ ਲਗਾਤਾਰ ਇਕ ਰਸ ਇਕੋ ਦਿਖਾਲਦੇ ਚਲੇ ਗਏ ਹਨ। ਫਿਰ ਸਾਰੇ ਜੁੱਧਾਂ ਦੇ ਅੰਤ ਪਰ ਚਮਕੌਰ ਜੁੱਧ ਤਕ ਇਕ ਅਕਾਲ ਦੀ ਸਹਾਯਤਾ ਤੇ ਮੇਹਰ ਪੱਖ ਦਾ ਹੀ ਜ਼ਿਕਰ ਕਰਦੇ ਗਏ ਹਨ। (ਦੇਖੋ ਸਫਾ ੪੯੮੪-੮੫)।

ਸੋ ਸਿੱਧ ਹੋਇਆ ਕਿ ੧੭੫੫ ਦਾ ਵਾਕ 'ਪਾਇ ਗਹੇ' ਵਾਲਾ ਜੋ ਉਨ੍ਹਾਂ ਦੇ ਇਸ਼ਟ ਦਾ ਸੂਚਕ ਹੈ ਅਰੰਭ ਤੋਂ ਅੰਤ ਤੱਕ ਲਗਾਤਾਰੀ ਖਿਆਲ ਹੈ ਜੋ ਲਖਾਯਕ ਹੈ ਇਸ ਗਲ ਦਾ ਕਿ ੧੭੫੫ ਵਿਚ ਦੇਵੀ ਇਸ਼ਟ ਜਾਣਕੇ ਵਰ ਲੈਣ ਲਈ ਪੂਜੀ ਨਹੀਂ ਗਈ।

(ਅ) ਜਿਸ ਸਮੇਂ ਨੂੰ ਦੇਵੀ ਪ੍ਰਗਟਣ ਦਾ ਅੰਤ ਤੇ ਉਸ ਸਮੇਂ ਕਵੀਆਂ ਨੇ ਜੱਗ ਕਰਨਾ ਲਿਖਿਆ ਹੈ। ਉਸ ਸਮੇਂ ਦੀ ਫੇਰ ਇਕ ਉਗਾਹੀ ਗੁਰੂ ਜੀ ਦੀ ਸ੍ਰੀ ਮੁਖਵਾਕ ਮੌਜੂਦ ਹੈ ਜੋ ਕਵੀ ਸੱਜਣ ਆਪ ਪੇਸ਼ ਕਰਦੇ ਹਨ। ਦੇਖੋ ਪਿੱਛੇ ਪੰਨੇ ੪੯੬੭ ਪਰ 'ਜੋ ਕਿਛੁ ਲੇਖ ਲਿਖਿਓ' ਵਾਲਾ ਸ੍ਵੈਯਾ।

ਇਨ੍ਹਾਂ ਸਾਰੇ ਸ੍ਵੈਯਾਂ ਨੂੰ ਗਹੁ ਨਾਲ ਵਿਚਾਰੀਏ ਤਾਂ ਇਹ ਕਿਸੇ ਪੰਡਿਤ ਦੇ ਆਦਰ ਦੇ ਨਹੀਂ ਪਰ ਤ੍ਰਿਸਕਾਰ ਦੇ ਸੂਚਕ ਹੈਨ। ਜੋ ਦੇਵੀ ਇਸ਼ਟ ਜਾਣ ਕੇ ਪੂਜੀ ਹੁੰਦੀ ਤੇ ਪ੍ਰਗਟ ਹੋਈ ਹੁੰਦੀ ਤਾਂ ਕਦੇ ਹੋਤਾ ਪੰਡਿਤ ਚੇਤਿਓਂ ਭੁੱਲ ਸਕਦਾ ਹੈ? ਫਿਰ ਜਦ ਓਹ ਸ਼ਿਕਵਾ ਕਰਦਾ ਹੈ ਕਿ ਤੁਸਾਂ ਬ੍ਰਾਹਮਣਾਂ ਨੂੰ ਗੌਨ ਕਰ ਦਿੱਤਾ ਹੈ ਛਤ੍ਰੀਆਂ† ਨੂੰ ਮੁੱਖਤਾ ਦੇ ਦਿੱਤੀ ਹੈ ਤਾਂ ਗੁਰੂ ਜੀ ਸਿੱਖਾਂ ਦੀ ਪ੍ਰੌਢਤਾ ਕਰਦੇ ਹੋਏ ਦੱਸਦੇ ਹਨ ਕਿ 'ਜੁੱਧ ਇਨ੍ਹਾਂ ਦੀ ਹੀ ਕ੍ਰਿਪਾ ਨਾਲ ਜਿੱਤੇ ਹਨ।' ਇਸ ਤੇ ਵੀ ਸਪਸ਼ਟ ਹੈ ਕਿ ਜੇ ਦੇਵੀ ਪ੍ਰਗਟੀ ਸੀ ਤਾਂ ਦੇਵੀ ਤੇ ਉਸ ਦੇ ਪ੍ਰਗਟਾਉਣ ਵਾਲੇ ਹੋਤਾ ਦੀ ਪ੍ਰਸ਼ੰਸਾ ਦਾ ਇਹ ਵੇਲਾ ਸੀ ਨਾ ਕਿ ਤ੍ਰਿਸਕਾਰ ਦਾ ਤੇ ਸਿੱਖਾਂ ਦੀ ਬੀਰ ਰਸੀ ਕਰਨੀ ਦੀ ਪ੍ਰਸ਼ੰਸਾ ਦੀ? ਸਗੋਂ ਇਥੋਂ

ਤਾਂ ਇਹੋ ਸਿੱਧ ਹੁੰਦਾ ਹੈ ਕਿ ਗੁਰੂ ਜੀ ਉਹੋ ਆਪਣਾ ਅਸੂਲ ਪ੍ਰਤਿਪਾਦਨ ਕਰ ਰਹੇ ਹਨ ਕਿ ਸ਼ਸਤ੍ਰ ਤੇ ਸ਼ਸਤ੍ਰਧਾਰੀ (ਜੋ ਅੰਦਰੋਂ ਨਾਮ ਰੰਗ ਨਾਲ ਰੱਤਾ ਹੈ) ਦੁਇ ਹੀ ਦੇਵੀ ਦੇ ਦੇਵਗਣ ਹਨ। ਬਰਿਰਸੀ ਪਹਿਲੂ ਤੇ ਅੱਗੇ ਦਾਨ ਦੇ ਅਧਿਕਾਰੀ ਤੇ ਜਿਨ੍ਹਾਂ ਨੂੰ ਦਾਨ ਦਿੱਤਾ ਅਗੇ ਫਲਦਾ ਹੈ ਸਿੱਖਾਂ ਨੂੰ ਵਰਣਨ ਕੀਤਾ ਹੈ। ਇਹ ਸਪਸ਼ਟ ਬ੍ਰਹਮਣ ਦਾ ਨਿਰਾਦਰ ਹੋ ਗਿਆ ਹੈ। ਅੰਤ ਦੇ ਦੋਹਿਰੇ ਵਿਚ ਸਾਫ ਦੱਸਦੇ ਹਨ ਕਿ ਮਿਸਰ ਜੀ ਕ੍ਰੋਧਾਤੁਰ ਹੋਕੇ ਖਿਝੇ ਤੇ ਰੋਜੀ ਦੇ ਮਾਰੇ ਜਾਣ ਦੇ ਖਿਆਲ ਵਿਚ ਪੈਕੇ ਰੋ ਪਏ। ਇਹ ਦਸ਼ਾ ਕਦੇ ਉਸ ਹੋਤਾ ਦੀ ਹੋ ਸਕਦੀ ਹੈ ਕਿ ਜਿਸਦੇ ਇਸ਼ਟ ਨਾਲ ਜਜਮਾਨ ਇਕ ਇਸ਼ਟ ਹੋਵੇ ਅਰ ਜਿਸ ਹੋਤਾ ਦੇ ਹੋਮ ਨਾਲ ਦੇਵਤਾ ਪ੍ਰਗਟ ਹੋ ਗਿਆ ਹੋਵੇ? †ਸਿੱਖਾਂ ਨੂੰ ਛੱਤ੍ਰੀ ਧਰਮ ਵਾਲੇ ਹੋਣ ਕਰਕੇ ਛੱਤ੍ਰੀ ਕਹਿ ਰਿਹਾ ਹੈ।

(ਏ): ਤੀਜੀ ਉਗਾਹੀ ਬਾਹਰਲੀ ਹੈ, ਇਹ ਸ਼ੁਰੂ ੧੭੫੬ ਸੰਮਤ† ਦੀ ਹੈ। ਉਹ ਐਲਾਨ ਜੋ ਗੁਰੂ ਜੀ ਨੇ ਅੰਮ੍ਰਿਤ ਸਮੇਂ ਦਿੱਤਾ ਤੇ ਜਿਸ ਦਾ ਫਾਰਸੀ ਵਿਚ ਵੇਰਵਾ ਔਰੰਗਜ਼ੇਬ ਦੇ ਅਖਬਾਰ ਨਵੀਸ ਨੇ ਔਰੰਗਜ਼ੇਬ ਨੂੰ ਘੱਲਿਆ ਜੋ ਪਿਛੇ ਪੰਨਾ ੪੯੯੮ ਪਰ ਤਰਜਮੇ ਸਮੇਤ ਆ ਚੁੱਕਾ ਹੈ*। ਉਸ ਵਿਚ ਗੁਰੂ ਜੀ ਦਾ ਗੰਗਾ ਆਦਿ ਤੀਰਥਾਂ ਤੋਂ ਹੋੜਨਾ, ਪੌਰਾਣਾਂ ਆਦਿਕਾਂ ਤੋਂ ਛੁਡੌਣਾ ਤੇ ਰਾਮ ਕ੍ਰਿਸ਼ਨ ਅਵਤਾਰਾਂ ਤੇ ਦੇਵੀ ਦੀ ਪੂਜਾ ਤੋਂ ਵਰਜਨਾ ਸਾਫ ਹੈ ਕਿ ਕੋਈ ਦੇਵੀ ਨਹੀਂ ਪੂਜੀ ਗਈ ਕਿਉਂਕਿ ਜੇ ਕਿਸੇ ਹਿੰਦੂ ਦੇਵਤਾ ਨੇ ਪ੍ਰਤੱਖ ਹੋਕੇ ਜ਼ਾਹਿਰੀ ਕਰਾਮਾਤ ਵਿਖਾਈ ਸੀ ਤੇ ਹਵਨ ਜੈਸੀ ਵਿਧੀ ਕਾਮਯਾਬ ਹੋਈ ਸੀ, ਕ੍ਰਿਪਾਨ ਆਦਿ ਪਦਾਰਥ ਤੇ ਵਰ ਮਿਲੇ ਸਨ ਤਾਂ ਪੌਰਾਣਕ ਤ੍ਰੀਕਿਆਂ ਨਾਲ ਜੋੜ ਤੇ ਸੰਮਤੀ ਦੱਸੀ ਜਾਂਦੀ ਤੇ ਬ੍ਰਹਮਣ ਤੇ ਉਨ੍ਹਾਂ ਦੇ ਸਨਮਾਨ ਦੇ ਉਪਦੇਸ਼ ਹੁੰਦੇ, ਨਾਕਿ ਹੁਕਮ ਹੁੰਦਾ ਕਿ ਸਿਵਾਇ ਗੁਰੂ ਨਾਨਕ ਦੇਵ ਜੀ ਤੇ ਉਨ੍ਹਾਂ ਦੇ ਗੱਦੀ ਨਸ਼ੀਨ ਗੁਰੂ ਸਾਹਿਬਾਂ ਦੇ ਕਿਸੇ ਹੋਰ ਨੂੰ ਨਾ ਮੰਨੋ ਅਤੇ ਜ਼ਾਤ ਪਾਤ ਤੋੜਕੇ ਇਕ ਭਾਈ ਹੋ ਜਾਓ। ਅਰਥਾਤ ਹਿੰਦੂ ਮਤ ਦੀ ਰੀੜ੍ਹ ਦੀ ਹੱਡੀ-ਵਰਨਾਸ਼੍ਰਮ-ਨਾਲੋਂ ਟੁੱਟ ਜਾਓ। ਖਾਲਸਾ ਸਾਜਣਾ ਤੇ ਇਨ੍ਹਾਂ ਅਸੂਲਾਂ ਤੇ ਸਾਜਣਾ ਜਿਸਦਾ ਲਿਖਤੀ ਸਿੱਧਾਂਤ ਬਾਹਰ ਦੀ ਗਵਾਹੀ ਤੋਂ ਬੀ ਇਹੀ ਪਿਆ ਮਿਲਦਾ ਹੈ ਕਿ 'ਸ਼ਾਕਤਿਕ ਮਤ ਦੀ ਦੇਵੀ ਨੂੰ ਇਸ਼ਟ ਮੰਨਕੇ ਅਰਾਧਨਾ ਤੇ ਦੇਵੀ ਦਾ ਵਰ ਦੇਣਾ' ਐਸੀ ਗਲ ਕੋਈ ਨਹੀਂ ਹੋਈ।

†੧੭੫੫ ਦੇ ਹਾੜ ਵਿਚ ਆਖਿਆ 'ਪਾਇ ਗਹੇ' ਤੇ ੧੭੫੬ ਦੇ ਸ਼ੁਰੂ ਵਿਚ ਦਿੱਤਾ ਇਹ ਐਲਾਨ ਇਕ ਭਾਵ ਦੇ ਹਨ। ਗੋਯਾ ੧੭੫੫ ਦੇ ਹਾੜ ਤੇ ੧੭੫੬ ਦੀ ਵੈਸਾਖੀ ਵਿਚ ਗੁਰੂ ਜੀ ਦਾ ਖਿਆਲ ਲਗਾਤਾਰ ਇਕੋ ਹੀ ਸਾਬਤ ਹੋ ਰਿਹਾ ਹੈ।

(ਸ) ਇਸ ਸਬੂਤ ਵਿਚ ਚੌਥੀ ਗਵਾਹੀ ਇਹ ਮਿਲਦੀ ਹੈ ਕਿ ਰਹਿਤਨਾਮੇ ਆਦਿਕ ਜੋ ਦੇਵੀ ਪ੍ਰਗਟ ਦੇ ਦੱਸੇ ਜਾ ਰਹੇ ਸੰਮਤਾਂ ਤੋਂ ਮਗਰੋਂ ਦੇ ਲਿਖੇ ਗਏ ਹਨ, ਆਪਣੇ ਵਿਚ ਸਫੁਟ ਹੁਕਮ ਰੱਖਦੇ ਹਨ ਜੋ ਦੇਵੀ ਦੀ ਮਾਨਤਾ ਦੇ ਵਿਰੁੱਧ ਹਨ। ਜੇ ਕਦੇ ਦੇਵੀ ਪੂਜਾ ਪ੍ਰਗਟਾਈ ਹੁੰਦੀ ਤਾਂ ਇਹ ਸੱਜਣ ਮਾਨਤਾ ਦੇ ਵਾਕ ਤੇ ਹਦਾਯਤਾਂ ਲਿਖਦੇ, ਵਿਰੋਧਤਾ ਦੇ ਵਾਕ ਕਦੇ ਨਾ ਲਿਖਦੇ। ਵੰਨਗੀ ਮਾਤ੍ਰ ਪ੍ਰਮਾਣ ਇਉਂ ਹਨ:-

੧. ਰਹਿਤਨਾਮਾ ਚੌਪਾ ਸਿੰਘ ਜੀ:-

"ਗੁਰੂ ਕਾ ਸਿੱਖ ਗੋਰ, ਮੜ੍ਹੀ, ਮਸੀਤ, ਮੁੱਲਾਂ, ਕਾਜੀ, ਬਾਹਮਣ ਆਦਿਕ ਨੂੰ ਨਹੀਂ ਮੰਨੇ। "

੨. ਰਹਿਤਨਾਮਾ ਭਾਈ ਦਯਾ ਸਿੰਘ ਜੀ:-

"ਗੁਰੂ ਕਾ ਸਿੱਖ ਮਟ, ਬੁੱਤ, ਤੀਰਥ, ਦੇਵੀ, ਦੇਵਤਾ, ਬਰਤ, ਪੂਜਾ, ਅਰਚਾ, ਮੰਤ੍ਰ, ਜੰਤ੍ਰ, ਪੀਰ, ਬ੍ਰਾਹਮਣ ਪੁੱਛਣਾ, ਤਰਪਨ, ਗਾਯਤ੍ਰੀ ਕਿਤੇ ਵਲ ਚਿਤ ਦੇਵੈ ਨਾਹੀ"।

੩. ਰਹਿਤਨਾਮਾ ਭਾਈ ਪ੍ਰਹਲਾਦ ਸਿੰਘ ਜੀ:-

"ਅਕਾਲ ਪੁਰਖ ਕੋ ਛਾਡ ਕਰਿ ਭਜੈ ਦੇਵ ਕੁਈ ਔਰ। ਜਨਮ ਮਰਨ ਭ੍ਰਮਤਾ ਫਿਰੈ ਲਹੈ ਨ ਸੁਖ ਕੀ ਠੌਰ ॥ ੧੯ ॥ ਮੜ੍ਹੀ ਗੋਰ ਦੇਵਲ ਜੋ ਮਾਨੇ। ਪਰ ਪੰਥਨ ਕੋ ਊਚ ਬਖਾਨੇ। ਸੋ ਸਾਕਤ ਗੁਰ ਕਾ ਸਿਖ ਨਾਹੀਂ। ਫਾਸ ਪਿਓ ਜਮ ਕੰਕਰ ਪਾਹੀ ॥ ੨੨ ॥ ਬਾਝ ਗੁਰੂ ਸਿੱਖਨ ਕੀ ਸੇਵਾ। ਮਿੱਥਿਆ ਮਾਨੋ ਸੁਰ ਨਰ ਦੇਵਾ। ਲੈਣਾ ਦੇਣਾ ਖਾਲਸੇ ਆਨ ਦੇਵ ਸਭ ਝੂਠ। ਅਉਰ ਦੇਵ ਇਉਂ ਮਾਨੀਏ ਜਿਓ ਬਾਰੂ ਕੀ ਮੂਠ" ॥ ੨੯ ॥

੪. ਪ੍ਰੇਮ ਸੁਮਾਰਗ (੧੯੯੦ ਬਿ:):-

"ਮਠ, ਮੜ੍ਹੀ, ਬੁਤ, ਤੀਰਥ, ਦੇਵੀ, ਦੇਵਤਾ, ਬਰਤ, ਪੂਜਾ, ਅਰਚਾ, ਮੰਤ੍ਰ, ਜੰਤ੍ਰ, ਪੀਰ, ਪੁਰਖ, ਬ੍ਰਹਮਣ ਪੁੱਛਣਾ, ਤਰਪਨ ਕਰਨਾ, ਗਾਯਤ੍ਰੀ, ਸ੍ਰਾਧ, ਹੋਰਤ ਕਿਤੇ ਵਲ ਦੇਖੇ ਨਾਹੀ"। [ਧਿਆ ੧

ਪੁਨਾ:-"ਦੇਵੀ ਦੇਵਤੇ ਦੇ ਇਸ਼ਟ ਪ੍ਰਸ਼ਾਦ ਨਾ ਖਾਏ"।

੫. ਮੁਕਤਨਾਮਾ:-

"ਤਜੈ ਸੀਤਲਾ ਭੋਗ"। ਪੁਨਾ:-"ਮੇਰਾ ਸਿਖ ਸੀਤਲਾ ਨਾ ਮਾਨੈ"।

ਏਹ ਸਾਰੇ ਪ੍ਰਮਾਣ ਵੀ ਦਲੀਲ ਇਸੇ ਗੱਲ ਦੀ ਹਨ ਕਿ ਦੇਵੀ ਗੁਰੂ ਜੀ ਦਾ ਇਸ਼ਟ ਪੂਜਯ ਕਦੇ ਨਹੀਂ ਸੀ ਤੇ ਨਾਹੀ ਇਹ ਜਾਣਕੇ ਅਰਾਧੀ ਤੇ ਪ੍ਰਗਟਾਈ ਗਈ ਹੈ।

॥ ਇਤਿ ॥

## ੧੩. [ਪਹਾੜੀ ਰਾਜਿਆਂ ਨੂੰ ਉਪਦੇਸ਼]

੧੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੪

ਦੋਹਰਾ:

ਭੈਰਵ ਸ਼ਬਦ ਉਤੰਗ ਤੇ, ਅਰੁ ਹੋਵਨਿ ਭੁਵਚਾਲ।
ਸੈਲਪਤੀ ਸਭਿਹੂੰ ਲਖ੍ਯੋ, ਬਿਦਤਨਿ ਕਾਲੀ ਕਾਲ ॥੧॥

ਚੌਪਈ:

ਬਹੁਰ ਸੁਨ੍ਯੋਂ ਬਰ ਲੇ ਗੁਰ ਆਏ।
ਅਦਭੁਤ ਲਖਿ ਕਰਿ ਉਰ ਬਿਸਮਾਏ।
ਭੀਮਚੰਦ ਤੇ ਆਦਿਕ ਜੇਈ।
ਦਰਸ਼ਨ ਕਰਿਬੋ ਚਾਹਤਿ ਸੇਈ ॥੨॥
ਪਠਿ ਪਾਠਿ ਕਰਿ ਬਹੁ ਬਿਧਿ ਉਪਹਾਰ।
ਆਇ ਪਹੂਚੇ ਗੁਰ ਦਰਬਾਰ।
ਸਭਾ ਸਥਾਨ ਬਿਸਾਲ ਸੁਹਾਵਾ।
ਅਨਿਕ ਰੰਗ ਕੋ ਫਰਸ਼ ਡਸਾਵਾ ॥੩॥
ਬੀਚ ਸਿੰਘਾਸਨ ਸਤਿਗੁਰ ਕੇਰਾ।
ਸੁਭਟ ਸਿੱਖ ਬੈਠੇ ਚਹੁਂ ਫੇਰਾ।
ਚੇਤੋ ਆਦਿਕ ਬਡੇ ਮਸੰਦ।
ਝੂਲ ਦੇਹਿ ਅਰੁ ਧਨੀ ਬਿਲੰਦ ॥੪॥
ਕਵਿ ਗੁਨ ਜਨ ਸੋਂ ਸਭਾ ਸਪੂਰਨ।
ਬੈਠੇ ਸ਼ੋਭਤਿ ਹੈਂ ਬਿਧਿ ਤੂਰਨ।
ਭੀਮਚੰਦ ਤੇ ਆਦਿਕ ਰਾਜੇ।
ਪਹੁੰਚੇ ਪ੍ਰਭੁ ਮਿਲਨਿ ਕੇ ਕਾਜੇ ॥੫॥
ਰਿਦੇ ਰਾਜ ਮਦ ਧਰੇ ਬਿਸਾਲਾ।
ਸ਼ਸਤ੍ਰ ਬਿਭੂਖਨ ਜੁਤਿ ਭਟ ਜਾਲਾ।
ਕਰ ਬੰਦੇ ਬੰਦਨ ਕਹੁ ਕਰੀ।
ਧਨ ਕੀ ਭੇਟ ਅੱਗ੍ਰ ਕਰਿ ਧਰੀ ॥੬॥
ਆਇਸੁ ਲੇ ਬੈਠੇ ਗੁਰ ਤੀਰ।
ਖੜਗ ਸਿਪਰ ਕਹੁ ਧਰੇ ਸਰੀਰ।
ਦੇਵੀ ਬਿਦਤਨਿ ਤੇ ਬਿਸਮਾਏ।
ਸਭਾ ਮਝਾਰ ਥਿਰੇ ਸਮੁਦਾਏ ॥੭॥
ਲਾਲ ਗੁਲਾਲ ਗੁਰੂ ਕੋ ਰੰਗ।
ਖੜਗ ਬਿਸਾਲ ਕਸੇ ਕਟ ਸੰਗ।

ਤੀਖਨ ਤੀਰਨਿ ਭਰਜੋ ਨਿਖੰਗ।
ਧਨੁਖ ਦਰਾਜ਼ ਨਿਠੁਰ ਬਰ ਅੰਗ ॥੮॥
ਢੁਰਤਿ ਚਮਰ ਸੁੰਦਰ ਬਹੁ ਬਾਰੀ।
ਝੁਲਤਿ ਕਲਗ਼ੀ ਅਤਿ ਛਬਿ ਵਾਰੀ।
ਬਸਤ੍ਰ ਸ਼ਸਤ੍ਰ ਬਹੁ ਮੋਲ ਬਿਭੂਖਨ।
ਸੁਭਹਿਂ ਸਿੰਘਾਸਨ ਪਰ ਬਿਨ ਦੂਖਨ ॥੯॥
ਕੁਸ਼ਲ ਪ੍ਰਸ਼ਨ ਰਾਜਨ ਸਨ[1] ਕੀਨਾ।
ਹਾਥ ਜੋਰਿ ਸਭਿਹਿਨਿ ਭਨਿ ਦੀਨਾ।
'ਮਹਾਰਾਜ! ਦੇਵੀ ਬਿਦਤਾਈ।
ਤੁਮਰੇ ਬਿਨ ਕਰਿ ਕੌਨ ਸਕਾਈ ॥੧੦॥
ਦਰਸ਼ਨ ਕਰਿ ਬਾਂਛਤਿ ਬਰ ਲੀਨਾ।
ਭੀਮ ਭੁੰਚਾਲ ਆਦਿ ਸਭਿ ਚੀਨਾ।
ਤੁਰਕ ਤੇਜ ਤਪਤਜੋ ਜਗ ਭਾਰੀ।
ਬਿਨ ਰਾਵਰਿ ਕੋ ਕਰਿ ਨਿਰਵਾਰੀ[1]? ॥੧੧॥
ਰਿਦੈ ਮਨੋਰਥ ਪੰਥ ਕਰਨਿ ਕੋ।
ਸਫਲਹਿ ਜਬਿ ਦਿਹੁ ਰਾਜ ਧਰਨਿ ਕੋ।'
ਇੱਤਜਾਦਿਕ ਗਿਰਨਾਥ ਉਚਾਰੇ।
ਸੁਨਿ ਗੁਰ ਭਏ ਪ੍ਰਸੰਨ ਉਦਾਰੇ ॥੧੨॥
ਦੋਹਰਾ:
'ਸਿੱਖੀ ਗੁਰ ਕੀ ਗ੍ਰਹਨ ਤੁਮ, ਕਰਹੁ ਸਕਲ ਮਿਲਿ ਆਪ।
ਪਾਹੁਲ ਖੰਡੇ ਕੀ ਲਵੋ, ਵਧਿ ਹੈ ਅਧਿਕ ਪ੍ਰਤਾਪ ॥੧੩॥
ਚੌਪਈ:
ਅਵਨੀ ਘਨੀ ਰਾਜ ਲੈ ਦੇਹੀਂ।
ਅਪਰ ਨ੍ਰਿਪਤ ਸਭਿ ਸੇਵ ਕਰੇਹੀਂ।
ਦਿਨ ਪ੍ਰਤਿ ਐਸ਼੍ਵਰਜ ਵਧਹਿ ਬਿਸਾਲਾ।
ਕਰਹੁ ਸਦਾ ਧ੍ਰਮ ਕੀ ਪ੍ਰਤਿਪਾਲਾ' ॥੧੪॥

[1]ਰਾਜਿਆਂ ਨਾਲ।
[1]ਕੌਣ ਦੂਰ ਕਰੇ।

ਸੁਨ ਰਾਜਨਿ ਮਿਲਿ ਕਿਯਸਿ ਬਿਚਾਰਾ।
ਏਕ ਮਤੋ ਕਰਿ ਸਭਿਨਿ ਉਚਾਰਾ।
'ਲਾਂਗ, ਉਪਵੀਤ, ਸਿਖਾ ਦਿਹੁ ਰਹਿਨੀ[1]।
ਅਪਰ ਸਰਬ ਮਾਨਹਿਂ ਤੁਮ ਕਹਿਨੀ ॥੧੫॥

[1]ਧੋਤੀ ਦੇ ਲਾਂਗੜ, ਜੰਞੂ ਤੇ ਬੋਦੀ (ਇਹ) ਰਹਿਣ ਦਿਓ।

ਇਹ ਹਿੰਦੂ ਕੋ ਧਰਮ ਬਡੇਰਾ।
ਸਰਹਿ ਨਹੀਂ ਇਸ ਬਿਨ ਕਿਸ ਬੇਰਾ[†]।
ਪਾਤਕ[1] ਬਿਖੈ ਭੱਦ੍ਰ[2] ਭੀ ਕਰਨਾ।
ਤਰਪਨਿ ਆਦਿ ਜਨੇਊ ਬਰਨਾ[1] ॥੧੬॥

[†]ਪਾ:-ਕੇਰਾ।

[1]ਮਰਨੇ। [2]ਸੀਸ ਆਦਿਕ ਮੁਨਾਵਣਾ।

[1]ਤਰਪਨ ਆਦਿ ਕ੍ਰਿਯਾ ਲਈ ਜਨੇਊ (ਜ਼ਰੂਰੀ) ਕਿਹਾ ਹੈ (ਸ਼ਾਸਤ੍ਰ ਵਿਚ)।

ਜੇ ਨਹਿਂ ਧਰਹਿਂ ਧਰਮ ਨਹਿਂ ਰਹੈ।
ਕਰਿ ਉਪਹਾਸ[1] ਅਪਰ ਨਰ ਕਹੈਂ।
ਜਗਤ ਕਾਨ ਨਹਿਂ ਰਹੈ ਹਮਾਰੀ।
ਜਿਸ ਕੇ ਬਰਤਹਿਂ ਹੁਇ ਅਨੁਸਾਰੀ ॥੧੭॥

[1]ਮਖੌਲ।

ਪਾਹੁਲ ਦੇਹੁ ਆਪ ਕੀ ਜੋਊ।
ਬਨਹਿਂ ਸਿੱਖ ਤੁਮਰੇ ਸਭਿ ਕੋਊ।
ਰਾਵਰਿ ਰੀਤਿ ਬਤਾਵਹੁ ਜੈਸੇ।
ਅੰਗੀਕਾਰ ਕਰਹਿਂ ਸਭਿ ਤੈਸੇ' ॥੧੮॥

ਕਲਗੀਧਰ ਬਿਗਸੇ ਸੁਨਿ ਬੈਨਾ।
ਬੋਲੇ ਕ੍ਰਿਪਾ ਭਿਗੋਏ ਨੈਨਾ।
'ਖਟ ਦਰਸ਼ਨ ਤੇ ਆਦਿਕ ਅਪਰੇ[1]।
ਦੇਤਿ ਚਿੰਨ੍ਹ ਨਿਜ ਸੰਗਤਿ ਕਪਰੇ[1] ॥੧੯॥

[1]ਖਟ ਦਰਸ਼ਨ ਵਾਲੇ ਤੇ ਹੋਰ (ਮਤਾਂ ਦੇ ਸਾਧੂ)।

[1]ਆਪਣਾ ਚਿੰਨ੍ਹ ਤੇ ਰੰਗੇ ਹੋਏ ਕਪੜੇ ਦੇਂਦੇ ਹਨ।

ਪੂਰਬਲੇ ਬ੍ਰਹਮੈ ਕੀ ਕਾਨ[1]।
ਸਕਲ ਮਿਟਾਇ ਦੇਤਿ ਮਤਿ ਆਨ[1]।
ਹਮ ਤੋਂ ਤੁਮ ਕੌ ਰੀਤਿ ਭਲੇਰੀ।
ਦੇਤੇ ਹੈਂ, ਸਭਿ ਲੇ ਤਿਨਿ ਹੇਰੀ ॥੨੦॥

[1]ਪਹਿਲੀ ਬ੍ਰਹਮੇ ਦੀ ਕਾਣ (ਜਨੇਊ ਬੋਦੀ ਆਦਿ)।

[1]ਹੋਰ ਮਤਾਂ ਵਾਲੇ।

ਜੋ ਸਰੂਪ ਪਰਮੇਸ਼ੁਰ ਦੀਨਸਿ।
ਰਾਖਹੁ ਕੇਸ਼ ਮੁਹਰ ਗੁਰ ਕੀਨਸਿ[1]।

[1]ਮੋਹਰ ਛਾਪ ਲਾਈ ਹੈ ਭਾਵ ਵਾਹਿਗੁਰੂ ਦੀ ਦਾਤ ਨੂੰ ਹੀ ਮੁਹਰ ਬਨਾਯਾ ਹੈ।

ਖੜਗ ਜਨੇਊ ਹਿਤ ਇਸ ਲੋਗ[1]।

[1]ਖੜਗ ਰੂਪੀ ਜਨੇਊ (ਦਿੱਤਾ ਹੈ) ਇਸ ਲੋਕ ਵਿਚ (ਭਲੇ ਲਈ)।

ਹਨਹੁ ਦੁਸ਼ਟ ਭੋਗਹੁ ਛਿਤ ਭੋਗ ॥੨੧॥
ਹਿਤ ਪ੍ਰਲੋਕ ਕੇ ਗਜਾਨ ਜਨੇਊ।
ਪਹਿਰਹੁ ਪਾਇ ਸਰਬ ਸੁਖ ਜੇਊ।
ਸਿੰਘ ਨਾਮ ਧਰਵਾਇ ਸਪ੍ਰੀਤੀ।
ਪਹਿਰਹੁ ਕਾਛ ਸੁ ਪੂਰਬ ਰੀਤੀ ॥੨੨॥
ਦ੍ਵੈ ਹਜ਼ਾਰ ਸੰਮਤਿ ਬਿਤ ਗਯੋ।
ਤਬਿ ਇਕ ਨੰਦ ਨ੍ਰਿਪਤਿ ਜਗ ਭਯੋ।
ਤਿਨ ਬਿੱਪ੍ਰਨ ਤੇ ਭੈ ਕੁਛ ਮਾਨਾ।
-ਬਰਨੀ ਕਰਹਿਂ ਮੰਤ੍ਰ ਪਢਿ ਨਾਨਾ[1] ॥੨੩॥

[1]ਕਿ ਨਾਨਾ ਮੰਤ੍ਰ ਪੜ੍ਹ ਕਰਕੇ ਬਰਨੀ ਕਰਦੇ ਹਨ (ਬ੍ਰਾਹਮਨ)।

ਕਾਰਜ ਸਿੱਧ ਲੇਤਿ ਕਰਿ ਸੋਇ।
ਮੋਹਿ ਬਿਗਾਰੈਂ ਅਸ ਨਹਿਂ ਹੋਇ[1]।

[1]ਕਿਤੇ ਐਸਾ ਨਾ ਹੋਵੇ ਕਿ ਮੇਰਾ ਕੁਛ ਵਿਗਾੜ ਕਰ ਦੇਣ (ਬ੍ਰਾਹਮਨ)।

ਬਰਨੀ ਕਰਹਿਂ ਰਾਜ ਉਲਟਾਵੈਂ।
ਰਿਪੁ ਦਿਸ਼ਿ ਹੁਇ ਜਬਿ ਧਨ ਕਛੁ ਪਾਵੈਂ[1]- ॥੨੪॥

[1]ਭਾਵ, ਮਤਾਂ ਧਨ ਲੈ ਕੇ ਵੈਰੀ ਨਾਲ ਰਲ ਜਾਣ ਤੇ ਵਰਨੀ ਕਰਕੇ ਮੇਰਾ ਰਾਜ ਉਲਟਾ ਦੇਣ।

ਇਮ ਬਿਚਾਰ ਤਿਨ ਬਿੱਪ੍ਰ ਬੁਲਾਏ।
ਕੁਛ ਧਨ ਦੇ ਕਰਿ ਸਿਰ ਮੁੰਡਵਾਏ।
ਪੁਨ ਸ਼ਲੋਕ ਤਿਸ ਬਿਧਿ ਕੇ ਕਰੇ।
ਧਰਮ ਸ਼ਸਤ੍ਰਨਿ ਮੈਂ ਲੇ ਧਰੇ ॥੨੫॥
ਜਹਿਂ ਕਹਿਂ ਸਿਰ ਮੁੰਡਵਾਵਨਿ ਲਾਗੇ।
ਰੀਤਿ ਬਿਪਰਜੈ ਇਮ ਭੀ ਆਗੇ।
ਐਸੇ ਭਰਮ ਤਜਹੁ, ਰਖਿ ਕੇਸ਼।⚐

⚐ਇਹ ਗਲ ਨਿਰਵਿਵਾਦ ਸੱਚ ਹੈ ਕਿ ਕੇਸ਼ ਮਨੁੱਖ ਦੇ ਸਿਰ ਤੇ ਆਦਿ ਕਾਲ ਤੋਂ ਹਨ। ਹਰ ਮੁਲਕ ਵਿਚ, ਹਰ ਕੌਮ ਤੇ ਹਰ ਨਸਲ ਦੇ ਸਿਰ ਤੇ ਹਨ, ਸੰਸਾਰ ਭਰ ਦਾ ਸਾਹਿਤਜ ਦੱਸਦਾ ਹੈ ਕਿ ਧਾਰਮਕ ਭਾਵਾਂ ਵਾਲੇ ਮਨੁਖ ਖਾਸ ਕਰਕੇ ਤੇ ਆਮ ਲੋਕੀਂ ਆਮ ਕਰਕੇ ਕੇਸ਼ਾਂ ਨੂੰ ਬੜੀ ਗੌਰਵਤਾ ਦੀ ਚੀਜ਼ ਸਮਝਦੇ ਤੇ ਮੰਨਦੇ ਚਲੇ ਆ ਰਹੇ ਹਨ। ਸੰਸਾਰ ਦੇ ਇਤਿਹਾਸ ਵਿਚ ਸਭ ਤੋਂ ਪੁਰਾਣੀ ਪੁਸਤਕ ਜੋ ਇਸ ਵੇਲੇ ਤਕ ਮਿਲੀ ਹੈ ਉਹ ਰਿਗਵੇਦ ਹੈ, ਹਿੰਦੂ ਤੇ ਆਰੀਆ ਸਮਾਜੀ ਇਸ ਨੂੰ ਅਕਾਸ਼ ਬਾਣੀ ਮੰਨਦੇ ਹਨ, ਰਿਗਵੇਦ ਮੰਡਲ ੮ ਸੂਤਕ ੧੭ ਦੇ ਵਿਚ ਦੂਜਾ ਮੰਤਰ ਇਹ ਹੈ:-
ਆਤ੍ਵਾ ਬ੍ਰਹਮਯੁਜਾ ਹਰੀ ਵਹਤਾਂਮਿੰਦ੍ਰ ਕੇਸ਼ਿਨਾ। ਉਪ ਬ੍ਰਹਮਾਣਿ ਨ: ਸ਼੍ਰਿਣੁ।
ਅਰਥ:

(ਇੰਦ੍ਰ) ਪ੍ਰਮਾਤਮਾ (ਕੇਸ਼ਿਨਾ) ਕੇਸ਼ਾਂ ਵਾਲੇ (ਬ੍ਰਹਮਯੁਜਾ) ਬ੍ਰਹਮ ਵਿਚ ਅਭੇਦ ਹੋਣ ਵਾਲੇ (ਹਰੀ) ਆਤਮਾਂ ਤੇ ਮਨ ਦੋਵੇਂ (ਤ੍ਰਾ) ਆਪਨੂੰ (ਆ ਵਹਤਾਮ) ਪ੍ਰਵਾਨ ਕਰੋ। ਇਸ ਮੰਤ੍ਰ ਵਿਚ ਪ੍ਰਮਾਤਮਾਂ ਨੂੰ ਕੇਸ਼ਾਂ ਵਾਲੇ ਕਹਿਕੇ ਪ੍ਰਾਰਥਨਾ ਕੀਤੀ ਹੈ। ਇਸੇ ਤਰ੍ਹਾਂ ਨਾਲ ਰਿਗਵੇਦ ਮੰਡਲ ੬ ਸੂਕਤ ੫੫ ਮੰਤਰ ੨ ਵਿਚ ਬ੍ਰਹਮਚਾਰੀਆਂ ਦਾ ਜਟਾ ਜੂਟ ਹੋਣਾ ਮੰਨਿਆਂ ਹੈ। ਰਿਗ ਮੰਡਲ ੧ ਸੂਕਤ ੧੧੪ ਮੰਤਰ ੫ ਵਿਚ ਬ੍ਰਹਮਚਾਰੀਆਂ ਦੇ ਕੇਸ਼ਾਂ ਵਾਲੇ ਹੋਣ ਦੀ ਪ੍ਰਸ਼ੰਸ਼ਾ ਕੀਤੀ ਗਈ ਹੈ। ਰਿਗਵੇਦ ਦੇ ਵਿਚ ਅਜੇਹੇ ਕਾਫੀ ਮੰਤ੍ਰ ਹਨ ਜਿਨ੍ਹਾਂ ਵਿਚ ਵੇਦਾਂ, ਵਿਦਵਾਨਾਂ, ਧਨੀਆਂ ਤੇ ਪ੍ਰਮਾਤਮਾਂ ਦੇ ਪਿਆਰਿਆਂ ਦੇ ਸਿਰ ਤੇ ਕੇਸ਼ ਹੋਣਾ ਮੰਨਿਆਂ ਹੈ।

ਯਜੁਰ ਵੇਦ ਅਧਯਾਯ ੧੯ ਮੰਤ੍ਰ ੯੨ ਐਉਂ ਹੈ:-

"ਅਤਮਨ੍ਹਪਸਥੇ ਨ ਵ੍ਰਿਕਸਜ ਲੋਮ ਮੁਖੇ ਸ਼ਮਸ਼੍ਰੂਣਿ ਨ ਵਜਾਘ੍ਰ ਲੋਮ।

ਕੇਸ਼ੋ ਨ ਸ਼ੀਰ੍ਖਨਜਸ਼ਸੇ ਸ਼੍ਰਿਯੈ ਸ਼ਿਖਾ ਸਿਗ੍ਹੰਹਸਜ ਲੇਮ ਤ੍ਵਿਖ਼ਿਰਿੰਦ੍ਰਯਾਣਿ"

ਇਸ ਮੰਤ੍ਰ ਵਿਚ ਦੱਸਿਆ ਹੈ ਕਿ ਜੇਹੜਾ ਆਦਮੀ ਸਿਰ ਤੇ ਕੇਸ਼ ਰੱਖਦਾ ਹੈ ਉਹ ਤੇਜ ਪ੍ਰਤਾਪ ਤੇ ਐਸ਼੍ਰਰਜਵਾਨ ਹੁੰਦਾ ਹੈ। ਯਜੁਰ ਵੇਦ ਅਧਯਾਯ ੨੦ ਮੰਤ੍ਰ ੫ ਵਿਚ ਕੇਸ਼ਾਂ ਤੇ ਦਾੜ੍ਹੇ ਨੂੰ ਨੂਰਾਨੀ ਦੱਸਿਆ ਗਿਆ ਹੈ। ਇਕ ਦਰਜਨ ਤੋਂ ਵਧੀਕ ਮੰਤ੍ਰ ਯਜੁਰ ਵੇਦ ਵਿਚ ਹਨ ਜਿਨ੍ਹਾਂ ਵਿੱਚ ਕੇਸ਼ਾਂ ਦੀ ਮਹਿੰਮਾ ਕੀਤੀ ਗਈ ਹੈ।

ਸ਼ਾਮ ਵੇਦ ਦੇ ਪ੍ਰਪਾਠਕ ੩ ਅਧਯਾਯ ੨ ਦਾ ਮੰਤ੍ਰ ੨ ਐਉਂ ਹੈ:-

"ਐਤ੍ਰਸਵ੍ਹਾ ਗੀਰ੍ਭਿਰ੍ਦਜੁਗਦਿੰਦ੍ਰ ਕੇਸ਼ਿਭਿ: ਸੁਤਾਵਾਂ ਆਵਿਵਾਸਤਿ ॥ "

ਇਹਦੇ ਵਿਚ ਜਿੰਨ੍ਹਾਂ ਰਿਤ੍ਵਿਜਾਂ ਦੀ ਪ੍ਰਾਰਥਨਾਂ ਕਬੂਲ ਹੁੰਦੀ ਹੈ ਉਨ੍ਹਾਂ ਦੇ ਸਿਰਾਂ ਤੇ ਕੇਸ਼ਾਂ ਦਾ ਹੋਣਾ ਲਿਖਿਆ ਹੈ।

ਅਥਰਵ ਵੇਦ ਵਿਚ ੨੪ ਦੇ ਕਰੀਬ ਅਜਿਹੇ ਮੰਤਰ ਹਨ ਜਿਨ੍ਹਾਂ ਵਿਚ ਵਾਹਿਗੁਰੂ ਅਗੇ ਪ੍ਰਾਰਥਨਾ ਕੀਤੀ ਗਈ ਹੈ ਕਿ ਸਾਡੇ ਸਿਰ ਤੇ ਕੇਸ਼ ਲੰਮੇ ਤੇ ਅਨਭੂਰ ਹੋਣ; ਰਿਸ਼ੀਆਂ ਤੋਂ ਮੰਗ ਕੀਤੀ ਗਈ ਹੈ ਕਿ ਉਹ ਦਵਾਈਆਂ ਦੱਸੋ ਜਿਨ੍ਹਾਂ ਦੇ ਵਰਤਣ ਨਾਲ ਸਿਰ ਤੇ ਕੇਸ਼ ਸਰਕਟ ਘਾਸ ਵਾਂਗ ਵਧਣ†।

†ਵਿਸ਼ੇਸ਼ ਲਈ ਵੇਖੋ:-ਰਿਗ ੬-੫੫-੨, ੩੮-੪੧- ੯, ੩-੪੫-੧, ੫-੭-੭, ੫-੮-੨, ੩-੧੪-੧, ੩-੧੭-੧, ੮-੧੪-੧, ੬-੧੫-੧, ੪੪-੧੬੪-੧, ੬-੨-੩, ਆਦਿਕ। ਯਜੁਰ-੨੫-੩, ੨੦-੧, ੧੬-੨੯, ੧੬-੬੯, ੧੬-੧੦, ੧੧-੫੬, ੧੬-੪੦, ੪੩, ੨੦-੫, ੨੦-੫੩, ਸਾਮ-੩-੨-੮-੨, ੧-੯-੧-੧੮ ਅਥਰਵ-੬-੧੩੭-੧, ੧੧-੫-੬, ੧੯-੩੨-੨, ੧੯-੬-੧, ੧-੨੮-੪, ੬-੯-੧, ੬-੧੩੬-੨, ੬-੧੩੭-੨, ੬-੧੩੭-੩, ੧੪-੨-੬੮, ੧੧-੮-੧੧, ੧੧-੮-੧੨ ਆਦਿ।

ਉਪਨਿਸ਼ਦਾ ਵਿਚ ਵੀ ਕੇਸ਼ਾਂ ਦੀ ਬੇਅੰਤ ਮਹਿੰਮਾ ਕੀਤੀ ਗਈ ਹੈ, ਛਾਂਦੋਗਜ ਉਪਨਿਸ਼ਦ ਵਿਚ ਪ੍ਰਪਾਠਕ ੧ ਖੰਡ ੬ ਪ੍ਰਵਾਕ ੬ ਐਉਂ ਹੈ:-

"ਅਥ ਯਦੇਵੈਤਦਾਦਿਤਜਸਜ ਸ਼ੁਕੰਲ਼ ਭਾ: ਸੈਵ ਸਾऽਥ ਯੰਨੀਲੰ ਪਰ: ਕ੍ਰਿਖਣੰ

ਤਦਮਸੁਤ੍ਸਾਮ। ਅਥ ਯ ਏਸ਼ੋऽ ਨ੍ਤਰਾਦਿਤਜੇ ਹਿਰ੍ਣਮਯ: ਪੁਰੁਸ਼ੋ ਦ੍ਰਿਸ਼ਜਤੇ

ਹਿਰਣ੍ਜਸ਼ਮਸ਼੍ਰੁਰਿ੍ ਹਿਰ੍ਣਜਕੇਸ਼ ਆਪ੍ਰਣਖਾਤ੍ਰ ਸਰ੍ਵ ਏਵ ਸੁਵਰ੍ਣ: ॥"

(ਅੰਤਰਾਦਿਤਜੇ) ਇਸ ਦ੍ਰਿਸ਼ਟਮਾਨ ਜਗਤ ਵਿਚ (ਹਿਰ੍ਣਮਯ:) ਨੂਰਾਨੀ (ਪੁਰੁਸ਼ੋ) ਪ੍ਰਮਾਤਮਾਂ (ਦ੍ਰਿਸ਼ਜਤੇ) ਦਿਖਾਈ ਦੇਂਦਾ ਹੈ (ਹਿਰ੍ਣਜਸ਼ਮਸ਼੍ਰ) ਜਿਸ ਦੀਆਂ ਦਾੜ੍ਹੀ ਤੇ ਮੁੱਛਾਂ ਸੁਨਹਿਰੀ ਰੰਗ ਦੀਆਂ ਹਨ ਤੇ (ਹਿਰ੍ਣਜਕੇਸ਼) ਸੁਨਹਿਰੀ ਰੰਗ ਦੇ ਕੇਸ਼ ਹਨ।

ਮਨੂੰਸਿੰਮਤ੍ਰੀ ੪-੮੩ ਵਿਚ ਕੇਸ਼ਾਂ ਤੋਂ ਫੜਨਾ ਵਰਜਤ ਦੱਸਿਆ ਹੈ। ੮-੨੮੩ ਵਿੱਚ ਲਿਖਿਆ ਹੈ ਕਿ ਕੇਸ਼ਾਂ ਤੋਂ ਫੜਨ ਵਾਲੇ ਦੇ ਦੋਨੋਂ ਹੱਥ ਬਿਨਾ ਕਿਸੇ ਵਿਚਾਰ ਦੇ ਕਟਵਾ ਦਿੱਤੇ ਜਾਣ। ੭-੯੧ ਵਿਚ ਸਿਪਾਹੀਆਂ ਦੇ ਕੇਸ਼ ਹੋਣੇ ਮੰਨਿਆ ਹੈ। ੬-੨ ਵਿਚ ਗ੍ਰਹਸਤੀਆਂ ਦਾ ਕੇਸ਼ਧਾਰੀ ਹੋਣਾ ਮੰਨਿਆ ਹੈ। ੬-

੬ ਵਿਚ ਲਿਖਿਆ ਹੈ ਕਿ ਬਾਨਪ੍ਰਸਤੀ ਜ਼ਰੂਰੀ ਕੇਸ਼ ਰੱਖਣ। ਇਸੇਤਰ੍ਹਾਂ ਵੇਦ ਉਪਨਿਸ਼ਦਾਂ ਸਿੰਮ੍ਰਤੀਆਂ ਤੇ ਪੁਰਾਣਾਂ ਵਿਚ ਕੇਸ਼ਾਂ ਦਾ ਰਖਣਾ ਜ਼ਰੂਰੀ ਦੱਸਿਆ ਗਿਆ ਹੈ ਤੇ ਕੇਸ਼ਾਂ ਦਾ ਕਤਲ ਕਰਾਉਣਾ ਮੌਤ ਦੀ ਸਜ਼ਾ ਬਰਾਬਰ ਕਰਾਰ ਦਿੱਤਾ ਗਿਆ ਹੈ।

ਆਦਿ ਵੇਦ ਤਿੰਨ ਹਨ। ਮੰਨੂਸਿੰਮ੍ਰਤੀ ਤੇ ਗੀਤਾ ਵਿਚ ਵੇਦ ਤਿੰਨ ਦੱਸੇ ਹਨ, ਇਸੇ ਤਰ੍ਹਾਂ ਪੁਰਾਤਨ ਕਿਸੇ ਕਿਸੇ ਸ਼ਾਸਤ੍ਰ ਵਿਚ ਬੀ ਤਿੰਨ ਹੀ ਹਨ, ਤਿੰਨਾਂ ਵਿਚ ਕੇਸ਼ ਜਾਨ ਬਰਾਬਰ ਪ੍ਰਿਯ ਦੱਸੇ ਹਨ। ਅਥਰਵ ਵੇਦ ਬਹੁਤ ਪਿਛੋਂ ਦੀ ਸ਼ੈ ਹੈ। ਉਸ ਦੇ ਵਿਚ ਵੀ ਕੇਸਾਂ ਦੇ ਵਧਣ, ਪੱਕੇ ਹੋਣ, ਅਨਭੁਰ ਹੋਣ ਤੇ ਕਾਲੇ ਹੋਣ ਲਈ ਪ੍ਰਾਰਥਨਾਂ ਹਨ, ਪਰ ਇਸ ਵਿਚ ਕੇਵਲ ਇਕ ਮੰਤ੍ਰ ("ਯੇਨਾ ਵਪਤ੍ ਸਵਿਤਾ ਛੁਰੇਣ ਸੋਮਸਜ ਰਾਜਜੋ ਵਰੁਣਸਜ ਵਿਦ੍ਵਾਨ। ਤੇਨ ਬ੍ਰਹਮਾਣੋ ਵਪਤੇ ਦਮਸਜ ਗੋਮਾਨਸ਼੍ਵਾਨਯਮਸ੍ਰੁ ਪ੍ਰਜਾਵਾਨ"। [ਅਥਰਵ ਕਾਂਡ ੬ ਸੂਕਤ ੬੮ ਮੰ: ੩।] ਆਯਾ ਹੈ, ਜਿਸ ਵਿਚ ਜ਼ਿਕਰ ਹੈ ਕਿ ਇਸ ਬਾਲ ਦੇ ਕੇਸ਼ ਸੋਮਰਾਜਾ ਵਾਂਙੂ ਮੁੰਨੋ।

'ਸੋਮਰਾਜ' ਬਾਬਤ ਜ਼ਿਕਰ ਹੈ (ਦੇਖੋ ਹਿੰਦੂ ਕਲਾਸੀਕਲ ਡਿਕਸ਼ਨਰੀ) ਕਿ ਉਸ ਨੇ ਬ੍ਰਹਸਪਤੀ ਦੀ ਤੀਵੀਂ ਕੱਢੀ ਸੀ, ਤਿਵੇਂ 'ਉਤਸਾ' ਨਾਮ ਦੇ ਬ੍ਰਾਹਮਨ ਦੀ ਭੱਦ੍ਰਾ ਨਾਮੇ ਤੀਵੀਂ ਵਰਨ ਦੇਵ ਨੇ ਕੱਢੀ ਸੀ। ਤਦੋਂ ਪ੍ਰਾਣੀ ਤੀਵੀਂ ਕੱਢਣ ਵਾਲੇ ਨੂੰ ਜੀਉਂਦਾ ਫੂਕਦੇ ਸਨ (ਦੇਖੋ ਮੰਨੂ ਅ: ੮, ਮੰ: ੩੭੨। ):-ਪੁਮਾਂਸੰ ਦਾਹਯੇਤ੍ਪਾਪੰ ਸ਼ਯਨੇ ਤਪ੍ਤ ਆਯਸੇ। ਅਭਯਾਦਧ੍ਯੁਸ਼੍ਚ ਕਾਸ੍ਠਾਨਿ ਤਤ੍ਰ ਦਹਜੇਤ ਪਾਪ ਕ੍ਰਿਤ੍" ਸੋ ਸੋਮਰਾਜ ਤੇ ਵਰਨਦੇਵ ਨੂੰ ਇਹ ਸਜ਼ਾ ਮਿਲਨੀ ਸੀ। ਬ੍ਰਹਮਣ ਹੋਣ ਕਰਕੇ ਕੇਸ ਕਤਲ ਦੀ ਸਜ਼ਾ ਮਿਲੀ ਕਿਉਂਕਿ ਬ੍ਰਹਮਣ ਨੂੰ ਫਾਂਸੀ ਦੀ ਥਾਵੇਂ ਇਹ ਸਜ਼ਾ ਮਿਲਦੀ ਸੀ। ਯਥਾ:-"ਮੌਣ੍ਡਜੰ ਪ੍ਰਾਣਾਂਤਿ ਕੋਦੰਡੋ ਬ੍ਰਾਹਮਣਸਯ ਵਿਧੀਯਤੇ। ਇਤਰੇਸ਼ਾਂਤੁ ਵਰ੍ਣਾਨਾਂ ਦੰਡ: ਪ੍ਰਾਣਾਂਤਿ ਕੋ ਭਵੇਤ੍" [ਅ: ੮ ਮੰ: ੩੭੯]। ਅਰਥਾਤ- ਬ੍ਰਾਹਮਣ ਦਾ ਸਿਰ ਮੁੰਨਣਾਂ ਹੀ ਉਸ ਦਾ ਕਤਲ ਕਰਨਾ ਮੰਨਿਆ ਹੈ, ਦੂਜੇ ਵਰਣਾਂ ਦਾ ਕਤਲ ਕਰਨਾ ਮਾਰਨਾ ਹੀ ਹੈ। ਸੋ ਅਥਰਵ ਵੇਦ ਵਿਚ ਜੋ ਪ੍ਰਮਾਣ ਆਯਾ ਹੈ ਇਨ੍ਹਾਂ ਅਪ੍ਰਾਧੀਆਂ ਦੇ ਅਪ੍ਰਾਧ ਵਿਚ ਕਟੇ ਗਏ ਕੇਸ਼ਾਂ ਦਾ ਪ੍ਰਮਾਣ ਹੈ।

ਜਾਪਦਾ ਹੈ ਕਿ ਇਕ ਤਾਂ ਇਸ ਪ੍ਰਕਾਰ ਸਜ਼ਾਵਾਂ ਵਿਚ ਕੇਸ਼ ਹੀਨ ਹੋਏ ਲੋਕਾਂ ਤੇ ਉਨ੍ਹਾਂ ਦੀ ਉਲਾਦ ਤੋਂ ਇਹ ਭੈੜੀ ਰਵਸ਼ ਟੁਰੀ, ਦੂਜਾ ਪਤਾ ਕਵੀ ਜੀ† ਨੇ ਦਿੱਤਾ ਹੈ। ਨੰਦ ਖਾਨਦਾਨ ਦਾ ਮਗਧ ਵਿਚ ਰਾਜ ਚੰਦ੍ਰ ਗੁਪਤ ਤੋਂ ਪਹਿਲੇ ਨੱਵੇ ਇਕਾਨਵੇਂ ਬਰਸ ਤਕ ਰਿਹਾ ਹੈ। ਇਨ੍ਹਾਂ ਨੰਦਾਂ ਦੀ ਹੀ ਸਮਾਪਤੀ ਤੇ ਚੰਦ੍ਰ ਗੁਪਤ ਮੋਰਯ ਨੇ ਰਾਜ ਸਾਂਭਿਆ ਸੀ।

†ਕਵੀ ਜੀ ਨੇ ਅੱਗੇ ਜਾਕੇ ਐਨ ੧ ਅੰਸੂ ੪੭ ਵਿਚ ਵੀ ਕੇਸ਼ਾਂ ਬਾਬਤ ਖੋਲ੍ਹਕੇ ਲਿਖਿਆ ਹੈ।

ਬੁੱਧ ਜੀ ਕੇਸ਼ਾਧਾਰੀ ਸਨ, ਪਰ ਉਨ੍ਹਾਂ ਦੇ ਭਿੱਖੁ ਤਜਾਗ ਦੇ ਬਹੁਤੇ ਜੋਸ਼ ਵਿਚ ਤੇ ਸਰੀਰਕ ਖੂਬਸੂਰਤੀ ਨੂੰ ਖਰਾਬ ਕਰਨ ਲਈ (ਇਸੇ ਤਰ੍ਹਾਂ ਜੈਨੀ ਭਿੱਖੂ) ਸਿਰ ਮੁੰਨਣ ਲਗ ਪਏ ਸੇ। ਇਥੋਂ ਰੀਸ ਵਧਦੀ ਗਈ। ਨੰਦ ਰਾਜਿਆਂ ਵਿਚੋਂ ਜੋ ਕਿਸੇ ਦਾ ਬ੍ਰਹਮਣਾਂ ਨੂੰ ਰਿਸ਼ਵਤ ਦੇ ਕੇ ਮੁੰਡਨ ਦੇ ਸਲੋਕ ਰਚਵਾਉਣੇ, ਸ਼ਾਸਤ੍ਰਾਂ ਵਿਚ ਆਖੇਪ ਕਰਵਾਉਣੇ ਤੇ ਉਨ੍ਹਾਂ ਨੂੰ ਬਲਹੀਨ ਕਰਨ ਵਾਸਤੇ ਲਾਲਚ ਨਾਲ ਕੇਸ਼ ਹੀਨ ਕਰਨਾ, ਇਹ ਪਤਾ ਕਵੀ ਜੀ ਨੇ ਉਪਰ ਦਿੱਤਾ ਹੈ। ਇਹ ਰਾਜੇ ਉਂਞ ਬੀ ਸ਼ੂਦਰ ਮੰਨੇ ਜਾਂਦੇ ਸਨ ਤੇ ਇਹ ਕੋਈ ਚਾਲ ਹਿੰਦੂਆਂ ਨੂੰ ਪਤਿਤ ਕਰਨ ਦੀ ਇਨ੍ਹਾਂ ਨੇ ਵਰਤੀ ਦਾ ਪਤਾ ਕਵੀ ਜੀ ਨੇ ਦਿੱਤਾ ਹੈ। ਵਿਸ਼ਨੂੰ ਪੁਰਾਣ ਵਿਚ 'ਮਹਾਂ ਪਦਮ ਨੰਦ' ਖਤ੍ਰੀਆਂ ਦਾ ਨਾਸ਼ ਕਰਤਾ ਲਿਖਿਆ ਹੈ। ਬੋਧ ਤੇ ਜੈਨ ਗ੍ਰੰਥਾਂ ਵਿਚ ਬੀ 'ਮਹਾਂ ਪਦਮ ਨੰਦ' ਨੂੰ ਨੀਚ ਕੁਲ ਦਾ ਮੰਨਿਆ ਹੈ।

ਇਸੇ ਤਰ੍ਹਾਂ ਇਬ੍ਰਾਨੀ ਤੇ ਇਸਲਾਮ ਦੇ ਪੈਗ਼ੰਬਰ ਤੇ ਈਸਾ ਜੀ ਕੇਸ਼ਾਧਾਰੀ ਸਨ। ਕੇਸ਼ਾਂ ਦੇ ਬਲਦਾਤਾ ਹੋਣ ਦਾ ਜ਼ਿਕਰ ਪੁਰਾਣੇ ਅਹਦਨਾਮੇ ਵਿਚ ਹੈ। ਵਿਸ਼ੇਸ਼ ਲਈ ਦੇਖੋ ਕਾਜ਼ੀਯੂੰ, ਬਾਬ ੧-੩ ਤੋਂ ੧੬।

**ਪਹਿਰਹੁ ਕਾਛ ਸੁਭਟ ਬਰ ਬੇਸ ॥੨੬॥**

**ਜੇ ਅਸ ਨੀਕੋ ਬੇਖ ਨ ਭਾਵੈ।**

**ਤਬਿ ਕਰੀਅਹੁ ਜਸ ਤੁਮ ਮਨ ਭਾਵੈ।**

ਜੇ ਨਹਿਂ ਲੇਵਹੁ ਇਹੁ ਮਗ ਪਾਵਨ।
ਹਮ ਤੋ ਨਿਸ਼ਚੈ ਪੰਥ ਚਲਾਵਨਿ ॥੨੭॥

ਦੋਹਰਾ:

ਕਿਰਤ ਕਰਤਿ ਚਾਰਹੁੰ ਬਰਨ ਬਨਿ ਤੁਰਕਨ ਤੇ ਦੀਨ।
ਤਿਨ ਕੋ ਪਾਹੁਲ ਦੇਹਿਂ ਹਮ ਛਿਤਪਤਿ ਕਰਹਿਂ ਪ੍ਰਬੀਨ ॥੨੮॥

ਚੌਪਈ:

ਸ਼ੁਭ ਕ੍ਰਿਤ ਬਿਨ ਬਲ ਹੀਨ ਅਨਾਥਾ।
ਹਮ ਧਰਿ ਤਿਨ ਮਾਥੇ ਪਰ ਹਾਥਾ।
ਤੁਰਕਨ ਕੋ ਦੇਂ ਤੁਰਤ ਤੁਰਾਈ[1]। [1]ਨਾਸ਼।
ਮੁਗ਼ਲ ਚਮੂੰ ਦੇਂ ਗਰਦ ਮਿਲਾਈ ॥੨੯॥
ਸਿਵਕਾ ਘੋਰੇ ਗਜ ਅੰਬਾਰੀ।
ਤੰਬੂ, ਭੇਰਿ, ਦਮਾਮੇ ਭਾਰੀ।
ਰੂਪਾ, ਕੰਚਨ, ਬੱਜ੍ਰ[1] ਖਜਾਨਾ। [1]ਕੀਮਤੀ ਪੱਥਰ ਹੀਰੇ ਆਦਿ।
ਰਾਜ ਸਾਜ ਔਰੇ ਬਿਧਿ ਨਾਨਾ ॥੩੦॥
ਹੁਕਮ ਚਲਤਿ ਹੈ ਜਹਿਂ ਕਹਿਂ ਜਿਨ ਕੋ।
ਖੋਜਤੋ ਖੋਜ ਨ ਪਾਵਹਿ ਤਿਨ ਕੋ'[†]। [†]ਇਸ ਵੇਲੇ ਮੁਗ਼ਲਾਂ ਦੀ ਕੈਸੀ ਸਮਾਪਤੀ ਹੋਈ ਹੈ।
ਭੀਮਚੰਦ ਸੁਨਿ ਮਾਨਿ ਅਚੰਭਾ।
ਕਹਨਿ ਲਗਤੋ 'ਇਹ ਬਾਤ ਅਸੰਭਾ[1] ॥੩੧॥ [1]ਅਨਹੋਨੀ।
ਇਕ ਇਕ ਛਾਂਗ ਲੇਤਿ ਇਕ ਖਾਹੀ[1]। [1]ਇਕ ਇਕ (ਤੁਰਕ) ਇਕ ਇਕ ਬੱਕਰਾ ਖਾ ਜਾਂਦਾ ਹੈ।
ਵੇਤੇ ਸ਼ਸਤ੍ਰਨਿ ਵਿੱਦਯਾ ਮਾਂਹੀ।
ਬਲ ਦੀਰਘ ਅਰੁ ਬੁੱਧਿ ਮਹਾਨੇ।
ਰਾਜ ਸਾਜ ਗਿਨਤੀ ਨਹਿਂ ਜਾਨੇ[1] ॥੩੨॥ [1]ਤੁਰਕ ਰਾਜ ਸਾਜ ਦੀ ਗਿਣਤੀ ਤਾਂ ਜਾਣੀ ਹੀ ਨਹੀਂ ਜਾਂਦੀ।
ਬਾਜ ਸਮਾਨ[1] ਜੁੱਧ ਮਹਿਂ ਮਾਨੀ। [1]ਬਾਜਾਂ ਵਾਂਗ।
ਚਤੁਰ ਬਰਨ ਚਟਕਾ ਸਮ ਜਾਨੀ[1]। [1]ਚਿੜੀਆਂ ਵਤ (ਤੁੱਛ) ਜਾਣਦੇ ਹਨ ਚਹੁੰਆਂ ਵਰਨਾਂ ਨੂੰ।
ਤਿਨ ਤੇ ਸੋ ਕਿਮ ਦੇਹੁ ਤੁਰਾਈ?
ਇਹ ਨਿਸ਼ਚੈ ਹਮ ਮਨ ਨਹਿਂ ਆਈ'

॥੩੩॥
ਸੁਨਿ ਰਾਜਨ ਤੇ ਪ੍ਰਭੂ ਬਤਾਵਹਿਂ।
'ਹਮ ਚਿਰੀਅਨਿ ਤੇ ਬਾਜ ਤੁਰਾਵਹਿਂ।
ਜਿਮ ਸ਼੍ਰੀ ਰਾਮਚੰਦ ਜਗ ਹੋਏ।
ਕਥਾ ਲਖਹਿ ਤਿਨ ਕੀ ਸਭਿ ਕੋਏ
॥੩੪॥
ਬਨਚਰ ਬਾਨਰ[1] ਕਜਾ ਤੁਛ ਜਾਤੀ। [1]ਬਾਂਦਰ।
ਸੇ ਬਟੋਰ ਕਰਿ[1] ਅਧਿਕ ਜਮਾਤੀ। [1]ਇਕੱਠੇ ਕਰਕੇ।
ਤੀਨਲੋਕ ਪਤਿ ਰਾਵਨ ਭਾਰੇ।
ਜਿਸ ਤੇ ਸਰਬ ਸੁਰਾਸੁਰ ਹਾਰੇ ॥੩੫॥
ਤਿਨ ਬਾਨਰ ਤੇ ਨਾਸ਼ ਕਰਾਯੋ।
ਬਿਨਾ ਬਿਲਮ ਦਲ ਯੁਕਤ ਖਪਾਯੋ।
ਤਿਮ ਹਮ ਧਰਿ ਰੰਕਨ ਸਿਰ ਹਾਥਾ।
ਪਾਹੁਲ ਦੇਹਿਂ ਤੇਜ ਕੇ ਸਾਥਾ ॥੩੬॥
ਸ਼ਸਤ੍ਰ ਗਹਾਇ ਅਨੇਕ ਪ੍ਰਕਾਰਾ।
ਦੇਂ ਉਤਸਾਹ ਜੰਗ ਕੋ ਭਾਰਾ।
ਅਬਿ ਅਵਨੀਪਤਿ ਤੁਰਕ ਬਡੇਰਾ।
ਤਿਸ ਕੇ ਸੰਗ ਬਧਾਵੈਂ ਬੈਰਾ ॥੩੭॥
ਲਰਹਿਂ ਮਰਹਿਂ ਮਾਰਹਿਂ ਤੁਰਕਾਨੇ।
ਕੇਤਿਕ ਬਾਸੁਰ ਮਹਿਂ ਕਰਿ ਹਾਨੇ।
ਵਧਹਿ ਖਾਲਸਾ ਪਾਵਹਿ ਰਾਜੂ।
ਹੁਇ ਅਵਨੀਸ਼ਨਿ ਕੇਰ[1] ਸਮਾਜੂ [1]ਰਾਜਿਆਂ ਵਰਗਾ।
॥੩੮॥
ਜੇ ਅਬਿ ਮਰਦ ਗਰਦ ਮਿਲ ਜੈ ਹੈਂ।
ਸਿੰਘ ਸੂਰਮੇ ਜਗ ਬਿਦਤੈ ਹੈਂ।
ਤੁਮ ਭੀ ਤਿਨ ਕੇ ਬਨਹੁ ਅਧੀਨ।
ਜੇ ਨ ਬਨਹੁ, ਅਵਨੀ ਲੇਂ ਛੀਨ'
॥੩੯॥
ਭੀਮਚੰਦ ਆਦਿਕ ਸੁਨਿ ਕਰਿ ਕੈ।
ਸਹਿ ਨ ਸਕਹਿਂ ਕਛੁ ਰਿਸ ਉਰ ਧਰਿ
ਕੈ।
ਕਹਿਤ ਭਯੇ 'ਹਮ ਤੋ ਨਹਿਂ ਮਾਨੈਂ।

ਬੇਸ ਕੁ ਕੇਸ਼ ਕਾਛ ਨਹਿਂ ਠਾਨੈਂ ॥੪੦॥
ਆਗੈ ਜਿਮ ਜਾਨਹੁਂ ਤਿਮ ਕਰਹੁ।
ਚਤੁਰ ਬਰਨ ਪਰ ਨਿਜ ਕਰ[1] ਧਰਹੁ।' — [1]ਹੱਥ।
ਸੁਨਿ ਸਤਿਗੁਰ ਬੋਲੇ ਤਿਸ ਕਾਲਾ।
'ਤੁਮਹਿ ਰਾਜ ਕੋ ਮਦ ਗਿਰਪਾਲਾ ॥੪੧॥
ਸਿਖ ਜੇ ਬਨਤਿ ਰਾਜ ਵਧ ਜਾਤੇ।
-ਬਲ ਕਰਿ ਲੀਨਿ- ਕਹਤਿ ਗਰਬਾਤੇ[1]। — [1]ਬਲ ਕਰਕੇ ਲਿਆ ਹੈ ਇਹ ਹੰਕਾਰੀ ਹੋਕੇ ਤੁਸਾਂ ਕਹਿਣਾ ਸੀ।
ਦਯੋ ਗੁਰੂ ਕੋ ਜਾਨਤਿ ਨਾਂਹੀ।
-ਰਾਜ ਪੁਸ਼ਤ ਕੋ- ਮਦ ਚਿਤ ਮਾਂਹੀ[1] ॥੪੨॥ — [1]ਪੁਸ਼ਤਾਂ ਤੋਂ ਰਾਜੇ ਹਾਂ ਇਸ ਗਲ ਦਾ ਮਦ ਹੈ।
ਚਾਰਹੁਂ ਬਰਨ ਰੰਕ ਜੇ ਲੈ ਹੈਂ।
ਸਭਿ ਬਿਧਿ ਕੋ ਸਮਾਜ ਬਿਰਧੈ ਹੈ।
ਜਾਨੈਂ ਕਹੈਂ -ਗੁਰੂ ਇਹ ਦੀਨੋ।
ਗੁਰ ਪ੍ਰਤਾਪ ਬਲ ਤੇ ਹਮ ਲੀਨੋ- ॥੪੩॥
ਜਬਿ ਦੀਨਨਿ ਤੇ ਰਾਜ ਕਰਾਊਂ।
ਦੀਨਬੰਧੁ ਗੁਰ ਤਦਿਨ[1] ਕਹਾਊਂ। — [1]ਤਿਸ ਦਿਨ।
ਰੰਕਨ ਕੇ ਸਰਿ ਪਰ ਕਰ ਧਾਰੌਂ।
ਸ੍ਰੀ ਅਸਿਕੇਤੁ ਚਰਨ ਪਰ ਡਾਰੌਂ ॥੪੪॥
ਯਾਂ ਤੇ ਹੋਨਹਾਰ ਤੁਮ ਪ੍ਰੇਰੇ।
ਭਲੋ ਆਪਨੋ ਨਾਂਹਿ ਨ ਹੇਰੇ।
ਲੇਹਿ ਖਾਲਸਾ ਰਾਜ ਤਿਹਾਰੋ।
ਪਛੁਤੈਹਹੁ[1] ਅਬਿ ਨਹੀਂ ਸੰਭਾਰੋ' ॥੪੫॥ — [1]ਪਛਤਾਓਗੇ।
ਇੱਤਯਾਦਿਕ ਕਹਿਬੋ ਅਰੁ ਸੁਨਿਬੋ।
ਭਯੋ ਭਲੇ, ਤੱਦਯਪਿ ਨਹਿਂ ਮਨਿਬੋ[1]। — [1]ਤਦ ਬੀ ਨਾ ਮੰਨੇ।
ਕਿਤਿਕ ਸਮੈਂ ਦਰਸ਼ਨ ਕੋ ਕਰਜੋ।
ਪੁਨ ਕਰ ਜੋਰਿ ਉਠਠਿ ਚਿਤ ਧਰਜੋ ॥੪੬॥

ਬੰਦਨ ਕਰਿ ਗਮਨੇ ਨਿਜ ਡੇਰੇ।
ਕਰਤਿ ਬਿਚਾਰਨਿ -ਬਚਨ ਬਡੇਰੇ।
ਰੰਗ ਅਜਾਇਬ ਕੀ ਕਰਿ ਬਾਤਿ[1]।
ਭਯੋ ਗੁਰੂ ਕੁਛ ਔਰੇ ਭਾਂਤਿ[1]- ॥੪੭॥

[1]ਭਾਵ, ਗੁਰੂ ਜੀ ਉਚੇ ਉਚੇ ਵਾਕ ਤੇ ਅਸਚਰਜ ਰੰਗ ਦੀਆਂ ਗਲਾਂ ਕਰਦੇ ਹਨ।

[1]ਹੋਰ ਹੀ ਤਰ੍ਹਾਂ ਦਾ ਗੁਰੂ ਦਾ (ਸੁਭਾਵ) ਹੋ ਗਿਆ ਹੈ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਸੈਲ ਪਤਨ' ਪ੍ਰਸੰਗ ਬਰਨਨੰ ਨਾਮ ਤ੍ਰਯੋਦਸ਼ਮੋਂ ਅੰਸੂ ॥੧੩॥

## ੧੪. [ਮਸੰਦਾਂ ਦੇ ਖੋਟ। ਚੇਤੋ]

੧੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੫

ਦੋਹਰਾ:

ਜਥਾ ਧਨੀ ਨਿਜ ਦਰਬ ਕੋ, ਸਾਧਨ ਸੋਧਨ ਕੀਨ[1]।

[1]ਇਧਰ ਉਧਰ) ਸੋਧ ਸਾਧ ਕਰਦਾ ਹੈ ਭਾਵ ਚੰਗੀ ਤਰ੍ਹਾਂ ਵਿਚਾਰਦਾ ਹੈ।

ਘਾਟ ਬਾਢ ਕੋ ਸਮੁਝਿ ਕੈ, ਕਹੁਂ ਲੀਨ ਕਹੁਂ ਦੀਨ ॥੧॥

ਚੌਪਈ:

ਤਜੋਂ ਕਲਗੀਧਰ ਲਗਹਿਂ ਸੰਭਾਰਨਿ।
ਸੰਗਤਿ ਚਹੁਂ ਦਿਸ਼ਿ ਕੀ ਜਿਸ ਪਾਰ ਨ[1]। [1]ਜਿਸ ਦਾ ਪਾਰ (ਅੰਤ) ਨਹੀਂ।
ਕਾਰਦਾਰ ਲਖਿ ਬਡੇ ਮਸੰਦ[†]। [†]ਪਾ:-ਬਡ ਲਗੇ ਮਸੰਦ।
ਇਨ ਪੀਛੇ ਸਗਰੇ ਸਿਖ ਬ੍ਰਿੰਦ ॥੨॥
ਲਿਖੇ ਹੁਕਮਨਾਮੇ ਸਭਿ ਥਾਨ।
'ਪੁਰਬ ਬਸੋਏ ਕੋ ਬਡ ਜਾਨਿ।
ਸਭਿ ਆਵਹਿਂ ਸਤਿਗੁਰ ਕੇ ਦਰਸ਼ਨ।
ਸੰਗ ਸੰਗਤਾਂ ਲੈ ਮਸੰਦ ਗਨ' ॥੩॥
ਦੇਸ਼ ਬਿਦੇਸ਼ਨਿ ਲਿਖੇ ਪਠਾਏ।
ਸਭਿਹਿਨਿ ਕੌ ਗੁਰ ਹੁਕਮ ਸੁਨਾਏ।
ਸੁਨਿ ਸਿੱਖਨ ਕੈ ਹਰਖ ਸੁ ਹੋਏ।
'ਗੁਰ ਦਰਸ਼ਹਿਂ ਜਬਿ ਦਿਵਸ ਬਸੋਏ' ॥੪॥
ਕਰਤਿ ਪ੍ਰਤੀਖਨਿ ਸੋ ਦਿਨ ਆਵਾ।
ਚਲਿਬੇ ਹਿਤ ਸਭਿ ਮਨ ਲਲਚਾਵਾ।
ਨਿਜ ਨਿਜ ਸੰਗ ਸੰਗਤਾਂ ਬ੍ਰਿੰਦ।
ਮਗ ਅਨੰਦਪੁਰਿ ਚਲੇ ਮਸੰਦ ॥੫॥
ਅਧਿਕ ਦਰਬ ਨਿਜ ਗ੍ਰਿਹਿ ਪਹੁਂਚਾਏ।
ਦੇਨਿ ਹੇਤੁ ਗੁਰ ਅਲਪ ਸੁ ਲਜਾਏ।
ਆਪਸ ਮਹਿਂ ਮਸੰਦ ਮਿਲਿ ਗਏ।
ਚੋਰ ਚੋਰ ਸਭਿ ਇਕਠੇ ਭਏ ॥੬॥
ਨਹੀਂ ਤ੍ਰਾਸ ਗੁਰ ਕੋ ਉਰ ਧਰੈਂ।
-ਹਮਰੇ ਬਿਨ ਬੈਠੇ ਕਹਾ ਕਰੈਂ[1]। [1]ਗੱਦੀ ਤੇ) ਬੈਠੇ ਸਾਡੇ ਬਿਨਾਂ (ਗੁਰੂ ਜੀ) ਕੀ ਕਰਨਗੇ।
ਦਰਬ ਸਕੇਲਹਿਂ ਹਮ ਫਿਰਿ ਸਾਰੇ।
ਅਰਪਹਿਂ ਗੁਰ ਕੇ ਜਾਇ ਅਗਾਰੇ-

॥੭॥
ਮੋਹ ਮਹਾਂ ਮਨ ਧਾਰਜੋ ਭਰਮ[1]।
ਭਰਮ ਭਯੋ ਤਬਿ ਨਾਸ਼ਜੋ ਧਰਮ।
ਧਰਮ ਛੁਟੇ ਬੇਮੁਖ ਹੁਇ ਗਏ।
ਲੋਕ ਪ੍ਰਲੋਕ ਨਾਸ਼ ਸੁਖ ਕਏ[1] ॥੮॥
ਕਾਲ ਕਰਮ ਕੋ ਮੇਟ ਨ ਸਾਕੇ।
ਆਨ ਨਰਨਿ ਜਿਮ ਗੁਰ ਕੋ ਤਾਕੇ[1]।
ਅੰਤਰਯਾਮੀ ਨੇ ਸਭਿ ਜਾਨਜੋ।
-ਦਰਬ ਮਸੰਦਨਿ ਮਨ ਬਿਰਮਾਨਜੋਂ ॥੯॥
ਮਮ ਸੰਗਤਿ ਕੋ ਸੰਕਟ ਦੇਤਿ।
ਜਜੋਂ ਕਜੋਂ ਕਰਿ ਧਨ ਕੋ ਹਿਰਿ ਲੇਤਿ।
ਮੋ ਬਿਨ ਰੱਛਕ ਤਿਨਹੁਂ ਨ ਕੋਈ।
ਗਰਬ ਮਸੰਦਨਿ ਕੇ ਬਡ ਹੋਈ ॥੧੦॥
ਸਭਿ ਸੰਗਤਿ ਇਨ ਕੇ ਅਨੁਸਾਰੀ।
ਫੇਰ ਦੇਤਿ ਮਨ ਕੁਟਿਲ ਕੁਚਾਰੀ।
ਤਊ ਨ ਦੋਸ਼ ਸੰਗਤਾਂ ਕੇਰ।
ਏ ਮੂਰਖ ਲੋਭੀ ਧਨ ਹੇਰਿ ॥੧੧॥
ਬਾਕ ਕਰਜੋ ਸਪਤਮ ਪਤਿਸ਼ਾਹੂ।
'ਗੁਰ ਜਹਾਜ ਫੂਟਜੋ ਬਹੁ ਰਾਹੂ[1]।'
ਸੋ ਅਬਿ ਬਚਨ ਬਿਦਤ ਹੀ ਭਯੋ।
ਆਪ ਆਪ ਕੋ ਮਗ ਸਭਿ ਲਯੋ ॥੧੨॥
ਸਗਰੀ ਸੰਗਤਿ ਹਮਰੇ ਸ਼ਰਨੀ।
ਉਚਿਤ ਰੱਛ ਤਿਸ ਕੀ ਹਮ ਕਰਨੀ।
ਫੁਟਜੋ ਜਹਾਜ ਕਰੋਂ ਇਕ ਥਾਇਂ।
ਦੁਰਬੁੱਧਿਨਿ ਕੋ ਦੇਊਂ ਸਜ਼ਾਇ ॥੧੩॥
ਨਹੀਂ ਅਵਸਥਾ[1] ਮੇਰੀ ਜਾਨੈਂ।
ਜਿਮ ਚਾਹਤਿ ਤਿਮ ਕਰੈਂ, ਬਖਾਨੈਂ।
ਗੁਰ ਕੋ ਭੈ ਤਜਿ ਕਰਹਿਂ ਅਨਾਦਰ।
ਆਪ ਪੁਜਾਵਹਿਂ[1] ਸੰਗਤਿ ਸਾਦਰ- ॥੧੪॥

[1]ਮਹਾਂ ਮੋਹ ਧਾਰਕੇ (ਮਨ ਵਿਚ) ਭਰਮ ਧਾਰਿਆ।
[1]ਦੇ ਸੁਖ ਨਾਸ਼ ਹੋਏ।
[1]ਤੱਕਿਆ।
[1]ਬਹੁਤਿਆਂ ਥਾਵਾਂ ਤੋਂ।
[1]ਵਾਸਤਵ ਰੂਪ।
[1]ਆਪਣੀ ਪੂਜਾ ਕਰਾਉਂਦੇ ਹਨ।

ਇੱਤ੍ਯਾਦਿਕ ਗੁਰ ਬਹੁਤ ਬਿਚਾਰੈਂ।
-ਬਧੇ ਮਸੰਦਨਿ ਗਰਬ ਪ੍ਰਹਾਰੈਂ।
ਪਾਤਿਸ਼ਾਹ ਜਿਮ ਛੋਟਾ ਹੋਇ।
ਮੂਢ ਬਿਅਦਬੀ ਕਰਿ ਹੈਂ ਸੋਇ ॥੧੫॥
ਦਰਬ ਲੋਭ ਤੇ ਰਿਦੇ ਹੰਕਾਰੇ।
ਧਰਮ ਅਧਰਮ ਨ ਕਛੂ ਬਿਚਾਰੇਂ-।
ਚਿਤ ਚਿਤਵਤਿ ਨਿਤ ਸਤਿਗੁਰ ਪੂਰੇ।
-ਇਹ ਕਰਨੋ ਹੈ ਕਾਜ ਜ਼ਰੂਰੇ- ॥੧੬॥
ਦਿਵਸ ਬਸੋਏ ਕੋ ਤਬਿ ਆਯੋ।
ਪ੍ਰਭੁ ਵਹਿਰ ਦੀਵਾਨ ਲਗਾਯੋ।
ਸੁੰਦਰ ਬਹੁ ਬਿਧਿ ਫਰਸ਼ ਕਰਾਯਹੁ।
ਗਿਲਮ ਗ਼ਲੀਚੇ ਬਹੁਤ ਡਸਾਯਹੁ ॥੧੭॥
ਸ਼ਸਤ੍ਰ ਬਸਤ੍ਰ ਨਿਜ ਅੰਗ ਸਜਾਯਹੁ।
ਚਾਰੁ ਬਿਭੂਖਨ ਕੋ ਦਿਪਤਾਯਹੁ।
ਕੰਚਨ ਰੁਚਿਰ ਪ੍ਰਯੰਕ ਡਸਾਯਹੁ।
ਆਸਤਰਨ ਕੋਮਲ ਕਰਿ ਛਾਯਹੁ ॥੧੮॥
ਤਾਂ ਪੁਰ ਬੈਠੇ ਪ੍ਰਭੂ ਸੁਹਾਯਹੁ।
ਚਾਰੁ ਚਮਰ ਦਿਸ਼ਿ ਦੌਨ ਢੁਰਾਯਹੁ।
ਆਨਿ ਆਨਿ ਸੰਗਤ ਦਰਸਾਯਹੁ।
ਮਨ ਬਾਂਛਤਿ ਕੋ ਤਤਛਿਨ ਪਾਯਹੁ ॥੧੯॥
ਆਵਤਿ ਭਏ ਮਸੰਦ ਬਿਲੰਦ।
ਮਹਾਂ ਅਨੰਦਤਿ ਗਰਬਤਿ ਬ੍ਰਿੰਦ।
ਜਿਨ ਕੇ ਸੰਗ ਸੰਗਤਾਂ ਗਨ ਹੈਂ।
ਗੁਰ ਕੋ ਅਰਪਤਿ ਅਨਗਨ ਧਨ ਹੈਂ ॥੨੦॥
ਬਸਤ੍ਰ ਬਿਭੂਖਨ ਚਢੇ ਘਨੇਰੇ।
ਸਭਿ ਕੀ ਪੂਜਾ ਲੇ ਤਿਸ ਬੇਰੇ।
ਸਕਲ ਉਪਾਇਨ ਕਰਿ ਇਕ ਥਾਈਂ।
ਤਿਸ ਕੋ ਹੇਰਤਿ ਗੁਰ ਗੋਸਾਈਂ ॥੨੧॥

ਅਗਲੇ ਦਿਵਸ ਮਸੰਦ ਹਕਾਰੇ।
ਸਭਿ ਬਿਠਾਇ ਕਰਿ ਬਾਕ ਉਚਾਰੇ।
'ਤੁਮ ਸਗਰੇ ਮੇਰੇ ਹਿਤਕਾਰੀ।
ਮਮ ਸੰਗਤ ਤੁਮਰੇ ਅਨੁਸਾਰੀ ॥੨੨॥
ਦਰਬ ਚਢ੍ਯੋ ਮਮ ਆਗੈ ਥੋਰਾ।
ਕਹਹੁ ਕਵਨ ਬਿਧਿ ਕਿਨਹਿ ਬਹੋਰਾ[1]।
ਕਿਮ ਪੂਜਾ ਮਹਿਂ ਅਟਕ ਪਰੀ ਹੈ।
ਅਲਪ ਚਢੀ, ਨਹਿਂ ਸਮੁਝ ਪਰੀ ਹੈ ॥੨੩॥
ਕੋ ਕਾਰਨ ਭਾ ਇਸੇ ਮਝਾਰੀ?
ਬੂਝਤਿ ਹੌਂ ਇਹ ਨਿਕਟ ਤੁਮਾਰੀ।'
ਸੁਨਤਿ ਮਸੰਦਨ ਅਰਜ਼ ਗੁਜ਼ਾਰੀ।
ਮਿਲ ਕਰਿ ਜੇ ਸਭਿ ਹੁਤੇ ਅਗਾਰੀ ॥੨੪॥
'ਜੇ ਸਿੱਖ ਹੁਤੇ ਅਧਿਕ ਧਨਵੰਤੇ।
ਗੁਰ ਹਿਤ ਬਹੁ ਧਨ ਕੋ ਅਰਪੰਤੇ।
ਸੋ ਮਰਿ ਗਏ ਨਹੀਂ ਕੋ ਰਹ੍ਯੋ।
ਦੇਸ਼ ਬਿਦੇਸ਼ਨਿ ਹਮ ਹੂੰ ਲਹ੍ਯੋ ॥੨੫॥
ਅਬਿ ਗੁਰਸਿਖ ਗ਼ਰੀਬ ਜਗ ਮਾਂਹੀ।
ਕਰਹਿਂ ਜਤਨ ਕੋ ਦਰਬ ਨ ਪਾਹੀਂ।
ਤਿਨ ਪਰ ਆਪ ਕਰਹੁ ਅਬਿ ਕਰੁਨਾ।
ਸਫਲਹਿ ਤਿਨਹੁ ਜਤਨ ਕਾ ਕਰਨਾ ॥੨੬॥
ਧਨੀ ਹੋਇਂ ਤੌ ਬਹੁਤ ਚਢਾਵਹਿਂ।
ਸ਼ਕਤਿ ਤੁਮਾਰੀ ਤੇ ਧਨ ਪਾਵਹਿਂ।
ਕਰਹੁ ਨ ਕਰੁਨਾ, ਕਾਰਨ ਏਹੀ[1]।
ਪੂਜਾ ਅਲਪ ਸਿੱਖ ਇਮ ਦੇਹੀਂ' ॥੨੭॥
ਸੁਨਿ ਗੁਰ ਕਹਹਿਂ 'ਤਜਹੁ ਚਤੁਰਾਈ।
ਜਥਾ ਭੇਟ ਪੂਰਬ ਠਹਿਰਾਈ।
ਦੇਤਿ ਰਹੇ ਸੋਈ ਅਬਿ ਦੀਜੈ।
ਪੂਰਾ ਕਰਹੁ ਨ ਘਾਟਾ ਕੀਜੈ ॥੨੮॥

[1]ਕਿਸ ਨੇ ਰੋਕਿਆ ਹੈ (ਧਨ)।

[1]ਆਪ ਕ੍ਰਿਪਾ ਨਹੀਂ ਕਰਦੇ ਇਹੋ ਹੀ ਕਾਰਨ ਹੈ।

ਫਿਕਰ ਕਰੋ ਜੇਤਾ ਧਨ ਰਹਜੋ।
ਸੰਗਤਿ ਨਿਕਟ ਜੁ ਤੁਮ ਨੇ ਲਹਜੋ।
ਸੋ ਅਬਿ ਦੇਹੁ, ਲੋਭ ਨਹਿਂ ਧਾਰਹੁ।
ਕਹਜੋ ਹਮਾਰੋ ਦ੍ਰਿੜ੍ਹ ਬੀਚਾਰਹੁ' ॥੨੯॥
ਸੁਨਿ ਮਸੰਦ ਸਤਿਗੁਰ ਤੇ ਆਏ।
ਚਿਤਵਤਿ ਚਿੰਤਾ ਰਚਹਿਂ ਉਪਾਏ।
-ਕਿਸੀ ਗੁਰੂ ਨੇ ਇਮ ਨਹਿਂ ਕਹਜੋ।
ਜੇਤੋ ਦੇਤਿ ਤਿਤੋ ਹੀ ਲਹਜੋ- ॥੩੦॥
ਕਰਿ ਮਸਲਤ ਸਭਿ ਹੁਇ ਇਕ ਠਾਏ।
'ਚੇਤੋ ਮਹਾਂ ਮਸੰਦ ਸਦਾਏ।
ਹੁਤੋ ਮਸੰਦਨਿ ਕੋ ਅਗੁਵਾਈ।
ਲੇਨਿ ਦੇਨਿ ਕੀ ਬਹੁ ਬਡਿਆਈ ॥੩੧॥
ਤਿਸ ਗ੍ਰਿਹ ਸਭਿ ਮਸੰਦ ਚਲਿ ਗਏ।
ਨਿਜ ਨਿਜ ਭੇਟ ਅਰਪਤੇ ਭਏ।
ਪੁਨ ਗੁਰ ਕੀ ਗਾਥਾ ਸਮੁਝਾਈ।
'ਹਮ ਕੋ ਨਿਸ਼ਠੁਰ ਗਿਰਾ ਅਲਾਈ ॥੩੨॥
ਕਹੈਂ -ਦਰਬ ਕਹਿ ਦਿਹੁ ਅਬਿ ਪੂਰਾ।
ਸੰਗਤਿ ਅਰਪਜੋ ਥੋਰ ਹਦੂਰਾ-।
ਹਮ ਸਭਿ ਨੇ ਕਹਿ ਕੈ ਸਮੁਝਾਏ।
ਨਹਿਂ ਮਾਨਹਿਂ, ਕਹਿਂ[1] -ਦਿਹੁ ਧਨ ਲਜਾਏ- ॥੩੩॥
ਤੂੰ ਪਤਿ ਸਕਲ ਮਸੰਦਨਿ ਕੇਰੀ।
ਕਰਹੁ ਇਲਾਜ, ਬਨਹੁਂ ਇਸ ਬੇਰੀ[1]।
ਨਾਂਹਿ ਤ ਬਿਗਰ ਪਰੈਂ ਜਿਸ ਕਾਲਾ।
ਪੁਨਹਿ ਨ ਬਨਜੋ ਜਾਇ ਰਖਵਾਲਾ' ॥੩੪॥
ਸਰਬ ਮਸੰਦਨਿ ਤੇ ਸੁਨਿ ਚੇਤਾ।
ਆਸ੍ਵਾਸਨ ਕਰਿ ਧੀਰਜ ਦੇਤਾ[1]।

[1]ਕਹਿੰਦੇ ਹਨ ਗੁਰੂ ਜੀ।

[1]ਇਸ ਵੇਲੇ ਬਣੋ (ਪਤ ਸਾਰਿਆਂ ਦਾ ਭਾਵ ਪਤ ਰੱਖਣ ਵਾਲੇ ਬਣੋ)।

[1]ਦਿਲਾਸਾ ਦੇਕੇ ਧੀਰਜ ਦਿੰਦਾ ਹੈ।

'ਬਾਲਕ ਜੁਵਾ ਅਵਸਥਾ ਜੋਇ।
ਇਨ ਕੋ ਅਸ ਸੁਭਾਵ ਹੀ ਹੋਇ ॥੩੫॥
ਜੋ ਮਨ ਉਪਜੈ ਕਹਤਿ ਬਚਨ ਕੋ।
ਨਹੀਂ ਬਿਚਾਰਤਿ ਗੁਨ ਅਵਗੁਨ ਕੋ।
ਮੈਂ ਤੁਮਰੇ ਹਿਤ ਬਹੁ ਸਮੁਝਾਵਹੁਂ।
ਸਭਿਹਿਨਿ ਕੇ ਅਨੁਸਾਰਿ ਬਨਾਵਹੁਂ' ॥੩੬॥
ਸੁਨਿ ਮਸੰਦ ਸਗਰੇ ਹਰਖਾਏ।
ਪਾਇ ਦਿਲਾਸੇ ਕੋ ਸਮੁਦਾਏ।
ਅਗਲੇ ਦਿਨ ਚੇਤੋ ਚਲਿ ਗਯੋ।
ਕਰਿ ਬੰਦਨ ਕੋ ਬੈਠਤਿ ਭਯੋ ॥੩੭॥
ਸਤਿਗੁਰ ਸਾਹਿਬ ਸੋਂ ਤਬਿ ਕਹੀ।
'ਸਭਿ ਮਸੰਦ ਤੁਮ ਸੇਵਾ ਗਹੀ।
ਦੇਸ਼ ਬਿਦੇਸ਼ਨ ਤੇ ਧਨ ਲ੍ਯਾਵੈਂ।
ਆਪ ਅਗਾਰੀ ਇਹ ਅਰਪਾਵੈਂ ॥੩੮॥
ਇਨ ਕੋ ਭੀ ਸਭਿ ਬਿਧਿ ਕੱਲਜਾਨ।
ਬਖਸ਼ਤਿ ਹੋ ਤੁਮ ਖਾਨ ਰੁ ਪਾਨ।
ਇਨ ਪਰ ਕਰਤਿ ਰਹਹੁ ਨਿਜ ਕਰੁਨਾ।
ਬਖਸ਼ਹੁ ਸਦਾ ਰਾਖਿ ਕਰਿ ਸ਼ਰਨਾ ॥੩੯॥
ਸਰਬ ਗੁਰਨਿ ਕੇ ਆਗਜਾਕਾਰੀ।
ਕਰਤੇ ਰਹੇ ਸੇਵ ਕੋ ਭਾਰੀ।
ਅਬਿ ਰਾਵਰ ਕੇ ਸਭਿ ਅਨੁਸਾਰੀ।
ਜੋ ਆਨਹਿਂ ਸੋ ਦੇਹਿਂ ਅਗਾਰੀ' ॥੪੦॥
ਸੁਨਿ ਚੇਤੋ ਤੇ ਗੁਰ ਬਿਕਸਾਏ।
ਕਹਤਿ ਭਏ ਬਚ ਸਹਿਜ ਸੁਭਾਏ।
'ਸੁਨਿ ਭਾਈ ਚੇਤੋ! ਇਨ ਬਾਤਨਿ[1]।
ਤੂੰ ਮਸੰਦ ਹੈਂ ਬਡੋ ਪੁਰਾਤਨ ॥੪੧॥
ਮੋਹਿ ਮਸੰਦ ਕਰਹਿਂ ਬਿਰਮਾਵਨ।
ਇਸ ਬਿਧਿ ਮੁਖ ਤੇ ਕਰਹਿਂ ਬਤਾਵਨਿ।

[1]ਇਨ੍ਹਾਂ ਦੀਆਂ ਗਲਾਂ ਸੁਣ।

-ਧਨੀ ਸਿੱਖ ਸਗਰੇ ਮਰਿ ਗਏ।
ਜੋ ਗ਼ਰੀਬ ਅਬਿ ਜੀਵਤਿ ਭਏ ॥੪੨॥
ਪੂਰੀ ਕਾਰ ਨਹੀਂ ਕੋ ਦੇਤਿ।
ਸਭਿ ਤੇ ਅਲਪ ਜਾਇ ਹਮ ਲੇਤਿ-।
ਇਹ ਦੁਰਬਾਕ ਨ ਭਾਵਹਿਂ ਮੋਹੀ।
ਮਮ ਸੰਗਤਿ ਨਿਤ ਨਵਤਨ[1] ਹੋਹੀ ॥੪੩॥ [1]ਨਵੀਨ ਭਾਵ ਪ੍ਰਫੁੱਲਥ ਦਸ਼ਾ ਵਿਚ।
ਦਿਨ ਪ੍ਰਤਿ ਬਹੁ ਧਨਾਢ ਹੁਇ ਜੈ ਹੈਂ।
ਜਿਨ ਕੀ ਸਮਤਾ ਕੋਇ ਨ ਪੈ ਹੈ।
ਰਿਦੈ ਲੋਭ, ਬੋਲਹਿਂ ਦੁਰਬੈਨਾ।
-ਸੰਗਤਿ ਬਿਖੈ ਧਨੀ ਅਬਿ ਹੈ ਨਾ- ॥੪੪॥
ਦਰਬ ਲੋਭ ਨੇ ਮਹਾਂ ਦਬਾਏ।
ਕਾਰ ਗੁਰੂ ਕੀ ਥੋਰ ਲਿਆਏ।
ਧਨ ਪੂਜਾ ਕੋ ਬਹੁਰ ਚੁਰਾਯੋ।
ਮਤਿ ਹਤਿ ਹੋਇ, ਸੋ[1] ਇਨ ਖਾਯੋ ॥੪੫॥ [1]ਭਾਵ ਪੂਜਾ ਦਾ ਧਨ।
ਇਕ ਤੋ ਦੋਸ਼ ਚੁਰਾਵਨਿ ਕੇਰੋ।
ਦੁਤੀਏ ਕਰਜੋ ਤ੍ਰਾਸ ਨਹਿਂ ਮੇਰੋ।
ਕੂਰ ਬਾਰਤਾ ਕਰਹਿਂ ਸੁਨਾਵਨਿ।
ਯਾਂ ਤੇ ਲਖੀਯਤਿ ਇਨ ਕੇ ਭਾਵ ਨ[1]' ॥੪੬॥ [1]ਇਸ ਤੋਂ ਜਾਣੀਦਾ ਹੈ ਕਿ ਇਨ੍ਹਾਂ ਦੇ ਸ਼੍ਰਧਾ ਨਹੀਂ ਹੈ।
ਪੁਨ ਚੇਤੋ ਸਮੁਝਾਵਨਿ ਕਰੈ।
'ਸਭਿ ਮਸੰਦ ਰਾਵਰਿ ਅਨੁਸਰੈਂ।
ਇਨ ਕੋ ਦੇਹੁ ਅਬੈ ਬਡਿਆਈ।
ਜਯੋਂ ਸੰਗਤਿ ਮਾਨਹਿ ਸਮੁਦਾਈ ॥੪੭॥
ਬਹੁਰ ਦਰਬ ਕੋ ਲਯਾਇਂ ਘਨੇਰਾ।
ਖਰਚ ਸੰਭਾਰਹਿਂ ਗੁਰ ਗ੍ਰਿਹ ਕੇਰਾ।
ਨਹੀਂ ਅਨਾਦਰ ਤ੍ਰਾਸ ਦਿਖਾਵਹੁ[1]। [1]ਅਨਾਦਰ ਤੇ ਡਰ ਨਾ ਦਿਖਾਵੋ।
ਗੁਰ ਦਯਾਲ ਹ੍ਵੈ ਏਵ ਲਖਾਵਹੁ'

॥੪੮॥
ਕਹਯੋ ਗੁਰੂ 'ਹਮ ਨੇ ਸਭਿ ਜਾਨੀ।
ਜਿਮ ਪੱਖੀ ਹ੍ਵੈ ਗਿਰਾ ਬਖਾਨੀ।
ਦੋਨਹੁੰ[1] ਦੋਸ਼ ਤੋਹਿ ਮੈਂ ਭਾਰੀ।
ਤਿਨ ਕੇ ਸਮ ਤੇਰੀ ਮਤਿ ਮਾਰੀ ॥੪੯॥
ਕਾਰ ਚੁਰਾਵਨਿ ਬੋਲਨਿ ਕੂਰ।
ਨ੍ਰਿਭੈ ਹੋਇ ਕਰਿ ਕਹਨਿ ਹਦੂਰ।'
ਸੁਨਤਿ ਦੁਖ੍ਯੋ ਚੇਤਾ ਚਿਤ ਮਾਂਹੀ।
ਸ੍ਵਾਮੀ ਮਹਿਂ ਨਿਸ਼ਚਾ ਉਰ ਨਾਂਹੀ[1] ॥੫੦॥
[1] 'ਬਾਲ ਬੈਸ ਕੀ ਬੁੱਧਿ ਨ ਧਰੀਅਹਿ।
ਹਮ ਸਮ ਕੋ ਇਨ ਨਹੀਂ ਉਚਰੀਅਹਿ।
ਸ੍ਰੀ ਗੁਰ ਰਾਮਦਾਸ ਤੇ ਆਦਿ।
ਰਹੇ ਮਸੰਦ ਕਰਤਿ ਮਿਰਜਾਦ ॥੫੧॥
ਮਨ ਭਾਵਤਿ ਲਜਾਵਤਿ ਅਰ ਖਰਚਹਿਂ।
ਸੰਗਤਿ ਸਗਰੀ ਤਿਨ ਕੌ ਅਰਚਹਿਂ।
ਅਬਿ ਲੌ ਨਹੀਂ ਆਪ ਨੇ ਜਾਨੀ।
ਧਰਹਿਂ ਧੀਰ ਸਭਿ ਲੇਹੁ ਪਛਾਨੀ' ॥੫੨॥
ਸੁਨਿ ਸਤਿਗੁਰ ਨੇ ਨਿਸ਼ਚੇ ਕਰੇ।
-ਧਨ ਤੇ ਅੰਧ ਮਹਾਂ ਮਦ ਭਰੇ।
ਸਰਬ ਗੁਰਨਿ ਕੇ ਆਗੇ ਏਹੀ।
ਦਰਬ ਚੁਰਾਵਤਿ ਸਦਾ ਰਹੇਹੀ ॥੫੩॥
ਮੁਝ ਕੋ ਬਾਲਿਕ ਬੁੱਧਿ ਪਛਾਨਤਿ।
ਸਤਿਗੁਰ ਭੇਦ ਨਹੀਂ ਮਨ ਮਾਨਤਿ।
ਉਚਿਤ ਸਜ਼ਾਇ ਮਹਾਂ ਅਪਰਾਧੀ।
ਸ਼ਰਧਾ ਕੀ ਨ ਸਾਧਨਾ ਸਾਧੀ[1]- ॥੫੪॥
ਇਮ ਵਿਚਾਰ ਕਰਿ ਤੂਸ਼ਨਿ ਧਾਰੀ।
ਅਪਰ ਪ੍ਰਸੰਗਨਿ ਬਾਤ ਉਚਾਰੀ।

[1]ਭਾਵ ਧਨ ਦਾ ਚੁਰਾਵਨਾ ਤੇ ਭੈ ਬਿਨਾਂ ਹੋਕੇ ਝੂਠ ਬੋਲਨਾ।

[1]ਚੇਤੋ ਦੇ) ਅੰਦਰ ਗੁਰੂ ਜੀ ਤੇ ਭਰੋਸਾ ਨਹੀਂ ਹੈ।

[1]ਮਸੰਦ ਕਹਿੰਦਾ ਹੈ।

[1]ਸ਼ਰਧਾ ਦੀ ਸਾਧਨਾ ਨਹੀਂ ਸਾਧੀ।

ਚਹਤਿ ਬਿਨਾਸ਼ਨ ਮੂਢ ਗੁਮਾਨੀ।
ਮਹਾਂ ਲੋਭ ਤੇ ਜਿਨ ਮਤਿ ਹਾਨੀ
॥੫੫॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਮਸੰਦਨ' ਪ੍ਰਸੰਗ ਬਰਨਨੰ ਨਾਮ ਚਤੁਰਦਸ਼ਮੋਂ ਅੰਸੂ ॥੧੪॥

## ੧੫. [ਚੇਤੋ ਮਸੰਦ ਦਾ ਖੋਟ]

੧੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੬

ਦੋਹਰਾ:

ਚਹੁੰਦਿਸ਼ਿ ਸੰਗਤਿ ਦੁਖੀ ਲਖਿ, -ਕੂਰ ਮਸੰਦ ਬਿਲੰਦ।
ਸ਼ਰਧਾ ਰਹਿਬੇ ਦੇਤਿ ਨਹਿਂ, ਲੇ ਧਨ ਤਾੜਤਿ ਮੰਦ† ॥੧॥ †ਪਾ:-ਤਾੜ ਬਿਲੰਦ।

ਚੌਪਈ:

ਅਨਿਕ ਪ੍ਰਕਾਰਨਿ ਕੇ ਸਿਖ ਮੇਰੇ।
ਘਾਟ ਬਾਢ ਕੋ ਨੀਚ ਉਚੇਰੇ।
ਕੇਚਿਤ ਨਿਰਧਨ ਕੋ ਧਨਵਾਨ।
ਕੋ ਪ੍ਰੇਮੀ, ਕੋ ਨੇਮੀ ਮਾਨ ॥੨॥
ਕੇਚਿਤ ਕੋਮਲ ਪਰਉਪਕਾਰੀ।
ਕੇਚਿਤ ਅਨਖੀ ਨਹਿਂ ਨ ਸਹਾਰੀ[1]। [1]ਜ਼ਰਾ ਜਿੰਨੀ ਗਲ ਨਹੀਂ ਸਹਾਰਦੇ।
ਕੇਚਿਤ ਮੂਰਖ, ਕੇਚਿਤ ਪੰਡਤ।
ਗੁਰਮੁਖ ਸਨਮੁਖ, ਪਰਮਤਿ ਖੰਡਤਿ[1] ॥੩॥ [1]ਕਈ) ਪਰਾਏ ਮਤਾਂ ਨੂੰ ਖੰਡਨ ਕਰਨ ਵਾਲੇ।
ਸ਼ਰਧਾ ਦ੍ਰਿਢ, ਅਨ† ਦ੍ਰਿਢ ਉਰ ਧਾਰੀ[1]‡। [1]ਕਈ) ਪੱਕੀ ਸ਼ਰਧਾ ਰਿਦੇ ਵਿਚ ਧਾਰਨ ਵਾਲੇ (ਤੇ ਕਈ) ਕੱਚੀ (ਸ਼ਰਧਾ ਵਾਲੇ ਹਨ)। †ਪਾ:-ਮਨ। ‡ਪਾ:-ਉਪਕਾਰੀ।
ਕੋ ਕਠੋਰ ਕੋ ਕਰਤਿ ਉਚਾਰੀ।
ਬਸੀ ਮਸੰਦਨਿ ਸੰਗਤਿ ਰਹੀ।
ਤੌਂ ਸਿੱਖੀ ਨਿਬਹੈ ਜਗ ਨਹੀਂ ॥੪॥
ਹਮ ਸ਼ਰੀਰ ਲਗਿ ਗੁਰੂ ਰਹੇ ਹੈਂ।
ਸੁਧਿ ਸੰਗਤਿ ਕੀ ਸਦਾ ਲਹੇ ਹੈਂ।
ਇਸ ਬਿਧਿ ਹਮਰੇ ਰਹੇ ਪਿਛਾਰੀ[1]। [1]ਜੇ ਇਸੇ ਤਰ੍ਹਾਂ ਰਹੇ ਸਾਡੇ ਪਿਛੋਂ।
ਨ੍ਰਿਭੈ ਹੋਇ ਦੁਖ ਦੇਂ ਪੁਨ ਭਾਰੀ ॥੫॥
ਇਨ ਤੇ ਸੰਗਤਿ ਸਰਬ ਛੁਰਾਵੈਂ।
ਦੇਂ ਸਿਖ ਕਾਰ ਆਪ ਹੀ ਆਵੈਂ[1]-। [1]ਆਪ ਹੀ ਆਕੇ ਸਿੱਖ ਕਾਰ ਦੇਵਨ।
ਇਮ ਚਿਤਵਤਿ ਬੀਤਯੋ ਕਿਤ ਕਾਲਾ।
ਸਦਾ ਸੰਗਤਾਂ ਆਇਂ ਬਿਸਾਲਾ ॥੬॥
ਬਡੀ ਮਾਤ ਅਰੁ ਗੁਜਰੀ ਪਾਸ।
ਚੇਤੋ ਆਦਿਕ ਕਹਿਂ ਅਰਦਾਸ।
'ਗੁਰ ਕੀ ਬੈਸ ਬਾਲ ਬੁਧਿ ਅਹੈ†। †ਚੇਤੋ ਨੇ ਕਿੰਨੀ ਵੇਰ ਸਤਿਗੁਰਾਂ ਨੂੰ ਬਾਲਕ ਕਿਹਾ ਹੈ, ਇਸ ਤੋਂ ਸ਼ੱਕ ਪੈਂਦਾ ਹੈ ਕਿ ਮਸੰਦਾਂ ਦਾ ਸੁਧਾਰ ਇਸ

ਤੋਂ ਪਹਿਲੋਂ ਹੋ ਚੁੱਕਾ ਹੈ, ਕਿਉਂਕਿ ਇਸ ਵੇਲੇ ਗੁਰੂ ਜੀ ਦੀ ਆਰਬਲਾ ਤ੍ਰੀਹਾਂ ਦੇ ਲਗਪਗ ਹੈ।

ਨਿਠੁਰ ਮਸੰਦਨਿ ਕੋ ਬਚ ਕਹੈਂ ॥੭॥
ਜਿਨ ਅਧੀਨ ਹੈ ਸੰਗਤਿ ਸਾਰੀ।
ਬਿਗਰਿ ਮਸੰਦ ਸੁ ਦੇਹਿਂ ਬਿਗਾਰੀ।
ਯਾਂ ਤੇ ਤੁਮ ਸੁਤ ਕੋ ਸਮੁਝਾਵਹੁ।
ਚਹੂੰ ਦਿਸ਼ਿਨਿ ਮਹਿਂ ਨਹਿਂ ਬਿਗਰਾਵਹੁ ॥੮॥
ਕਰਿਬੋ ਗੁਰੂ ਮਸੰਦਨ ਹਾਥ।
ਨਾਥ ਬਨਾਇ[1] ਨਿਵਾਵਹਿਂ ਮਾਥ।
ਸੋਈ ਗੁਰੁ, ਪੂਜਹਿਂ ਤਿਸ ਆਇ।
ਗਨ ਮਸੰਦ ਜਿਹ ਸੀਸ ਨਿਵਾਇਂ ॥੯॥
ਪੂਰਬ ਗੁਰ ਨਹਿਂ ਕਿਨਹੁਂ ਬਿਗਾਰੇ।
ਰਹੇ ਮਸੰਦਨਿ ਕੇ ਅਨੁਸਾਰੇ।
ਜਿਸ ਕੋ ਚਾਹਤਿ ਰਹੇ ਪੁਜਾਵਤਿ।
ਸਭਿ ਗੁਰ ਬੰਸ ਗੁਰੂ ਕਹਿਲਾਵਤਿ ॥੧੦॥
ਇਹ ਰੁਖ਼ ਫਿਰੇ ਰਹਤਿ, ਨਹਿਂ ਮੇਲਹਿਂ।
ਦੇਨਿ ਲੇਨਿ ਹਿਤ ਨਹਿਂਨ ਸਕੇਲਹਿਂ[1]।
ਕਿਮ ਨਿਰਬਾਹ ਹੋਇਗੋ ਐਸੇ?
ਰਹੈਂ ਮਸੰਦਨ ਸੋਂ ਅਬਿ ਜੈਸੇ[1]' ॥੧੧॥
ਸੁਨਿ ਮਾਤਾ ਤਿਨ ਕੋ ਲਖਿ ਸਾਚੇ।
ਪੁੱਤ੍ਰ ਨਿਕਟ ਹੁਇ ਗਿਰਾ ਉਬਾਚੇ।
'ਚਹੁਂ ਦਿਸ਼ ਮਹਿਂ ਸਿਖ ਸੇਵਕ ਬ੍ਰਿੰਦ।
ਕੋ ਸਮੀਪ ਕੋ ਦੂਰ ਬਿਲੰਦ ॥੧੨॥
ਕੋ ਪ੍ਰੇਮੀ ਦਰਸ਼ਨ ਹਿਤ ਆਵੈ[1]।

[1]ਸ੍ਵਾਮੀ ਬਣਾਕੇ (ਗੁਰੂ ਜੀ ਨੂੰ)।

[1]ਏਹ (ਗੁਰੂ ਜੀ ਮਸੰਦਾਂ ਨਾਲ) ਰੁਖ ਫੇਰੀ ਰਖਦੇ ਹਨ, ਮਿਲਾਪ ਨਹੀਂ ਕਰਦੇ; (ਸਿਰੋਪਾ) ਦੇਣ (ਤੇ ਭੇਟਾ) ਲੈਣ ਵਾਸਤੇ (ਮਸੰਦਾਂ ਨੂੰ) ਇਕੱਤ੍ਰ ਨਹੀਂ ਕਰਦੇ। (ਅ) ਗਿਆਨੀ ਐਉਂ ਬੀ ਲਾਉਂਦੇ ਹਨ:-(ਜੇ) ਏਹ (ਮਸੰਦ) ਮੂੰਹ ਫੇਰੀ ਰੱਖਣਗੇ ਤਾਂ ਮੇਲੇ ਨਹੀਂ ਹੋਣਗੇ ਤੇ ਗੁਰੂ ਜੀ ਨੂੰ ਭੇਟਾ ਦੇਣ ਤੇ ਸਿਰੋਪਾ ਲੈਣ ਲਈ (ਸੰਗਤਾਂ) ਇਕੱਤ੍ਰ ਨਹੀਂ ਕਰਨਗੇ ਤਾਂ......।

[1]ਜੇ ਮਸੰਦਾਂ ਨਾਲ ਗੁਰੂ ਜੀ ਐਉਂ ਰਹੇ ਜਿਵੇਂ ਹੁਣ (ਰਹਿੰਦੇ ਹਨ)।

[1]ਕੋਈ (ਕੋਈ) ਪ੍ਰੇਮੀ ਦਰਸ਼ਨ ਵਾਸਤੇ ਆਂਵਦਾ ਹੈ।

ਨਾਤੁਰੁ ਕਾਰ ਜੁ ਗੁਰ ਅਰਪਾਵੈਂ[1]।

[1]ਨਹੀਂ ਤਾਂ ਜੇਹੜੀ ਕਾਰ (ਸਿੱਖ ਦੂਰ ਦੇ) ਗੁਰੂ ਜੀ ਨੂੰ ਅਰਪਦੇ ਹਨ।

ਸੋ ਸਭਿ ਸੰਚਯ ਕਰਹਿਂ ਮਸੰਦ।
ਦੇਸ਼ ਬਿਦੇਸ਼ਨ ਦੂਰ ਬਿਲੰਦ ॥੧੩॥
ਅਪਨੋ ਖਾਨ ਪਾਨ ਭੀ ਕਰੈਂ।
ਅਪਰ ਲਜਾਇ ਤੁਮ ਆਗੈ ਧਰੈਂ।
ਇਹ ਕਦੀਮ ਗੁਰ ਘਰ ਕੀ ਰੀਤਿ।
ਕਰਹੁ ਆਪ ਭੀ ਇਸ ਮਹੁਂ ਪ੍ਰੀਤਿ' ॥੧੪॥
ਸ੍ਰੀ ਗੁਰ ਭਨਜੋਂ 'ਸੰਗਤਾਂ ਮੇਰੀ।
ਕੀਨਿ ਮਸੰਦਨਿ ਦੁਖੀ ਘਨੇਰੀ।
ਇਹ ਗਤਿ ਮੋ ਤੇ ਸਹਜੋ ਨ ਜਾਇ।
ਨਿਸ ਬਾਸੁਰ ਸਿਖ ਗੁਰੂ ਧਿਆਇਂ' ॥੧੫॥
ਇਸ ਪ੍ਰਕਾਰ ਮਾਤਾ ਬਹੁ ਬਾਰੀ।
ਹੇਤੁ ਮਸੰਦਨਿ ਕਰਹਿ ਉਚਾਰੀ।
ਕੇਤਿਕ ਸਮਾ ਬਿਤਾਵਨਿ ਕੀਨਾ।
ਆਵਹਿ ਸੰਗਤਿ ਨੀਤ ਨਵੀਨਾ ॥੧੬॥
ਜਿਸ ਤੇ ਚੇਤੋ ਲੇਤਿ ਅਕੋਰ।
ਸੋ ਸਿਖ ਆਯਹੁ ਦਰਸ਼ਨ ਲੋਰਿ।
ਆਗੇ ਸੁੰਦਰ ਭੇਟ ਪਠਾਈ।
ਪੁਨ ਆਯੋ ਗੁਰ ਦੇਖਨਿ ਤਾਂਈ ॥੧੭॥
ਇਕ ਚੂਰਾ ਗੈਂਡੇ[1] ਕੋ ਬਨਜੋ।

[1]ਗੈਂਡੇ (ਦੇ ਚੰਮ) ਦਾ ਚੂੜਾ। ਗੈਂਡਾ ਇਕ ਵੱਡਾ ਪਸ਼ੂ ਹੈ ਜਿਸ ਦੇ ਨੱਕ ਪੁਰ ਸਿੰਗ ਹੁੰਦਾ ਹੈ। ਇਸ ਦਾ ਚਮੜਾ ਡਾਢਾ ਸਖਤ ਹੁੰਦਾ ਹੈ, ਢਾਲਾਂ ਇਸੇ ਦੀਆਂ ਬਣਦੀਆਂ ਸਨ। ਕਈ ਵੇਰ ਸੋਟੀਆਂ ਤੇ ਹੋਰ ਕੀਮਤੀ ਚੀਜ਼ਾਂ ਸੋਨੇ ਦੀ ਜੜਤ ਵਾਲੀਆਂ ਬੀ ਇਸ ਤੋਂ ਬਣਾਉਂਦੇ ਹਨ। ਹਿੰਦੂ ਇਸ ਦੇ ਚਮੜੇ ਨੂੰ ਪਵਿੱਤ੍ਰ ਮੰਨਦੇ ਹਨ।

ਜਰਜੋ ਜਰਾਉ ਸੁ ਹੀਰਨਿ ਸਨਜੋ।
ਅਦਭੁਤ ਸੁੰਦਰ ਅਧਿਕ ਸੁਹਾਯੋ।
ਕਿਸ ਕਾਰਨ ਸਿਖ ਕੇ ਕਰ ਆਯੋ ॥੧੮॥
ਬਸਤੁ ਅਮੋਲਕ ਮਹਾਂ ਜਰਾਊ।
ਨਿਰਧਨ ਸਿਖ ਲੇ ਕੀਨਿ ਦੁਰਾਊ।

ਤੁਰਕ ਨਹੀਂ ਕੋ ਬਲ ਕਰਿ ਲੇਈ।
ਇਸ ਕਾਰਨ ਤੇ ਨਹੀਂ ਦਿਖੇਈ ॥੧੯॥
ਦੁਰਜੋ ਦੁਰਜੋ ਬੇਚਨ ਕੋ ਚਹਜੋ[1]।
ਬਿਕਜੋ ਨ ਕਿਤ, ਨਹਿਂ ਧਨ ਕੋ ਲਹਜੋ।
ਚਿਰੰਕਾਲ ਕੋ ਘਰ ਮੈਂ ਧਰਜੋ।
ਏਕ ਦਿਵਸ ਸਿਖ ਰਿਦੈ ਬਿਚਰਜੋ ॥੨੦॥
-ਇਹ ਗੁਰ ਘਰ ਕੇ ਲਾਇਕ ਅਹੈ।
ਅਪਰ ਥਾਨ ਨਹਿਂ ਉਚਿਤਾ ਲਹੈ-।
ਤਬਿ ਮਸੰਦ ਚੇਤੋ ਤਹਿਂ ਗਯੋ।
ਉਗਰਾਹਤਿ ਗੁਰ ਕਾ ਰਸੁ ਭਯੋ ॥੨੧॥
ਸਿਖ ਨੇ ਗੁਰ ਮਸੰਦ ਕੋ ਜਾਨਿ।
ਸੋ ਚੂਰਾ ਦੀਨਸਿ ਇਸ ਪਾਨ।
ਕਹਜੋ ਕਿ 'ਗੁਰ ਕੀ ਮਾਤਾ ਹਾਥ[1]।
ਤਿਨ ਹਿਤ ਦੀਨਿ ਪ੍ਰੇਮ ਕੇ ਸਾਥ ॥੨੨॥
ਮਮ ਦਿਸ਼ਿ ਤੇ ਬੰਦਨ ਕਰਿ ਨੀਕੇ।
ਅਰਪਹੁ ਸ੍ਰੀ ਗੁਰ ਚਰਨ ਨਜੀਕੇ।'
ਅਪਰ ਕਾਰ ਧਨ ਗਨ ਕੋ ਲੈ ਕੈ।
ਅਰੁ ਚੂਰਾ ਲੀਨਸਿ ਹਰਖੈ ਕੈ ॥੨੩॥
ਆਨਿ ਅਨੰਦਪੁਰਿ ਬਿਖੈ ਪ੍ਰਵੇਸ਼ਾ।
ਨਿਜ ਘਰਿ ਮਹਿਂ ਬਸਿ ਨਿਸਾ ਅਸ਼ੇਸ਼ਾ।
ਨਿਜ ਇਸਤ੍ਰੀ ਕੋ ਤਬਹਿ ਦਿਖਾਯੋ।
ਦੇਖਤਿ ਹੀ ਤਿਹ ਚਿਤ ਬਿਰਮਾਯੋ ॥੨੪॥
'ਇਹ ਚੂਰਾ ਮੁਝ ਕੋ ਪਤਿ! ਦੀਜੈ।
ਮਹਾਂ ਅਮੋਲਕ ਰੁਚਿਰ ਲਖੀਜੈ।'
ਤਿਯ ਕੇ ਕਹੇ ਗਈ ਮਤਿ ਮਾਰੀ।
ਪਹਿਰਾਇਸੁ ਤਿਹ ਹਾਥ ਮਝਾਰੀ ॥੨੫॥
ਕੁਛ ਧਨ ਲੇ ਨਿਜ ਘਰਿ ਮਹਿਂ ਰਾਖਾ।

[1]ਚੋਰੀ ਚੋਰੀ ਵੇਚਣਾ ਚਾਹਿਆ।

[1]ਹੱਥ ਵਿਚ (ਪਹਿਨਣ ਵਾਸਤੇ)।

ਹੋਤਿ ਪ੍ਰਾਤਿ ਗੁਰ ਦਰਸੁ ਭਿਲਾਖਾ।
ਦੀਨਸਿ ਕਾਰ ਖਜ਼ਾਨੇ ਪਾਇ।
ਰਹ੍ਯੋ ਸਮੀਪ ਬਹੁਰ ਤਿਸ ਭਾਇ ॥੨੬॥
ਜਿਸ ਸਿਖ ਨੇ ਚੂਰਾ ਕਰ ਦੀਨ।
ਸੋ ਆਯੋ ਦਰਸ਼ਨ ਇਛ ਕੀਨਿ।
ਪ੍ਰਥਮ ਮਿਲ੍ਯੋ ਚੇਤੋ ਕੇ ਸਾਥ।
ਬੂਝਨਿ ਕੀਨਿ ਭੇਟ ਕੀ ਗਾਥ ॥੨੭॥
'ਗੁਰ ਢਿਗ ਕਰੀ ਕਿ ਨਹੀਂ ਪੁਚਾਵਨਿ।
ਮੈਂ ਜੋ ਦਯੋ ਧਾਰਿ ਮਨ ਭਾਵਨਿ।'
ਸੁਨਿ ਚੇਤੋ ਕਹ੍ਯੋ 'ਤੈਂ ਜੋ ਦੀਨਿ।
ਸੋ ਮੈਂ ਗੁਰੂ ਅਰਪਬੋ ਕੀਨ ॥੨੮॥
ਬਹੁਤ ਖੁਸ਼ੀ ਗੁਰ ਕੀ ਤਬਿ ਹੋਈ।
ਸੁਖ ਭੋਗਹੁ ਨਹਿਂ ਸੰਸੈ ਕੋਈ।'
ਕੂਰ ਕਹ੍ਯੋ ਮੂਰਖ ਨੇ ਜਬੈ।
ਚਿੰਤਾ ਬਯਾਪੀ ਚਿਤ ਅਤਿ ਤਬੈ ॥੨੯॥
-ਅਸ ਚੂਰਾ ਬਹੁਮੋਲਾ ਸੁੰਦਰ।
ਅਪਰ ਨਹੀਂ ਸਿੱਖੀ ਕੇ ਅੰਦਰ।
ਸਤਿਗੁਰ ਨਿਕਟ ਜਾਇ ਮਤ ਕਹੈ।
ਤੌਂ ਮਮ ਭੇਤ ਸਕਲ ਜਨ ਲਹੈਂ[1] ॥੩੦॥

[1]ਸਾਰੇ ਲੋਕੀ ਜਾਣ ਲੈਣਗੇ।

ਯਾਂ ਤੇ ਜਤਨ ਕਰਹੁਂ ਅਬਿ ਐਸੇ।
ਇਹ ਸਿਖ ਗੁਰ ਢਿਗ ਜਾਇ ਨ ਜੈਸੇ-।
ਮਿਲ੍ਯੋ ਸੁ ਦ੍ਵਾਰਪਾਲ ਸੰਗ ਜਾਇ।
ਕਛੁਕ ਦਰਬ ਦੇ ਕਹ੍ਯੋ ਸੁਨਾਇ ॥੩੧॥
'ਇਹ ਸਿਖ ਅੰਤਰ ਪ੍ਰਵਿਸ਼ਹਿ ਨਾਂਹੀ।
ਦੇਖਿ ਰਖਹੁ ਸਿਮਰਹੁ ਮਨ ਮਾਂਹੀ[1]।
ਇਹ ਸਤਿਗੁਰ ਕੋ ਜਾਇ ਅਕਾਵੈ।
ਮਤਿ ਹੀਨਾ ਮਾਂਗਨਿ ਚਲਿ ਆਵੈ ॥੩੨॥

[1]ਭਾਵ ਯਾਦ ਰੱਖਣਾ।

ਅੱਗਜਾਨੀ ਜਾਨਤਿ ਕੁਛ ਨਾਂਹੀ।
ਨਹਿਂ ਚੁਪ ਰਹਿਤ ਗੁਰੂ ਕੇ ਪਾਹੀ।
ਨਹਿਂ ਕਿਸ ਕਾਲ ਪ੍ਰਵੇਸ਼ਨਿ ਦੀਜੈ।
ਦ੍ਰਿਸ਼ਟ ਬਿਖੈ ਇਸ ਕੋ ਰਖਿ ਲੀਜੈ' ॥੩੩॥
ਇਸ ਪ੍ਰਕਾਰ ਬਹੁ ਕਰਿ ਤਕਰਾਈ।
ਚੇਤੋ ਚਿਤ ਮੇਟੀ ਦੁਚਿਤਾਈ।
ਦੇਖਿ ਸਮੋਂ ਸਿਖ ਜਾਵਨਿ ਲਾਗਜੋ।
ਦ੍ਵਾਰਪਾਲ ਹਟਕਤਿ ਤਿਹ ਆਗਜੋ[1] ॥੩੪॥ [1]ਅੱਗੋਂ।
ਚੇਤੋ ਸਾਥ ਮਿਲਜੋ ਬਚ ਮਾਨੇ।
ਸਿਖ ਕੋ ਅੰਤਰ ਦੇਇ ਨ ਜਾਨੇ।
ਇਕ ਦੁਇ ਦਿਨ ਸਿਖ ਫਿਰਿ ਫਿਰਿ ਗਯੋ।
ਨਹੀਂ ਗੁਰੂ ਕੋ ਦਰਸ਼ਨ ਭਯੋ ॥੩੫॥
ਅਤਿ ਮੁਰਝਾਇ ਬਿਸੂਰਤ ਉਰ ਮੈਂ।
-ਦਰਸ਼ਨ ਹਿਤ ਮੈਂ ਆਨੰਦਪੁਰਿ ਮੈਂ।
ਚਲਿ ਆਯੋ ਕਰਿ ਪ੍ਰੇਮ ਬਿਸਾਲਾ।
ਕੋ ਕਾਰਨ ਭਾ ਮੁਝ ਕੋ ਟਾਲਾ ॥੩੬॥
ਅਪਰ ਸਿੱਖ ਗਨ ਦਰਸ਼ਨ ਪਾਵਹਿਂ।
ਇਕ ਆਵਹਿਂ ਇਕ ਚਲਿ ਪੁਨ ਜਾਵਹਿਂ।
ਗੁਰ ਸਰਬੱਗਜ ਅਵੱਗਜਾ ਮੇਰੀ।
ਬਰਜਜੋ ਦਰਸ਼ਨ ਤੇ ਕੋ ਹੇਰੀ[1]- ॥੩੭॥ [1]ਕੇਹੜੀ ਵੇਖਕੇ (ਅਵੱਗਜਾ)।
ਰਿਦੈ ਬਿਚਾਰਤਿ ਆਰਤ[1] ਹੋਵਤਿ। [1]ਦੁਖੀ।
ਨਿਜ ਮਹਿਂ ਦੋਸ਼ ਨਹੀਂ ਕੋ ਜੋਵਤਿ।
ਜਹਿਂ ਬੈਠਜੋ ਤਹਿਂ ਬੈਠਜੋ ਰਹੈ।
ਜਿਤ ਦੇਖਤਿ, ਦੇਖਤਿ ਨਹਿਂ ਲਹੈ[1] ॥੩੮॥ [1]ਜਿੱਧਰ ਦੇਖਦਾ ਹੈ ਦੇਖਦਿਆਂ ਨਹੀਂ ਜਾਣਦਾ (ਕਿ ਕੀ ਵੇਖਦਾ ਹਾਂ)।
ਹੁਇ ਦਿਲਗੀਰ ਵਹਿਰ ਕੋ ਗਯੋ।

ਇਕ ਤਰੁ ਤਰੇ ਜਾਇ ਥਿਤ ਭਯੋ।
ਚਿਤਵਤਿ ਗੁਰ ਮੂਰਤਿ ਚਿਤ ਮਾਂਹੀ।
ਪ੍ਰਾਪਤਿ ਭਯੋ ਸ਼ਾਂਤਿ ਕੋ ਨਾਂਹੀ ॥੩੯॥
ਗਿਨਤੀ ਗਿਨਤਜੋ ਬਿਨਤੀ ਭਨੈ।
'ਹੇ ਪ੍ਰਭੁ! ਆਪ ਕ੍ਰਿਪਾ ਕੇ ਸਨੈ।
ਅੰਤਰਜਾਮੀ ਜਾਨਹੁ ਸਾਰੇ।
ਜੇ ਅਵਗਨ ਮਮ ਬਡੋ ਚਿਤਾਰੇ ॥੪੦॥
ਮੁਝ ਕੋ ਸੁਧ[1] ਕਿਸ ਬਿਧਿ ਕਰਿ ਦੇਵੈਂ।
ਦਾਸ ਆਪਨੋ ਉਰ ਲਖਿ ਲੇਵੈਂ।'
ਇੱਤਜਾਦਿਕ ਮਨ ਤੇ ਕਰਿ ਬਿਨਤੀ।
ਚਰਨ ਕਮਲ ਚਿਤਵਤਿ ਅਤਿ ਗਿਨਤੀ ॥੪੧॥
ਦਾਸ ਰਿਦੇ ਕੀ ਸਭਿ ਬਿਧਿ ਜਾਨੀ।
ਖੋਟ ਮਸੰਦਨ ਜੇ ਮਨ ਮਾਨੀ[1]।
ਤਾਤਕਾਲ ਇਕ ਸਿੱਖ ਪਠਾਯੋ।
ਤਿਸ ਤਰੁ ਕੇ ਤਰ, ਪਤੋ ਬਤਾਯੋ[1] ॥੪੨॥
ਜਾਇ ਬਿਲੋਕਜੋ ਬੈਠਜੋ ਤਹਾਂ।
ਬਦਨ ਮਲੀਨ ਦੀਨ ਮਨ ਮਹਾਂ।
'ਚਲਹੁ ਬੁਲਾਵਹਿਂ ਸਤਿਗੁਰ ਤੋਹੀ।
ਕੋ ਜਾਨੈ ਕੋ ਕਾਰਜ ਹੋਹੀ' ॥੪੩॥
ਸੁਨਿ ਹਰਖਜੋ ਉਠਿ ਸੰਗ ਸਿਧਾਰਾ।
ਚਲਿ ਆਯੋ ਸਤਿਗੁਰ ਕੇ ਦ੍ਵਾਰਾ।
ਦ੍ਵਾਰਪਾਲ ਕਹਿ 'ਜਾਨ ਨ ਪਾਵਹਿ।'
ਸਿਖ ਕਹਿ 'ਸਾਹਿਬ ਆਪ ਬੁਲਾਵਹਿਂ' ॥੪੪॥
ਅੰਤਰ ਜਾਇ ਪ੍ਰਵੇਸ਼ਤਿ ਭਯੋ।
ਅੰਤ ਮਸੰਦਨ ਕੋ ਜਨੁ ਅਯੋ।
ਕੂਰਨ ਕੋ ਕਿਦਾਰ ਜਨੁ ਹਰਜੋ[1]।
ਕਰਕਾ ਗਨ ਸਿਖ ਆਵਨ ਕਰਜੋ[1] ॥੪੫॥

[1]ਖਬਰ। (ਅ) ਮਨ ਨੂੰ ਸ਼ੁਧ ਕਰ ਦਿਹੋ।

[1]ਮਨ ਦੇ ਜੋ ਹੰਕਾਰੀ ਹਨ (ਮਸੰਦ)।

[1]ਤਿਸ ਬ੍ਰਿੱਛ ਦੇ ਹੇਠ ਦਾ ਪਤਾ ਦੱਸਿਆ (ਦਾਸ ਨੂੰ)।

[1]ਮਾਨੋ ਝੂਠਿਆਂ ਦਾ ਖੇਤ ਹਰਿਆ ਸੀ।

[1]ਮਾਨੋਂ ਗੜਿਆਂ ਦਾ ਬਦਲ ਰੂਪੀ ਸਿੱਖ (ਹਰਾ ਖੇਤ ਨਾਸ਼ ਕਰਨ ਨੂੰ) ਆਇਆ ਹੈ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਮਸੰਦਨ' ਪ੍ਰਸੰਗ ਬਰਨਨੰ ਨਾਮ ਪੰਚਦਸ਼ਮੋ ਅੰਸੂ ॥੧੫॥

## ੧੬. [ਚੇਤੋ ਮਸੰਦ ਦਾ ਖੋਟ। ਸਜ਼ਾ]

੧੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੭

ਦੋਹਰਾ:

ਸਿੱਖ ਪ੍ਰਵੇਸ਼ਜੋ ਅੰਤਰੇ, ਪ੍ਰੇਮ ਨਿਰੰਤਰ ਧਾਰਿ।
ਕਲਗ਼ੀਧਰ ਦਰਸਜੋ ਤਬਹਿ, ਲਖਿ ਸਭ ਜਗ[1] ਕਰਤਾਰ ॥੧॥ [1]ਜਗਤ ਦਾ।

ਚੌਪਈ:

-ਪਾਰਬ੍ਰਹਮ ਕੀ ਮੂਰਤਿ ਜੋਤਿ-।
ਲਖਿ ਕਰਿ[1] ਸਿਖ ਕੇ ਪ੍ਰੇਮ ਉਦੋਤ। [1]ਪਾਰਬ੍ਰਹਮ ਦੀ ਜਜੋਤ ਹੀ (ਇਹ) ਮੂਰਤ ਹੈ ਐਸਾ ਲਖਕੇ।
ਪਰਜੋ ਚਰਨ ਪਰ ਬੰਦਨ ਕੀਨਿ।
ਪੁਨ ਸਨਮੁਖ ਬੈਠਜੋ ਸੁਖ ਲੀਨ ॥੨॥
ਕ੍ਰਿਪਾ ਧਾਰਿ ਗੁਰ ਮ੍ਰਿਦੁਲ ਅਲਾਯੋ।
'ਹੇ ਪ੍ਰਿਯ ਸਿਖ! ਹਮ ਹਿਤ ਕਜਾ ਲਜਾਯੋ?'
ਸੁਨਤਿ ਹਾਥ ਜੋਰੇ ਤਬਿ ਕਹਜੋ।
'ਅਦਭੁਤ ਚੂਰਾ[1] ਮੈਂ ਕਿਤ ਲਹਜੋ[2] ॥੩॥ [1]ਚੂੜਾ। [2]ਵੇਖਿਆ ਸੀ।
ਲਾਯਕ ਜਾਨਿ ਆਪ ਕੇ ਘਰ ਕੀ।
ਪ੍ਰਥਮ ਪਠਜੋ ਮੈਂ, ਪ੍ਰੀਤੀ ਉਰ ਕੀ।
ਗੁਰ ਕੁਦਰਤਿ ਤੇ[1] ਮਮ ਕਰ ਆਯੋ। [1]ਭਾਵ ਆਪਦੀ ਸ਼ਕਤੀ ਕਰਕੇ।
ਰੁਚਿਰ ਜਰਾਉ ਜਰਜੋ ਦਿਪਤਾਯੋ ॥੪॥
ਜਬਰ ਜਵਾਹਰ ਜਿਸ ਪਰ ਜਰੇ।
ਕਿਸ ਕਾਰੀਗਰ ਨੇ ਸ਼ੁਭ ਕਰੇ।
ਅਬਿ ਮਨ ਦਰਸ਼ਨ ਕੋ ਲਲਚਾਵਾ।
ਰਹਜੋ ਨ ਗਯੋ ਆਪ ਚਲਿ ਆਵਾ' ॥੫॥
ਸ਼੍ਰੀ ਗੁਰ ਕਹਜੋ 'ਨ ਹਮ ਨੇ ਹੇਰਾ।
ਹੁਤੋ ਬਿਭੁਖਨ ਪਠਜੋ ਜੁ ਤੇਰਾ।
ਕਿਸ ਕੋ ਦਯੋ? ਬਤਾਵਨਿ ਕਰੀਐ।
ਨਹੀਂ ਦੁਰਾਵਨ ਤਿਸਹਿ ਬਿਚਰੀਅਹਿ[1]' ॥੬॥ [1]ਉਸਦਾ (ਨਾਮ) ਲੁਕਾਉਣ ਦੀ ਨਾ ਸੋਚ ਕਰਨੀ।
[1] 'ਮਹਾਂਰਾਜ ਜੀ! ਮਹਾਂ ਮਸੰਦ। [1]ਸਿਖ ਨੇ ਕਿਹਾ।

ਜੋ ਗੁਰ ਕਾਰ ਲੇਤਿ ਹੈ ਬ੍ਰਿੰਦ।
ਚੇਤੋ ਨਾਮ ਮੋਟ ਤਨ ਜਾਂਹੀ।
ਮੈਂ ਸੰਭਾਰ ਦੀਨਸਿ ਤਿਸ ਪਾਂਹੀ ॥੭॥
ਲੇ ਸੰਗਤਿ ਤੇ ਬ੍ਰਿੰਦ ਅਕੋਰ।
ਗ੍ਰਹਣ ਕਰੇ ਆਯੋ ਤੁਮ ਓਰ।'
[1]ਜਿਮ ਨਹਿਂ ਜਾਨਹਿਂ ਸਭਿ ਕਿਛ ਜਾਨਿ। [1]ਸਭ ਕੁਛ ਜਾਣਨਹਾਰ (ਗੁਰੂ ਜੀ ਨੇ ਐਉਂ ਕਿ ਮਾਨੋਂ) ਨਹੀਂ ਜਾਣਦੇ (ਇਕ) ਸਿੱਖ ਘੱਲਿਆ ਕਿ ਚੇਤੋ ਨੂੰ ਲਿਆਓ ਏਧਰ।
ਸਿਖ ਭੇਜਯੋ 'ਚੇਤੋ ਇਤ ਆਨ[1]' ॥੮॥
ਬੈਠਯੋ ਹੁਤੋ ਨਿਕੇਤ ਮਝਾਰੇ।
ਕਹਯੋ 'ਚਲਹੁ ਸਤਿਗੁਰੂ ਹਕਾਰੇ।'
ਸੁਨਤਿ ਸਚਿੰਤ ਉਠਯੋ ਤਤਕਾਲਾ।
ਸਿਖ ਕੇ ਸੰਗ ਗੁਰੂ ਢਿਗ ਚਾਲਾ ॥੯॥
ਜਾਇ ਪ੍ਰਭੂ ਕੇ ਖਰੋ ਅਗਾਰੀ।
ਗੁਰ ਆਸ਼ਯ ਲਖਿ ਸਿੱਖ ਉਚਾਰੀ।
'ਸੁਨਿ ਭਾਈ! ਮੈਂ ਚੂਰਾ ਦੀਨਾ।
ਗੁਰ ਘਰ ਹਿਤ ਸਮੁਝਾਵਨ ਕੀਨਾ ॥੧੦॥
ਆਨਯੋ ਗੁਰੂ ਕਾਰ ਕੇ ਸਾਥ।
ਅਰਪਨ ਕਰਯੋ ਕਿ ਨਹਿਂ ਢਿਗ ਨਾਥ?
ਇਨਹਿਂ ਨਿਹਾਰਨਿ ਕਯੋਂਹੁਂ ਨ ਕੀਨਾ[1]? [1]ਇਨ੍ਹਾਂ (ਮਹਾਰਾਜ ਜੀ ਨੇ) ਕਿਵੇਂ ਨਹੀਂ ਦੇਖਿਆ?
ਸੋ ਤੈਂ ਆਨਿ ਕਹਹੁ ਕਿਸ ਦੀਨਾ? ॥੧੧॥
ਕਿਸ ਕਾਰਨ ਤੇ ਦਯੋ ਜਿ ਨਹਿਂ ਤਬਿ?
ਆਨ ਅਰਪਨਾ ਕਰੀਅਹਿ ਸੋ ਅਬਿ।'
ਗੁਰ ਮਾਯਾ ਚੇਤੋ ਬਿਰਮਾਯੋ।
ਲੋਭ ਲਹਿਰ ਮਹਿਂ ਗ਼ੋਤਾ ਖਾਯੋ ॥੧੨॥
ਜਿਸ ਨੇ[1] ਬਡੇ ਬਡੇ ਡਹਿਕਾਏ। [1]ਭਾਵ ਜਿਸ ਮਾਇਆ ਨੇ।
ਕਹਾ ਬਪੁਰਾ ਚੇਤੋ ਠਹਿਰਾਏ।
ਨਟ ਕਰਿ[1] ਕਹਨਿ ਲਗਯੋ ਮੁਖ ਕੂਰ। [1]ਮੁੱਕਰ ਕੇ।
'ਮੂਰਖ! ਕਰਹਿ ਨ ਤ੍ਰਾਸ ਹਜ਼ੂਰ?

॥੧੩॥
ਭੋ ਸਿਖ! ਤੂੰ ਭੋਰਾ ਮਤਿ ਹਉਰਾ।
ਬਿਸਰਜੋ ਹੋਇ, ਦੀਨਿ ਕਿਸ ਔਰਾ।
ਸਿਮਰਨ ਕਰਿ, ਦੀਨੋ ਕਿਸ ਹਾਥ?
ਮਹਾਂ ਮੇਲ ਹੋਤੋ ਜਿਹ ਸਾਥ' ॥੧੪॥
ਸੁਨਿ ਕਲਗ਼ੀਧਰ ਮ੍ਰਿਦੁਲ ਉਚਾਰੇ।
'ਭੋ ਚੇਤੋ! ਤੂੰ ਸਤਿਗੁਰ ਪਜਾਰੇ।
ਸਿਖ ਨੇ ਕੀਨਿ ਭਾਵਨਾ ਜੋਇ।
ਮੁਝ ਸੋਂ ਦੇਹੁ, ਪੁਰੀਅਹਿ ਸੋਇ ॥੧੫॥
ਲੀਜਹਿ ਫਿਰ, ਇਕ ਦੁਇ ਦਿਨ ਮਾਂਹੀ।
ਦੇਖਿ ਰਖਹਿਂ ਤੁਝ ਤੇ ਹਮ ਨਾਂਹੀ।'
ਨਿਡਰ ਹੋਇ ਕਰਿ ਕੋਪ ਉਚਾਰਜੋ।
'ਇਹੁ ਤੋਂ ਸਾਕਤ ਗੁਰ ਕੋ ਮਾਰਜੋ
॥੧੬॥
ਆਇ ਹਜ਼ੂਰ ਕੂਰ ਬਡ ਕਹਜੋ।
ਸਮੁਝ ਬਿਨਾ ਗੁਰ! ਸਚ ਕਹਿ ਗਹਜੋ[1]।

[1]ਹੇ ਗੁਰੂ ਜੀ ਆਪਨੇ ਸਮਝੇ ਬਿਨਾ ਸੱਚ ਕਰ ਮੰਨਿਆ ਹੈ।

ਸਿਖ ਬਪੁਰਾ ਕਜਾ ਇਸ ਕੋ ਭਾਖੋ[1]।

[1]ਸਿਖ ਕੰਗਲਾ ਹੈ ਇਸਦੇ ਕਹੇ ਦਾ ਕੀ (ਵਜ਼ਨ) ਹੈ [ਬਪੁਰਾ = ਵਿਚਾਰਾ, ਕੰਗਲਾ।

ਹਮ ਕੋ ਝੂਠ ਜਾਨਿ ਗੁਰ ਕਾਖੋ[1] ॥੧੭॥

[1]ਕਖ ਵਾਂਙੂ ਹੌਲਾ) ਕਰ ਰਹੇ ਹੋ (ਅ) ਗੁੱਸੇ ਹੋ ਰਹੇ ਹੋ।

ਲਾਖਹੁਂ ਲਜਾਵਹਿਂ ਦਰਬ ਅਗਾਰੀ।
ਹਮਰੀ ਸਭਿ ਦੇਸ਼ਨਿ ਪਤ ਭਾਰੀ।
ਜੌਂ ਨ ਦੇਤਿ ਸੋ ਭਿ ਪਿਖਿ ਦੇਵੈ[1]।

[1]ਜੇ (ਹੋਰ ਕਿਸੇ ਨੂੰ) ਨਾ ਦੇਵੇ (ਸਾਨੂੰ) ਦੇਖਕੇ ਉਹ ਬੀ ਦੇ ਦਿੰਦਾ ਹੈ।

ਆਗੈ ਧਰਿ ਸ਼ਰਧਾ ਗੁਰ ਸੇਵੈਂ ॥੧੮॥
ਹਮ ਬਹੁਤੇ ਨਿਜ ਕਾਜ ਸੁਧਾਰੈਂ।
ਨਹਿਂ ਕੀਮਤਿ ਉਰ ਗੁਰੂ ਬਿਚਾਰੈਂ।
ਝੂਠ ਸਾਚ ਕੋ ਬਹੁ ਬਿਵਹਾਰ।
ਨਹਿਂ ਜਾਨੈ ਗੁਰ ਇਨ ਕੀ ਸਾਰ
॥੧੯॥
ਕਜਾ ਸਿਖ ਰੰਕ ਕੂਰ ਇਹੁ ਕਹੈ।
ਹਮ ਕੋ ਤਸਕਰ ਸਮ ਗੁਰ ਲਹੈਂ।
ਵਸਤੁ ਸੈਂਕਰੇ ਹਮ ਨਿਤ ਲਜਾਵੈਂ।

ਦਿਖਰਾਵਹਿਂ ਕੋ ਨਹੀਂ ਦਿਖਾਵਹਿਂ ॥੨੦॥
ਗੁਰੂ ਖਜ਼ਾਨੇ ਅਰਪਨਿ ਕਰੈਂ।
ਸਭਿ ਗੁਰ ਨਿਕਟ ਰੀਤ ਇਮ ਧਰੈਂ।'
ਸੁਨਿ ਸਕੋਪ ਸਤਿਗੁਰੂ ਉਚਾਰੀ।
'ਲੋਭ ਲਹਿਰ ਚੇਤੋ! ਮਤਿ ਮਾਰੀ ॥੨੧॥
ਝੂਠ ਸਾਚ ਬਿਵਹਾਰ ਘਨੇਰੇ।
ਪਰਖਨਿ ਹੈ ਕਿ ਨਹੀਂ ਮਤ ਮੇਰੇ[1]।

[1]ਸਾਡੀ ਬੁੱਧੀ ਵਿੱਚ (ਉਨ੍ਹਾਂ ਝੂਠੇ ਸੱਚੇ ਦੀ) ਪਰਖਨਾ ਹੈ ਕਿ ਨਹੀਂ।

ਸੋ ਅਬਿ ਸਗਰੀ ਤੋਹਿ ਦਿਖਾਵਹੁਂ।
ਕਰਿ ਕੀਮਤਿ ਕੋ ਫਲ ਪਹੁੰਚਾਵਹੁ ॥੨੨॥
ਜਥਾ ਭਾਵਨੀ ਤਸੋਂ ਫਲ ਪਾਵੈਂ।
ਅਬਿ ਹਮ ਦੇਹਿਂ, ਨ ਦੇਰ ਲਗਾਵੈਂ।'
ਪੰਚ ਸਿੱਖ ਸਤਿਗੁਰੂ ਬੁਲਾਏ।
ਬਡ ਮਸੰਦ ਕੇ ਸਦਨ ਪਠਾਏ ॥੨੩॥
'ਇਸ ਕੇ ਘਰ ਪਰ ਅਹੈ ਚੁਬਾਰਾ।
ਤਿਸ ਮਹੁਂ ਤਾਕੀ ਲਗਹਿ ਕਿਵਾਰਾ।
ਪਟ[1] ਲਪੇਟ ਤਹਿਂ ਰਾਖਸੋ ਚੂਰਾ।
ਸਿਖ ਕੋ ਦਿਯੋ ਹੁਤੋ ਜੋ ਰੂਰਾ' ॥੨੪॥

[1]ਰੇਸ਼ਮ ਵਿੱਚ (ਅ) ਕਪੜੇ ਵਿਚ।

ਹੁਕਮ ਸੁਨਤਿ ਸਿਖ ਪੰਚਹੁਂ ਧਾਏ।
ਤਬਿ ਚੇਤੋ ਨਿਜ ਗ੍ਰੀਵ ਨਿਵਾਏ।
ਅਵਨੀ ਖਨਤਿ ਨ ਨੈਨ ਉਠਾਏ।
ਅੰਤ ਸਮਾ ਜਿਸ ਪਹੁੰਚਸੋ ਆਏ ॥੨੫॥
ਘਰ ਮਹਿਂ ਪ੍ਰਵਿਸ਼ੇ ਚਰ੍ਹੇ ਚੁਬਾਰੇ।
ਤੋਰੀ ਸਾਂਕਰ ਖੋਲਿ ਕਿਵਾਰੇ।
ਤਤਛਿਨ ਚੂਰਾ ਲਯੋ ਨਿਕਾਸ।
ਆਨਸੋਂ ਕਲਗੀਧਰ ਕੇ ਪਾਸ ॥੨੬॥
ਅਦਭੁਤ ਚੂਰਾ ਸੁੰਦਰ ਦੇਖਾ।
ਸਿਖ ਪਰ ਕੀਨੀ ਖੁਸ਼ੀ ਵਿਸ਼ੇਖਾ।

'ਭਯੋ ਨਿਹਾਲ ਸਕਲ ਦੁਖ ਮੇਟਾ।
ਅੰਤ ਬਿਖੈ ਹੋਇ ਨ ਜਮ ਭੇਟਾ'
॥੨੭॥
ਪੁਨ ਚੇਤੋ ਕੋ ਬੂਝਨਿ ਕਿਯੋ।
'ਤਸਕਰ ਪਾਪੀ! ਇਹ ਕਜਾ ਭਯੋ?
ਨਹਿਂ ਮੇਰੋ ਪਰਤਾਪ ਪਛਾਨਾ?
ਚੂਰੇ ਬਿਖੈ ਲੋਭ ਕੋ ਠਾਨਾ ॥੨੮॥
ਤਉ ਚੁਰਾਵਤਿ ਮੂਢ ਹਮੇਸ਼।
ਰਹੇ ਛਿਮਾ ਕਰਿ ਗੁਰੂ ਅਸ਼ੇਸ਼।
ਅਬਿ ਇਹ ਸਿਖ ਕੋ ਝੂਠਾ ਕਹੇ।
ਬਾਰ ਬੁੱਧਿ[1] ਮੋ ਕਉ ਉਰ ਲਹੇ ॥੨੯॥
ਤਾੜਤਿ ਸਿਖ ਕੋ ਮੋਹਿ ਹਦੂਰਾ।
ਕੂਰੇ ਆਪ, ਕਹੈ ਇਸ -ਕੂਰਾ-।
ਸਾਕਤ ਆਪ, ਕਹੈ -ਸਿਖ ਸਾਕਤ[†]-।
ਮਤਿ ਹਤਿ ਨਿਜ -ਇਸ ਮਤਿ ਹਤਿ-
ਭਾਖਤਿ ॥੩੦॥
ਭਰੇ ਗਰਬ ਗੁਰ ਦਰਬ ਚੁਰਾਏ।
ਮਮ ਸੰਗਤਿ ਕੋ ਬਹੁ ਦੁਖਦਾਏ[†]।
ਅਬਿ ਮੈਂ ਅਪਨੀ ਜੋ ਬੁਧਿ ਬਾਲ।
ਕਰਿ ਦਿਖਰਾਵਹੁਂ ਇਸੈ ਬਿਸਾਲ'
॥੩੧॥
ਭਾਖਜੋ ਹੁਕਮ 'ਕਰਾਹਾ ਲਜਾਵਹੁ।
ਗੁੜ ਜਲ ਪਾਵਹੁ ਬਹੁੜ ਤਪਾਵਹੁ।
ਚੇਤੋ ਕੌ ਇਸ਼ਨਾਨ ਕਰਾਵਹੁ।
ਹੈ ਪਲੀਤ ਅਬਿ ਪਾਕ ਬਨਾਵਹੁ
॥੩੨॥
ਬਾਲ ਬੁੱਧਿ ਕੇ ਲਖਹੁ ਸੁਭਾਊ।
ਜਸ ਕਛੁ ਕਰਜੋ ਸੁ ਤਸ ਫਲ ਪਾਊ।'
ਗਹਿ ਸਿੱਖਨ ਤਿਸ ਵਹਿਰ ਨਿਕਾਰਾ।
ਗੁੜ ਤਪਾਇ ਬਹੁ ਊਪਰ ਡਾਰਾ
॥੩੩॥
ਕੜਛਾ ਭਰਿ ਭਰਿ ਊਪਰ ਪਾਵਹਿਂ।

[1]ਬਾਲ ਬੁੱਧੀ ਵਾਲਾ।

[†]ਸਿਖੀ ਦੇ ਦੁੱਖ ਪਰ ਕਿਸ ਤਰ੍ਹਾਂ ਪੀੜਤ ਹੋ ਰਹੇ ਹਨ।

[†]ਸਿਖੀ ਦੇ ਦੁੱਖ ਪਰ ਕਿਸ ਤਰ੍ਹਾਂ ਪੀੜਤ ਹੋ ਰਹੇ ਹਨ।

ਬਹੁ ਪਾਪਨ ਕੀ ਮੈਲ ਮਿਟਾਵਹਿਂ।
ਕਿਤਿਕ ਕਾਲ ਮਹਿਂ ਨਿਕਸੇ ਪ੍ਰਾਨਾ†।

†ਦੋਸ਼ੀਆਂ ਨੂੰ ਦਬਕਾਉਣ ਲਈ ਤੇ ਦਬਕਾਕੇ ਬਕਾਉਣ ਲਈ ਇਸ ਤਰ੍ਹਾਂ ਦੇ ਪਰਤਾਵੇ ਤੇ ਡਰ ਪਿਛਲੇ ਸਮੇਂ ਦਿਤੇ ਜਾਇਆ ਕਰਦੇ ਸਨ। ਚਾਹੇ ਚੇਤੂ ਕਿਤਨਾ ਪਾਪੀ ਸੀ ਇਹ ਸਜ਼ਾ ਉਸ ਨੂੰ ਮਿਲੀ ਨਹੀਂ ਜਾਪਦੀ। ਤਵਾ: ਖਾਲਸਾ ਵਿਚ ਐਉਂ ਲਿਖਿਆ ਹੈ:-''ਉਸ ਦੀ (ਚੇਤੋ ਦੀ) ਇਸਤ੍ਰੀ ਨੇ ਜਾ ਕੇ ਮਾਤਾ ਜੀ ਦੇ ਚਰਨ ਫੜ ਲਏ। ਭਾਵੇਂ ਮਾਤਾ ਜੀ ਨੇ ਉਸ ਦੀ ਇਸਤ੍ਰੀ ਤੇ ਦਇਆ ਕਰਕੇ ਚੇਤੋ ਨੂੰ ਗੁਰੂ ਜੀ ਪਾਸੋਂ ਛੁਡਾ ਦਿਤਾ ਪਰ ਤਾੜਨਾ ਸਭਨਾਂ ਮਸੰਦਾਂ ਨੂੰ ਬਹੁਤ ਹੋਈ''।

ਦੇਖਤਿ ਸਭਿ ਨੇ ਉਰ ਡਰ ਮਾਨਾ ॥੩੪॥
ਦਬਕੇ[1] ਸਗਰੇ ਖੋਟ ਕਰਨਿ ਤੇ। [1]ਡਰੇ।
ਡਰੇ ਗੁਰੂ ਕੇ ਕ੍ਰੋਧ ਧਰਨ ਤੇ।
ਸਭਿ ਮਸੰਦ ਮਨ ਖੋਟੇ ਹੋਇ[1]। [1]ਸੋਚਦੇ ਹਨ ਕਿ....।
-ਮਹਾਂ ਮਸੰਦ ਹਤਜੋ ਜਿਨ ਸੋਇ ॥੩੫॥
ਦਰਸ ਚੰਡਕਾ ਉਲਟੋ ਪਰਜੋ।
ਮਾਰਨ ਲਗਜੋ ਨਰਨਿ ਰਿਸ ਭ੍ਰਜੋ।
ਮ੍ਰਿਦੁਲ ਬਾਕ ਕਿਸ ਸੋ ਨਹਿਂ ਕਹੈਂ।
ਫਿਰੇ ਤੌਰ ਸਭਿਹਿਨਿ ਸੋਂ ਰਹੈਂ ॥੩੬॥
ਬਰਣ ਬਦਨ ਕੋ ਅਰੁਨ ਬਡੇਰੇ।
ਉੱਗ੍ਰ ਬਿਲੋਚਨ ਤੇ ਸਭਿ ਹੇਰੇਂ-।
ਪ੍ਰਤਿ ਉੱਤਰ ਕੋ ਕਹਿ ਨ ਸਕੰਤੇ[1]। [1]ਅਗੋਂ ਪਰਤਕੇ ਉਤਰ ਕੋਈ ਨਹੀਂ ਦੇ ਸਕਦਾ।
ਆਪ ਆਪਨੇ ਚਿਤ ਡਰਪੰਤੇ[1] ॥੩੭॥ [1]ਐਉਂ ਸੋਚਕੇ) ਆਪਣੇ ਚਿੱਤਾਂ ਵਿਚ ਡਰਦੇ ਹਨ ਪਰ ਪ੍ਰਤਿਉਤਰ ਨਹੀਂ ਕੋਈ ਦੇ ਸਕਦਾ।

ਪੁਨ ਸੋਧਨਿ ਸੰਗਤਿ ਗੁਰ ਚਾਹਤਿ।
ਪਰਖਨਿ ਸਿੱਖੀ ਬੀਚ ਉਮਾਹਤਿ।
-ਖੋਜਨਿ ਕਰਿ ਕੈ ਪੰਥ ਚਲਾਵਨਿ।
ਅਜਬ ਖਾਲਸਾ ਕਰੌਂ ਉਪਾਵਨ- ॥੩੮॥
ਰਿਦੈ ਮਨੋਰਥ ਕੋ ਧਰਿ ਐਸੇ।
ਚਿਤਵਤਿ ਸ਼੍ਰੀ ਸਤਿਗੁਰ ਬਿਧਿ ਤੈਸੇ।
ਦੂਰ ਦੂਰ ਤੇ ਸੰਗਤਿ ਆਈ।
ਜਿਸ ਮਹਿਂ ਪ੍ਰੇਮੀ ਸਿਖ ਸਮੁਦਾਈ ॥੩੯॥

ਚਹੁੰ ਦਿਸ਼ਿਨਿ ਤੇ ਗੁਰੂ ਹਕਾਰੇ।
ਪਠੇ ਹੁਕਮਨਾਮੇ ਪੁਰਿ ਸਾਰੇ।
ਧਰਿ ਧਰਿ ਸ਼ਸਤ੍ਰ ਤਜਾਗਿ ਨਿਜ ਘਰ
ਕੋ।
ਪ੍ਰਸਥਾਨੇ ਸਭਿ ਆਨੰਦ ਪੁਰਿ ਕੋ
॥੪੦॥
ਜਥਾਸ਼ਕਤਿ ਕਰ ਲੀਨਿ ਅਕੋਰ।
ਸੁਨਿ ਸੁਨਿ ਹੁਕਮ ਚਲੇ ਗੁਰ ਓਰ।
ਆਨਿ ਅਨੰਦਪੁਰਿ ਮੇਲਾ ਭਯੋ।
ਸ਼੍ਰੀ ਕਲਗੀਧਰ ਕੋ ਪਿਖਿ ਲਯੋ ॥੪੧॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਚੇਤੋ ਮਸੰਦ' ਪ੍ਰਸੰਗ ਬਰਨਨੰ ਨਾਮ ਖੋੜਸਮੋ ਅੰਸੂ ॥੧੬॥

## ੧੭. [ਸਿੱਖੀ ਪਰਖਣ ਦੇ ਤਾਉ ਤੇ ਕਸਵੱਟੀਆਂ]

੧੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੮

ਦੋਹਰਾ:

ਭਯੋ ਮੇਲ ਜਬਿ ਅਨੰਦਪੁਰਿ, ਚਹੁੰਦਿਸ਼ਿ ਤੇ ਸਿਖ ਆਇ।
ਭਈ ਭੀਰ ਦੀਰਘ ਤਹਾਂ, ਦਰਸ ਚਾਹਿ ਅਧਿਕਾਇ ॥੧॥

ਚੌਪਈ:

ਤਬਹਿ ਮੇਵਰੋ ਗੁਰ ਢਿਗ ਗਯੋ।
ਥਿਰ ਹ੍ਵੈ ਅਰਜ਼ ਗੁਜ਼ਾਰਤਿ ਭਯੋ।
'ਮਹਾਰਾਜ! ਸੰਗਤਿ ਸਮੁਦਾਈ।
ਸੁਨਿ ਆਇਸੁ ਚਹੁੰਦਿਸ਼ਿ ਤੇ ਆਈ
॥੨॥
ਬਾਂਛਤਿ ਦਰਸ਼ਨ ਚੰਦ ਤੁਹਾਰੋ।
ਜਿਮ ਚਕੋਰ ਤਿਮ ਮਿਲੇ ਹਜ਼ਾਰੋਂ।
ਸਾਗਰ ਸਮ ਉਮਡੇ ਗਨ ਆਏ।
ਚਹੁੰਦਿਸ਼ਿ ਪੁਰਿ ਕੇ ਡੇਰੇ ਪਾਏ' ॥੩॥
ਸੁਨਿ ਕਲ਼ਗੀਧਰ ਹੁਕਮ ਬਖਾਨਾ।
'ਜਹਾਂ ਦਮਦਮਾ ਊਚ ਮਹਾਨਾ।
ਤਿਸ ਕੇ ਨਿਕਟ ਉਤੰਗ[1] ਸਥਾਨਾ।
ਤਹਾਂ ਸੁਧਾਰਹੁ ਬਹੁ ਮੈਦਾਨਾ ॥੪॥
ਪੁਨ ਸ਼ਮਿਯਾਨੇ ਤਹਾਂ ਲਗਾਵਹੁ।
ਤੰਬੂ ਰੁਚਿਰ ਕਨਾਤ ਤਨਾਵਹੁ।'
ਸੁਨਤਿ ਮੇਵਰੋ ਬਾਹਿਰ ਆਯੋ।
ਸਭਿ ਕੋ ਹੁਕਮ ਹਜ਼ੂਰ ਸੁਨਾਯੋ ॥੫॥
ਤੂਰਨ ਦਾਸ ਸੰਭਾਰਨਿ ਕੀਨੇ।
ਹੁਇ ਆਇਸੁ ਅਨੁਸਾਰਿ ਪ੍ਰਬੀਨੇ।
ਲਗਿ ਨਰ ਗਨ ਸੋ ਥਾਇੰ ਸੁਧਾਰੀ।
ਬਿਖਮ ਹੁਤੀ ਕੀਨੀ ਸਮ ਸਾਰੀ ॥੬॥
ਪੁਨ ਤੰਬੂ ਇਕ ਰੁਚਿਰ ਲਗਾਯੋ।
ਬਹੁਤ ਦਰਬ ਜਿਸ ਊਪਰ ਲਾਯੋ।
ਦੀਰਘ ਚਹੁੰਦਿਸ਼ਿ ਤਨੀ ਕਨਾਤ।
ਲਾਲ ਰੰਗ ਕੀ ਸ਼ੁਭਤਿ ਬਨਾਤ ॥੭॥
ਤਾਂਨਿ ਚਾਨਣੀ ਲਗਿ ਚਹੁੰ ਓਰ।

[1]ਉੱਚਾ।

ਰੇਸ਼ਮ ਜ਼ਰੀ ਲਗੀ ਜਿਸ ਡੋਰ।
ਕਲਸ ਚੋਬ ਕੰਚਨ ਕੇ ਬਨੇ।
ਦਮਕਤਿ ਹੀਰੇ ਉਜਲ ਘਨੇ ॥੮॥
ਮੁਕਤਾ ਝਾਲਰ ਸੁੰਦਰ ਸੋਹੈ।
ਅਵਿਲੋਕਤਿ ਸਭਿ ਕੋ ਮਨ ਮੋਹੈ।
ਰਾਖਯੋ ਬੀਚ ਬਿਸਾਲ ਮਦਾਨੇ।
ਏਕ ਪੌਰ ਹਿਤ ਆਵਨ ਜਾਨੇ ॥੯॥
ਕਰਿ ਸਭਿ ਕਿਰਤ ਜਾਇ ਤਬਿ ਦਾਸ।
ਸਤਿਗੁਰ ਪਾਸ ਕਰੀ ਅਰਦਾਸ।
ਸੁਨਿ ਪ੍ਰਭੁ ਸੇਵਕ ਔਰ ਬੁਲਾਯੋ।
ਏਕਾਕੀ ਹ੍ਵੈ ਅਸ ਫੁਰਮਾਯੋ ॥੧੦॥
'ਪਰੇ ਨਿਸਾ ਤਮ ਦੀਰਘ ਛਾਈ।
ਪੰਚ ਛਾਂਗ ਲਿਹੁ ਸੰਗ ਛਪਾਈ।
ਤੁਝ ਬਿਹੀਨ[1] ਕੋ ਦੇਖੈ ਨਾਂਹੀ।
ਜਾਇ ਸੁ ਬੰਧਹੁ ਤੰਬੂ ਮਾਂਹੀ' ॥੧੧॥
ਰਜਨੀ ਪਰੀ ਦਾਸ ਨੇ ਤੈਸੇ।
ਕਰੀ ਕਿਰਤ ਭਾਖੀ ਗੁਰ ਜੈਸੇ।
ਕਾਹੂੰ ਨਰ ਨਹਿਂ ਭੇਵ ਲਖਾਯੋ।
ਬਾਂਧਿ ਛਾਂਗ ਅੰਤਰ ਸੋ ਆਯੋ ॥੧੨॥
ਜਲ ਦਾਨਾ ਧਰਿ ਕਰਿ ਤਿਨ ਨੇਰੇ।
ਨਿਕਸਜੋ ਵਹਿਰ ਸੁ ਰੱਛਕ ਹੇਰੇ।
ਤਿਨ ਸੋਂ ਗੁਰ ਕੋ ਹੁਕਮ ਸੁਨਾਵੈ।
'ਨਹਿਂ ਅੰਤਰਿ ਕੋ ਪਰਵਿਸ਼ਨ ਪਾਵੈ'
॥੧੩॥
ਖਾਨ ਪਾਨ ਕਰਿ ਕੈ ਸਮੁਦਾਈ।
ਸੁਪਤਿ ਜਥਾ ਸੁਖ ਨਿਸਾ ਬਿਤਾਈ।
ਭਈ ਭੋਰ ਸਤਿਗੁਰ ਫੁਰਮਾਯੋ।
'ਸਭਿ ਸੰਗਤ ਕੋ ਦੇਹੁ ਸੁਨਾਯੋ ॥੧੪॥
-ਦਰਸ਼ਨ ਕਰਹੁ ਸਕਲ ਹਰਖਾਏ।
ਬਾਂਛਤਿ ਲੇਹੁ ਕਾਮਨਾ ਪਾਏ-।'
ਸੁਨਿ ਨਕੀਬ ਸਭਿਹਿਨਿ ਕੇ ਡੇਰੇ।
ਜਹਿਂ ਕਹਿਂ ਹੁਕਮ ਸੁਨਾਯੋ ਟੇਰੇ ॥੧੫॥

[1]ਤੇਰੇ ਬਿਨਾਂ।

'ਛੋਟੋ, ਬਡੋ, ਧਨੀ ਸਿਖ, ਨਿਰਧਨ।
ਸਭਿ ਪਹੁੰਚਹਿਂ ਸਤਿਗੁਰ ਕੇ ਦਰਸ਼ਨ।'
ਬਸਤ੍ਰ ਸ਼ਸਤ੍ਰ ਸਭਿ ਪਹਿਰਿ ਸਰੀਰ।
ਚਲੇ ਗੁਰੂ ਸਿੰਘ ਰਵਨ ਸਧੀਰ[1] ॥੧੬॥ [1]ਸ਼ੇਰ ਦੀ ਚਾਲ ਵਾਲੇ ਧੀਰਜਵਾਨ ਗੁਰੂ ਜੀ ਚੱਲੇ।
ਚਮਰ ਚਾਰੁ ਢੁਰਤੋ ਚਿਤ ਚੋਰਤਿ।
ਕਲਗ਼ੀ ਝੁਲਤਿ ਝਲਕ ਛਬਿ ਛੋਰਤਿ।
ਸੰਗ ਬਹੁਤ ਸਿੱਖਨ ਭਟ ਭੀਰਾ।
ਡੇਰੇ ਮਹਿਂ ਗੇ ਗੁਨੀ ਗਹੀਰਾ ॥੧੭॥
ਗਿਲਮ ਗ਼ਲੀਚ[1] ਫਰਸ਼ ਰਮਣੀਕਾ। [1]ਉੱਨ ਦੇ ਬਿਛੌਣੇ ਤੇ ਗ਼ਲੀਚੇ [ਫਾ. ਗਲੀਮ = ਉੱਨ ਦਾ ਵਿਛੌਣਾ। ਮੁਲਤਾਨ ਸ਼ੁਜਾਵਾਦ ਵਾਲੇ ਪਾਸੇ ਗਿਲਮ ਦਰੀ ਨੂੰ ਬੀ ਕਹਿੰਦੇ ਹਨ]।
ਪਸ਼ਮ ਰੰਗ ਨਾਨਾ ਬਿਧਿ ਨੀਕਾ।
ਹੀਰੇ ਜਰਤਿ ਪੁਰਟ[1] ਕੇ ਪਾਵੇ। [1]ਸੋਨੇ ਦੇ [ਸੰਸ., ਪੁਰਟ]।
ਸੁੰਦਰ ਬੀਚ ਪ੍ਰਯੰਕ ਸੁਹਾਵੇ ॥੧੮॥
ਤਿਸ ਪਰ ਚਢਿ ਬੈਠੇ ਦੁਤਿ ਪਾਵਤਿ।
ਆਵਤਿ ਚਲੇ ਸਿਖ ਹਰਖਾਵਤਿ।
ਦਰਸ ਲਾਲਸਾ ਰਿਦੈ ਨ ਥੋਰੀ।
ਆਨਿ ਪਹੂਚੇ ਸ਼੍ਰੀ ਪ੍ਰਭੁ ਓਰੀ ॥੧੯॥
ਸੋਹਤਿ ਸੁਠ ਸੋਢੀ ਕੁਲ ਟੀਕਾ।
ਦਰਸ਼ਨ ਕਰਹਿਂ ਭਾਵ ਧਰਿ ਜੀ ਕਾ।
ਜੁਗਲ ਚਰਨ ਅੰਬੁਜ ਅਰੁਨਾਰੇ।
ਨਖ ਪਿਖਿ ਸਸਿ ਟੁਕਰਾ ਦੁਤਿਹਾਰੇ[1] ॥੨੦॥ [1]ਚੰਦ ਦੀਆਂ ਟੁਕੜੀਆਂ ਨਹੁਵਾਂ ਨੂੰ ਦੇਖਕੇ ਆਪਣੀ ਦੁਤੀ ਹਾਰ ਦੇਣ।
ਮ੍ਰਿਦੁਲ ਅਧਿਕ ਰੇਖਾ ਜੁਤਿ ਤਰਵਾ[1]। [1]ਤਲੀਆਂ।
ਸੋ ਦੁਤਿ ਜਾਨਹਿ ਜਿਨਹਿ ਨਿਹਰਿਵਾ[1]। [1]ਜਿਸਨੇ ਡਿੱਠੀਆਂ ਹਨ।
ਜੁਗਲ ਜੰਘ ਕਦਲੀ ਇਕਸਾਰੀ[1]। [1]ਕੇਲੇ ਵਾਂਗੂ ਇਕਸਾਰ ਹਨ।
ਕਟ ਮਹਿਂ ਕਾਛੀ ਕਛੀ ਛਬਿ ਨਜਾਰੀ ॥੨੧॥
ਕੁੰਭੀ ਡਿੰਭੁ ਸੁੰਡ ਭੁਜਦੰਡੇ[1]। [1]ਭੁਜਦੰਡੇ ਹਾਥੀ ਦੇ ਬੱਚੇ ਦੀ ਸੁੰਡ ਵਰਗੇ ਹਨ। [ਸੰਸ., ਕੁੰਭੀ = ਹਾਥੀ। ਸੰਸ:, ਡਿਭ = ਬੱਚਾ (ਅ) ਬਨਾਵਟ]।
ਕੰਚਨ ਅੰਗਦ ਮੰਡਨ ਮੰਡੇ[1]। [1]ਸੋਨੇ ਦੇ ਬਣਾਏ ਹੋਏ ਬਹੁੱਟੇ ਸ਼ੋਭ ਰਹੇ ਹਨ। (ਅ) ਮੰਡਨ = ਬਹੁੱਟਾ ਨਾਮੇ ਗਹਿਣਾ। ਮੰਡੇ = ਸਜ ਰਹੇ ਹਨ।

ਕਟ ਮਹਿਂ ਜਟਤਿ ਤੁਨੀਰ[1] ਸੁਹਾਯੋ। [1]ਜੜਾਊ ਭੱਥਾ।
ਚੰਦ੍ਰਹਾਸੁ ਇਕ ਦਿਸ਼ਿ ਛਬਿ ਪਾਯੋ ॥੨੨॥
ਧਨੁਖ ਕਠੋਰ ਸਕੰਧੇ ਧਾਰਾ।
ਕੋਸਨ ਲਗਿ ਜਿਸ ਕੀ ਹੈ ਮਾਰਾ।
ਪੰਕਜ ਪਾਨ ਬਾਨ ਇਕ ਲੀਨੇ।
ਕਬਿ ਕਬਿ ਫੇਰਿ ਪਿਖਹਿਂ ਦ੍ਰਿਗ ਦੀਨੇ ॥੨੩॥
ਅੰਸ ਉਤੰਗ[1] ਸਿੰਘ ਕੀ ਨਜਾਈ। [1]ਮੋਢੇ ਉਚੇ ਹਨ। [ਸੰਸ, ਅੰਸ਼]।
ਜਾਮਾ ਗਰੇ ਬਿਮੋਲ ਸੁਹਾਈ।
ਉਰ ਬਿਸਤਾਰ[1] ਮੋਤੀਅਨਿ ਮਾਲਾ। [1]ਚੌੜੀ ਛਾਤੀ ਪਰ।
ਝੁਲਤਿ ਝਮਕ ਦੁਤਿ ਹੋਤਿ ਉਜਾਲਾ ॥੨੪॥
ਸ਼ਮਸ ਬਦਨ ਪਰ ਸੁੰਦਰ ਸੋਹੀ।
ਮਧੁਪਾਵਲ ਪੰਕਜ ਪਰ ਹੋਹੀ[1]। [1](ਜਿਵੇਂ) ਭੌਰਿਆਂ ਦੀ ਪੰਗਤੀ ਕਵਲ ਪਰ ਹੁੰਦੀ ਹੈ।
ਕੁੰਡਲ ਚੰਚਲ ਕਾਨਨ ਮਾਂਹੀ।
ਮੁਖ ਮੰਡਲ ਪਰ ਸ਼ੋਭਤਿ ਛਾਹੀ[1] ॥੨੫॥ [1](ਉਨ੍ਹਾਂ ਦੀ) ਝਲਕ।
ਕ੍ਰਿਪਾ ਭਰੇ ਦ੍ਵੈ ਨੈਨ ਰਸੀਲੇ।
ਚਿਤਵਨ ਤਿਰਛੇ ਛਕਤਿ ਛਬੀਲੇ।
ਬਿਨ ਗੁਨ ਧਨੁਖ ਕੁਟਲ ਅਸ ਭੌਹੈਂ[1]। [1]ਭੌਹਾਂ ਐਸੀਆਂ ਟੇਢੀਆਂ ਹਨ ਜਿਵੇਂ ਚਿੱਲੇ ਬਿਨਾਂ ਧਨੁਖ।
ਭਾਲ ਭਾਗ ਭਰਿ ਹੁਇ ਸਭਿ ਸੌਹੈਂ ॥੨੬॥
ਚਿਕਨੇ ਕੇਸ ਪਾਸ ਸਰੁਸਾਏ[1]। [1]ਫਾਹੀ ਦੇ ਸਦਰਸ਼ ਹੈਨ।
ਜਨੁ ਪੰਨਗ ਛੌਨਾ[1] ਸਮੁਦਾਏ। [1]ਸੱਪ ਦੇ ਬੱਚੇ।
ਸੀਸ ਬੰਧੀ ਉਸ਼ਨੀਕ[1] ਸੁਹਾਈ। [1]ਦਸਤਾਰ।
ਊਪਰ ਜਿਗਾ ਅਧਿਕ ਛਬਿ ਛਾਈ ॥੨੭॥
ਕਲ਼ਗੀ ਝੁਲਤਿ ਉਤੰਗ ਸੁਰੰਗਾ[1]। [1]ਸੁਹਣੇ ਰੰਗ ਵਾਲੀ।
ਜਟਤਿ ਜਵਾਹਰ ਜੇ ਬਹੁ ਰੰਗਾ।
ਪੁਰਟ ਦੰਡ ਜਟਤੀ ਬਹੁ ਜਾਂਹੀ।

ਢੁਰਤਿ ਚੌਰ ਚਾਰਹੁੰ ਦਿਸ਼ਿ ਮਾਂਹੀ[1] ॥੨੮॥
ਜਗਮਗ ਭੂਖਨ ਕਰਤਿ ਸਰੀਰਾ।
ਬੈਠੇ ਬਿਕਸਤਿ ਮੁਖ ਬਰ ਬੀਰਾ।
ਹਿੰਦੁ ਧਰਮ ਰੱਛਕ ਗੁਨ ਸਾਗਰ।
ਤੁਰਕ ਤਰੁਨਿ ਤੋਰਨਿ ਗਜ ਨਾਗਰ ॥੨੯॥
ਜੇ ਅਸ ਧ੍ਯਾਨ ਰਿਦੇ ਮਹੁਂ ਧਰਿਹੀਂ।
ਬਿਨੁ ਪ੍ਰਯਾਸ ਜਗ ਸਾਗਰ ਤਰਿਹੀਂ।
ਤਬਿ ਸੰਗਤਿ ਸਗਰੀ ਚਲਿ ਆਈ।
ਪਦ ਪੰਕਜ ਬੰਦਹਿਂ ਸਿਰ ਨ੍ਯਾਈ ॥੩੦॥
ਕ੍ਰਿਪਾ ਦ੍ਰਿਸ਼ਟਿ ਸੋਂ ਪਿਖਹਿਂ ਗੁਸਾਈਂ।
ਬੈਠੇ ਸੁੰਦਰ ਸਭਾ ਲਗਾਈ।
ਹੁਤੋ ਹਾਥ ਮਹਿਂ ਤੀਛਨ ਤੀਰਾ।
ਸੋ ਪ੍ਰਵੇਸ਼ ਕਰਿ ਬੀਚ ਤੁਨੀਰਾ[1] ॥੩੧॥
ਖੜਗ ਖੈਂਚਿ ਕਰ ਲੀਨਸਿ ਚਮਕਤਿ।
ਥਹਿਰਤਿ ਮਨਹੁਂ ਦਾਮਨੀ ਦਮਕਤਿ।
ਘਨ ਸੁਰ ਸਮ ਬੋਲੇ ਗੁਨ ਖਾਨੀ।
'ਸਭਿ ਸੰਗਤਿ ਗੁਰ ਪ੍ਰਿਯਾ ਮਹਾਨੀ ॥੩੨॥
ਅਤਿ ਪ੍ਰਿਯ ਸਿੱਖ ਅਹੈ ਕੋ ਮੇਰਾ?
ਅਪਨੋ ਸੀਸ ਦੇਹਿ ਇਸ ਬੇਰਾ।
ਕਾਰਜ ਪਰਜੋ ਆਨ ਇਸ ਕਾਲਾ।
ਪੁਰਵਹਿ ਸਿਰ ਦੇ ਅਬਹਿ ਬਿਸਾਲਾ' ॥੩੩॥
ਅਸ ਕਹਿ ਤੂਸ਼ਨ ਕੀਨ ਗੁਸਾਈਂ।
ਕਰਾਚੋਲ[1] ਪਰ ਦ੍ਰਿਸ਼ਟਿ ਲਗਾਈ।
ਸੁਨਤਿ ਬਾਤ ਸਗਰੇ ਬਿਸਮਾਏ।
ਧੀਰਜ ਤ੍ਯਾਗ ਦੀਨਿ ਸਿਰ ਨ੍ਯਾਏ ॥੩੪॥
ਗੁਰ ਦਿਸ਼ਿ ਦੇਖਿ ਸਕੈ ਨਹਿਂ ਕੋਊ।

[1]ਸੋਨੇ ਦੀ ਡੰਡੀ ਵਾਲਾ, ਜੜਾਊ ਚੌਰ ਚਾਰੋਂ ਪਾਸੇ ਢੁਰ ਰਿਹਾ ਹੈ [ਸੰਸ., ਪੁਰਟ = ਸੋਨਾ]।

[1]ਭੱਥੇ ਵਿਚ।

[1]ਤਲਵਾਰ।

ਉੱਗ੍ਰ ਤੇਜ ਮੁਖ ਰਕਤੇ ਹੋਊ।
ਖਯਾਲ ਟਲਾਇ ਪ੍ਰਭੁ ਕੁਛ ਕਾਲਾ।
ਪੁਨ ਬੋਲੇ 'ਸੁਨਿ ਸੰਗਤਿ ਜਾਲਾ!
॥੩੫॥
ਕੋ ਸਿਖ ਪ੍ਰਿਯ ਮੁਝ ਦੇਇ ਸੁ ਦਾਨਾ।
ਕਰਹਿ ਕਾਜ ਅਰਪਹਿ ਨਿਜ ਪ੍ਰਾਨਾ।
ਦੇਹ ਅਹੰ ਕਹੁ ਤਜਿ ਕਰਿ ਦੂਰ।
ਧੀਰਜ ਧਰਿ ਦੇ ਸੀਸ ਹਜ਼ੂਰ' ॥੩੬॥
ਪੁਨ ਸੁਨਿ ਸੰਗਤਿ ਤੂਸ਼ਨ ਕੀਨਾ।
ਸਨਮੁਖ ਹੋਇਂ ਨ[1], ਮਨ ਨ ਪਤੀਨਾ।
ਚਮਕੈ ਚੰਦ੍ਰਹਾਸ ਕਰ ਮਾਂਹੀ।
ਧਾਰ ਸਕ੍ਯੋ ਧੀਰਜ ਕੋ ਨਾਂਹੀ ॥੩੭॥
ਬੈਠੇ ਕਿਤਿਕ ਬੇਰ ਜਬਿ ਬੀਤੀ।
ਕਹ੍ਯੋ ਬਚਨ ਤ੍ਰਿਤੀਆ ਤਿਸ ਰੀਤੀ।
ਪਰਖਹਿਂ ਸਿੱਖਨਿ ਕੋ ਸੁਖਦਾਨੀ।
-ਲਾਖਹੁਂ ਸੰਗਤਿ ਮਹਿਦ ਮਹਾਂਨੀ
॥੩੮॥
ਬੀਜ ਅਹੈ ਕੈਧੋਂ ਰਹਿ ਨਾਂਹੀ।
ਜਿਸ ਤੇ ਹੋਇ ਸਰਬ ਨਿਰਬਾਹੀ।
ਕੇਹਰਿ ਹੋਤਿ ਏਕ ਹੀ ਬਨ ਮੈਂ।
ਕ੍ਵੈ ਨ ਪ੍ਰਵੇਸ਼ੈ ਡਰ ਧਰਿ ਮਨ ਮੈਂ
॥੩੯॥
ਤ੍ਰਿਤੀ ਬਚਨ ਜੇ ਪਰਤਉ ਖਾਲੀ।
ਪੁਨ ਕੋ ਹੋਤਿ ਸੰਗਤਿ ਤਿਸੁ ਵਾਲੀ[1]-।
ਦਯਾ ਸਿੰਘ[†] ਇਕ ਬਸੈ ਲਹੌਰ।
ਛੱਤ੍ਰੀ ਸਭਿ ਸਿੰਘਨਿ[†] ਸਿਰਮੌਰ
॥੪੦॥
ਰਿਦੈ ਬਿਚਾਰ ਕੀਨਿ ਤਬਿ ਤਾਂਹੀ।
-ਰੇ ਜਿਯ! ਜਿਯਤਿ ਸਦਾ ਕੋ ਨਾਂਹੀ।

[1]ਭਾਵ ਹੈ, ਸਨਮੁਖ ਤੱਕਣ ਨਾਂ।

[1]ਉਸ ਵੇਲੇ ਯਾ) ਉਸ ਸੰਗਤ ਦਾ ਫਿਰ ਵਾਲੀ ਕੌਣ ਹੁੰਦਾ।

[†]ਇਥੇ ਪੰਜ ਪਿਆਰਿਆਂ ਦੇ ਪਹਿਲੇ ਨਾਮ ਬੀ ਸਿੰਘ ਹੀ ਦਰਸਾਏ ਹਨ, ਅਸਲ ਵਿਚ ਸਿੰਘ ਪਦ ਨਾਵਾਂ ਦੇ ਨਾਲ ਅੰਮ੍ਰਿਤ ਛਕਾਕੇ ਸਤਿਗੁਰਾਂ ਨੇ ਮਗਰੋਂ ਲਾਇਆ ਸੀ। ਜੀਵਨ ਭਾਈ ਬੁੱਢਾ (ਕ੍ਰਿਤ: ਭਾ: ਮੰਗਲ ਸਿੰਘ) ਵਿੱਚ ਪਹਿਲੇ ਪੰਜੇ ਨਾਉਂ ਐਉਂ ਦਸੇ ਹਨ, ਦਇਆ ਰਾਮ, ਧਰਮਦਾਸ, ਮੁਹਕਮ ਚੰਦ, ਸਾਹਿਬ ਚੰਦ ਤੇ ਹਿੰਮਤ ਜੀ।

[†]ਸ਼ੁਧ ਪਾਠ 'ਸਿਖਨ' ਚਾਹੀਦਾ ਹੈ।

ਐਸੋ ਸਮੋਂ ਨਹੀ ਪੁਨ ਪਾਵੈ।
ਸਤਿਗੁਰ ਕਾਜ ਸੀਸ ਤੁਵ ਆਵੈ ॥੪੧॥
ਇਤੀ ਬਿਲੰਬ ਕੀਨਿ ਧਿਕ ਤੋਹੀ।
ਸ੍ਵਾਮੀ ਬਚਨ ਨ ਸਨਮੁਖ ਹੋਹੀ[1]-।

[1]ਸ੍ਵਾਮੀ ਦੇ ਬਚਨ (ਕਰਦਿਆਂ ਹੀ ਕਿਉ) ਨਾ ਸਨਮੁਖ ਜਾ ਹੋਇਆ।

ਇਮ ਬਿਚਾਰ ਕਰਿ ਤੂਰਨ ਠਾਂਢਾ।
ਰਿਦੈ ਬਿਖੈ ਧੀਰਜ ਧਰਿ ਗਾਢਾ ॥੪੨॥
ਬਿਨਤੀ ਭਨੀ ਜੋਰਿ ਜੁਗ ਕਰ ਕੋ।
'ਲੀਜਹਿ ਸਤਿਗੁਰ! ਮੇਰੇ ਸਿਰ ਕੋ।'
ਸੁਨਿ ਕਲਗ਼ੀਧਰ ਤਜਜੋ ਪ੍ਰਯੰਕਾ।
[1]'ਦੇਨੋ ਸਿਰ ਤੋ ਆਇ ਨਿਸ਼ੰਕਾ' ॥੪੩॥

[1]ਅਤੇ ਬੋਲੇ:-)।

ਇਮ ਕਹਿ ਗਹੀ ਬਾਂਹੁ ਤਿਸ ਕੇਰੀ।
ਤੰਬੂ ਮਹਿਂ ਲੈ ਗੇ ਬਿਨ ਦੇਰੀ।
ਹੁਤੋ ਫਰਸ਼ ਬਿਚ ਦਯੋ ਬਿਠਾਈ।
ਕਹਜੋ 'ਬੈਠਿ ਕਿਮ ਹ੍ਵੈ ਨ ਲਖਾਈ ॥੪੪॥
ਇਕ ਬਕਰੇ ਪਰ ਖੜਗ ਚਲਾਯੋ।
ਸੀਸ ਜੁਦਾ ਕਰਿ ਰਕਤ ਬਹਾਯੋ।
ਲੋਚਨ ਸ਼੍ਰਵਣ ਕਰੇ ਸਵਧਾਨਾ।
ਗੁਰ ਦਿਸ਼ਿ ਪਿਖਹਿਂ ਸਭਿਨਿ ਡਰ ਮਾਨਾ ॥੪੫॥
ਸ਼ਬਦ ਸੁਨਜੋ ਅਜ ਕਾਟਨਿ ਕੇਰਾ।
ਤੰਬੂ ਵਹਿਰ ਰਕਤ ਕੋ ਹੇਰਾ।
ਦੋਨਹੁਂ ਪਤੇ ਪਰਖ ਕਰਿ ਜਾਨਾ।
ਸੰਘਾਰਜੋ ਸਿਖ- ਅਚਰਜ ਠਾਨਾ ॥੪੬॥
ਬਦਨ ਪੀਤ ਸਭਿ ਧੀਰਜ ਹਾਲੇ।
ਕੌਨ ਗੁਰੂ ਕੇ ਚਲਿਤ ਸੰਭਾਲੇ।
ਥਰਹਰਿ ਕੰਪੇ, ਹਹਿਰਹਿਂ ਉਰ ਮਹਿਂ।
ਅਨਿਕ ਕਲਪਨਾ ਕਲਪਤਿ ਗੁਰ ਮਹਿਂ

## ੧੮. [ਪੰਜ ਪਿਆਰੇ]

੧੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੯

ਦੋਹਰਾ:

ਦਯਾ ਸਿੰਘ ਕੋ ਧੀਰ ਦੇ, ਤੰਬੂ ਬਿਖੈ ਬਿਠਾਇ।
ਕਲਗ਼ੀਧਰ ਨਿਕਸੇ ਵਹਿਰ, ਰਿਸ ਜੁਤਿ ਬਦਨ ਦਿਖਾਇ ॥੧॥

ਚੌਪਈ:

ਸ਼੍ਰੋਣਤ ਭੀਗਯੋ ਪਾਨ ਕ੍ਰਿਪਾਨਾ।
ਨਰਨਿ ਲਖਯੋ ਗੁਰ ਹਤੀ ਕ੍ਰਿਪਾਨਾ।
ਤਿਸੀ ਰੀਤਿ ਪੁਨ ਥਿਰੇ ਪ੍ਰਯੰਕਾ।
ਹੇਰਤਿ ਸਗਰੇ ਭਏ ਸਸ਼ੰਕਾ ॥੨॥
ਧੁਨਿ ਊਚੀ ਪੁਨ ਗੁਰੂ ਉਚਾਰਾ।
ਔਰ ਦੇਇ ਸਿਰ ਕੋ ਸਿਖ ਪਯਾਰਾ।
ਕਾਰਜ ਪਰਯੋ ਆਨ ਕਰਿ ਮੇਰਾ।
ਸਿਰ ਦੀਨੇ ਬਿਨ ਹੋਹਿ ਨ, ਹੇਰਾ[1] ॥੩॥
ਸੁਨਿ ਪਿਖਿ ਸਰਬ ਰਹੇ ਬਿਸਮਾਈ।
ਬੈਠੇ ਤੂਸ਼ਨ ਗ੍ਰੀਵ ਨਿਵਾਈ।
-ਪੂਰਬ ਤੌ ਸੰਭ੍ਰਮ[1] ਕੁਛ ਅਹੇ।
ਅਬਿ ਤੌ ਨਿਸ਼ਚੈ ਪਤਨੌ ਲਹੇ[1]- ॥੪॥
ਲਖਯੋ ਸਭਿਨਿ[1] -ਇਕ ਹਤਯੋ ਅਗਾਰੀ।
ਅਬਿ ਚਾਹਤਿ ਦੂਸਰ ਕੋ ਮਾਰੀ-।
ਕਿਤਿਕ ਬੇਰ ਪੁਨ ਕਹਿ ਜਗਦੀਸ਼ਾ।
'ਕੋ ਪਯਾਰੋ ਸਿਖ ਦੇਵਹਿ ਸੀਸਾ' ॥੫॥
ਜਬਿ ਹੂੰ ਤੀਜੋ ਬਚਨ ਉਚਾਰਾ।
ਧਰਮ ਸਿੰਘ ਤਬਿ ਰਿਦੈ ਬਿਚਾਰਾ।
ਜਾਤਿ ਜਾਟ ਹਸਤਨ ਪੁਰਿ ਵਾਸੀ।
ਮਨ ਸੋਂ ਕਹਿ -ਕਯੋਂ ਭਾ ਪ੍ਰਣਿ ਨਾਸ਼ੀ[1] ॥੬॥
ਸਰਬ ਸਰੀਰ ਦੀਨਿ ਗੁਰ ਤਾਈਂ।
ਕਰਹਿਂ ਤਥਾ ਜਿਯ ਜਥਾ ਸੁਹਾਈ[1]।
ਗੁਰ ਕਰਤਬ ਮਹਿਂ ਕਯੋਂ ਕਰਿ ਸ਼ੰਕਾ।
ਬੈਠਿ ਰਹਯੋ ਮਨ ਮਾਨਿ ਅਤੰਕਾ[1]-

[1]ਇਹ ਗਲ ਅਸਾਂ ਚੰਗੀ ਤਰ੍ਹਾਂ) ਵੇਖ ਲਈ ਹੈ ਕਿ.......।

[1]ਸੰਸਾ।

[1]ਹੁਣ ਤਾਂ ਨਿਸਚੇ ਮਰਨਾ ਦਿੱਸਦਾ ਪਿਆ ਹੈ।

[1]ਸਾਰਿਆਂ ਨੇ ਲਖ ਲਿਆ।

[1]ਆਪਣੇ ਪ੍ਰਣ ਤੋਂ ਕਿਉਂ ਫਿਰਨਾ ਹੈਂ (ਜੋ ਅੱਗੇ ਦੱਸਦੇ ਹਨ:-)

[1]ਜਿਵੇਂ ਜੀਯ ਵਿਚ ਆਵੇ ਤਿਵੇਂ ਕਰਨ (ਗੁਰੂ ਜੀ)।

[1]ਡਰ ਮੰਨਕੇ।

॥੭॥
ਇਮ ਬਿਚਾਰਿ ਤਤਛਿਨ ਹ੍ਵੈ ਠਾਂਢੋ।
ਸੰਗਤ ਪਿਖਹਿ ਧੀਰ ਧਰਿ ਗਾਢੋ।
ਕਹ੍ਯੋ ਨਿਸ਼ੰਕ ਜੋਰਿ ਜੁਗ ਕਰ ਕੋ।
'ਲਿਹੁ ਸਤਿਗੁਰ ਜੀ ਮੇਰੇ ਸਿਰ ਕੋ'
॥੮॥
ਦੇਖਿ ਸਿੱਖ ਪ੍ਰਿਯ ਉਠੇ ਪ੍ਰਯੰਕਾ।
ਗਹਿ ਭੁਜ ਲੈਗੇ ਤਹਾਂ ਨਿਸ਼ੰਕਾ।
ਤੰਬੂ ਬਿਖੈ ਜਾਇ ਬੈਠਾਯੋ।
ਖੜਗ ਛਾਂਗ ਪਰ ਤਬਹਿ ਚਲਾਯੋ ॥੯॥
ਸ਼ਬਦ ਸੁਨ੍ਯੋਂ ਅਰੁ ਸ਼੍ਰੋਣਤ ਹੇਰਾ।
ਸਭਿਨਿ ਲਖ੍ਯੋ ਸਿਖ ਕੋ ਕਟ ਗੇਰਾ।
ਦਇਆ ਸਿੰਘ ਕੇ ਨਿਕਟ ਬਿਠਾਵਾ।
'ਬੈਠਹੁ, ਬਹਿਰ ਨ ਕਰੋ ਲਖਾਵਾ[1]' [1]ਬਾਹਰ ਪਤਾ ਨਾ ਲੱਗੇ।
॥੧੦॥
ਸਜਿ ਸ਼੍ਰੋਣਤ ਜੁਤਿ ਅਸਿ[1] ਕਰ ਲੀਨੇ। [1]ਸਜਰੇ ਲਹੂ ਵਾਲੀ ਤਲਵਾਰ।
ਵਹਿਰ ਆਇ ਥਿਰ ਗੁਰੂ ਪ੍ਰਬੀਨੇ।
ਦੇਖਤਿ ਉੱਗ੍ਰ ਤੇਜ ਅਵਰੇਖਾ[1]। [1]ਦੇਖਣ ਵਾਲਿਆਂ ਨੇ (ਸ੍ਰੀ ਗੁਰੂ ਜੀ ਦਾ) ਉੱਗ੍ਰ ਤੇਜ ਦੇਖਿਆ।
ਸਭਿ ਕੇ ਅਚਰਜ ਹੋਤਿ ਵਿਸ਼ੇਖਾ
॥੧੧॥
ਫਿਰ ਗਈ ਕਾਚਨ ਮੁਖ ਜ਼ਰਦਾਈ[1]। [1]ਕੱਚਿਆਂ ਦੇ ਮੂੰਹ ਤੇ ਪੀਲੱਤਣ ਫਿਰ ਗਈ।
ਉਠ੍ਯੋ ਚਹਤਿ, ਨਹਿਂ ਗਮਨ੍ਯੋਂ ਜਾਈ।
ਸਨੇ ਸਨੇ ਬੋਲਤਿ ਨਿਜ ਮਾਂਹੀ।
'ਦਰਸ ਕਾਲਕਾ ਇਹ ਫਲ ਤਾਂਹੀ
॥੧੨॥
ਉੱਗ੍ਰ ਦੇਵਤਾ ਸਹ੍ਯੋ ਨ ਜਾਈ।
ਉਲਟ ਪਰੀ ਮਤ ਅਪਰ ਬਨਾਈ।
ਤਿਸ ਦਿਨ ਤੇ ਭਏ ਕ੍ਰੂਰ ਘਨੇਰੇ।
ਬਡ ਮਸੰਦ ਮਾਰ੍ਯੋ ਬਿਨ ਬੇਰੇ ॥੧੩॥
ਅਬਿ ਸਿੱਖਜਨ ਸਿਰ ਕਾਟ ਗਿਰਾਏ।
ਤੇਜ ਉੱਗ੍ਰ ਮੁਖ ਪਿਖ੍ਯੋ ਨ ਜਾਏ।'

ਸਭਿਨਿ ਸੁਨਤਿ ਪੁਨ ਗੁਰੂ ਉਚਾਰਾ।
'ਅਪਰ ਦੇਹੁ ਸਿਰ ਕੋ ਸਿਖ ਪਜਾਰਾ' ॥੧੪॥
ਕੇਤਿਕ ਹੁਤੇ ਦੂਰ ਸੁਨਿ ਧਾਏ।
ਸ੍ਰੀ ਗੁਜਰੀ ਢਿਗ ਜਾਇ ਸੁਨਾਏ।
'ਗੁਰ ਕੀ ਬੁੱਧਿ ਬਿਪਰਜੈ ਹੋਈ।
ਖੜਗ ਸੰਗ ਕਾਟੇ ਸਿਖ ਦੋਈ ॥੧੫॥
ਪੁਨ ਅਪਰਨਿ ਕੋ ਬਾਕ ਸੁਨਾਵਤਿ।
-ਕੋ ਸਿਰ ਦੇ ਸਿਖ, ਮੋ ਮਨ ਭਾਵਤਿ-।
ਸਹਜੇ ਨ ਗਯੋ ਆਗਮਨ ਕਾਲੀ।
ਕ੍ਰੂਰਿ ਕਰਮ ਕਰਤੇ ਅਸ ਚਾਲੀ ॥੧੬॥
ਅਪਰ ਉਪਾਇ ਨਹੀਂ ਬਨਿ ਆਵੈ।
ਰੋਕ ਬਿਠਾਵਹੁ ਕਿਤਹੁੰ ਨ ਜਾਵੈਂ।
ਥਿਰੈਂ ਪੌਰ ਪਰ ਸੁਭਟ ਘਨੇਰੇ।
ਸਿਖ ਕੋ ਜਾਇ ਨਹੀਂ ਅਬਿ ਨੇਰੇ ॥੧੭॥
ਗੁਰ ਗਾਦੀ ਪਰ ਪੌਤ੍ਰ ਬਿਠਾਵਹੁ।
ਸਭਿ ਸੰਗਤਿ ਕੇ ਬੀਚ ਪੁਜਾਵਹੁ।'
ਸੁਨਤਿ ਮਸੰਦਨ ਤੇ ਅਸ ਬਾਨੀ।
ਸ੍ਰੀ ਗੁਜਰੀ ਚਿਤ ਚਿੰਤਾ ਠਾਨੀ ॥੧੮॥
ਨਿਕਟ ਦਾਸ ਜੇ ਤੁਰਤ ਪਠਾਏ।
'ਦੇਖਹੁ ਭਲੇ ਦੇਹੁ ਸੁਧ ਆਏ।'
ਪਰਜੋ ਨਗਰ ਮਹਿਂ ਰੌਰ ਬਿਸਾਲਾ।
ਨਰ ਨਾਰੀ ਬਿਸਮੇ ਤਿਸ ਕਾਲਾ ॥੧੯॥
ਇਤ ਪ੍ਰਭੁ ਤੀਨ ਬਾਰ ਜਬਿ ਭਾਖੇ।
-ਕੋ ਸਿਖ ਸਿਰ ਦੇ, ਗੁਰ ਅਭਿਲਾਖੇ-।
ਇਮ ਸੁਨਿ ਕੈ ਬਚ ਕਲਗੀਧਰ ਕੇ।
ਤੂਰਨ ਉਠਜ ਜੋਰਿ ਕਰ ਕਰਿਕੇ ॥੨੦॥
ਮੁਹਕਮ ਸਿੰਘ ਨਾਮ ਬੱਖਜਾਤੀ।
ਨਾਮਦੇਵ ਕੀ ਜਿਸ ਤਨ ਜਾਤੀ[1]।

[1]ਭਾਵ ਛੀਂਬਾ ਜਾਤ ਦਾ।

ਵਾਸੀ ਹੁਤੋ ਦ੍ਵਾਰਕਾ ਨਗਰੀ।
ਗ੍ਰਹਣ ਕਰੀ ਸਿੱਖੀ ਬਿਧਿ ਸਗਰੀ
॥੨੧॥
ਕਹਿਨਿ ਲਗ੍ਯੋ 'ਲੀਜੈ ਸਿਰ ਮੋਹੀ।
ਕੀਜਹਿ ਛਿਮਾਂ ਬਿਲੰਬ ਜੁ ਹੋਹੀ।'
ਸੁਨਿ ਤਹਿ ਗਹ੍ਯੋ ਹਾਥ ਮਹਿਂ ਹਾਥਾ।
ਲੈਗੇ ਤੰਬੂ ਮਹਿਂ ਜਗਨਾਥਾ ॥੨੨॥
ਦੋਨਹੁੰ ਕੇ ਢਿਗ ਤ੍ਰਿਤੀ ਬਿਠਾਯੋ।
ਤ੍ਰਿਤੀ ਛਾਂਗ ਪਰ ਖੜਗ ਚਲਾਯੋ।
ਜਾਨ੍ਯੋ ਸਭਿਨਿ ਹਨ੍ਯੋ ਸਿਖ ਜਾਈ।
ਰੁਧਿਰ ਧਾਰ ਤ੍ਰੈ ਠੌਰ ਬਹਾਈ ॥੨੩॥
ਚੰਚਲ ਗਤਿ ਸੋਂ ਬਾਹਿਰ ਆਏ।
ਖੜਗ ਰਕਤ ਜੁਤਿ ਕਰ ਚਮਕਾਏ।
ਬੈਠਿ ਸਿੰਘਾਸਨ ਪਰ ਫੁਰਮਾਯੋ।
'ਜੋ ਸਿਖ ਸਿਰ ਦੇ ਮੋ ਮਨ ਭਾਯੋ'
॥੨੪॥
ਸਾਹਿਬ ਸਿੰਘ ਸੈਨ ਤਨ ਜਾਤੀ[1]।
ਬਿਦਰ ਪੁਰੀ ਵਾਸੀ ਬੱਖਜਾਤੀ।
ਠਾਂਢੋ ਭਯੋ ਜੋਰਿ ਕਰਿ ਹਾਥਾ।
'ਸਿਰ ਮੇਰੋ ਲਿਹੁ ਅਬਿ ਜਗਨਾਥਾ
॥੨੫॥
ਰਾਵਰਿ ਹੇਤੁ ਆਇ ਜੇ ਦੇਹੀ।
ਬਹੁਰ ਰਾਖਨੀ ਕਾਰਜ ਕੇਹੀ।'
ਸੁਨਿ ਕਰਿ ਤਤਛਿਨ ਉਠੇ ਗੁਸਾਈਂ।
ਗਹੀ ਬਾਂਹ ਲੈਗੇ ਤਿਸ ਥਾਈਂ ॥੨੬॥
ਤਿਨ ਸਮੀਪ ਹੀ ਜਾਇ ਬਿਠਾਯਹੁ।
ਚਤੁਰਥ ਅਜ ਪਰ ਖੜਗ ਚਲਾਯਹੁ।
ਵਹਿਰ ਸੁਨਤਿ ਸੰਗਤਿ ਬਿਸਮਾਵੇ।
-ਕੋ ਜਾਨਹਿ ਗੁਰ ਕੋ ਕਜਾ ਭਾਵੈ!
॥੨੭॥
ਛੇਦਤਿ ਹੈਂ ਸਿੱਖਨ ਕੇ ਸੀਸਾ।

[1]ਭਾਵ ਨਾਈ।

ਜਾਨੀ ਜਾਇ ਨ ਗਤਿ ਜਗਦੀਸ਼ਾ-।
ਨਿਚੁਰਤਿ ਸ਼੍ਰੋਣਤ ਕਰ ਅਸਿ ਸੋਊ[1]।
ਬੈਠੇ ਆਇ ਪਿਖਤਿ ਸਭਿ ਕੋਊ ॥੨੮॥
ਬਹੁਰ ਬਚਨ ਉਚਰਜੋ ਤਿਸ ਰੀਤੀ।
'ਅਸ ਕੋ ਸਿਖ ਸਿਰ ਦੇ ਯੁਤਿ ਪ੍ਰੀਤੀ।'
ਬਿਸਮਾਨੇ ਸੁਨਿ ਸ਼ੌਨ ਮਝਾਰਾ।
-ਸਭਿ ਸਿੱਖਨਿ ਕੋ ਚਹਤਿ ਸੰਘਾਰਾ? ॥੨੯॥
ਹਤੇ ਚਾਰ ਪੁਨ ਅਪਰ ਪ੍ਰਚਾਰੈਂ[1] !
ਧੰਨ ਸੁ[1] ਗੁਰ ਰਜ਼ਾਇ ਸਿਰ ਧਾਰੈਂ-।
ਹੁਤੇ ਦੂਰ ਸੋ ਟਰਿ ਗੇ ਕਾਚੇ।
ਲੋਕਨਿ ਸੋਂ ਗੁਰ ਕ੍ਰਿਆ ਉਬਾਚੇ[1] ॥੩੦॥
ਕਿਤਿਕ ਬਚਾਇ ਦ੍ਰਿਸ਼ਟਿ ਕੋ ਗਏ।
ਕਿਤਿਕ ਲਾਜ ਤੇ ਥਿਰ ਹੀ ਭਏ।
ਗੁਰ ਸਨਮੁਖ ਨਹਿੰ ਸਾਕਹਿੰ ਦੇਖਿ।
ਸ਼ੰਕਮਾਨ ਚਿਤ ਭਏ ਵਿਸ਼ੇਖ਼ ॥੩੧॥
ਤੀਨ ਵਾਰ ਜਬਿ ਗੁਰੂ ਉਚਾਰਾ।
'ਦੇਹੁ ਸੀਸ ਕੋ ਸਿਖ ਮਮ ਪਜਾਰਾ।'
ਹਿੰਮਤ ਸਿੰਘ ਵਾਸੀ ਜਗੰਨਾਥ।
ਝੀਵਰ ਜਾਤਿ ਬੰਦਿ ਦ੍ਵੈ ਹਾਥ ॥੩੨॥
ਕਹਤਿ ਭਯੋ 'ਲੀਜੈ ਮਮ ਸਿਰ ਕੋ।'
ਸੁਨਿ ਗੁਰ ਤੁਰਤ ਗਹਜੋ ਤਿਸ ਕਰ ਕੋ।
ਅੰਤਰ ਤੰਬੂ ਕੇ ਤਬਿ ਜਾਈ।
ਪੰਚਮ ਅਜ ਪਰ ਤੇਗ਼ ਚਲਾਈ ॥੩੩॥
ਭਯੋ ਸ਼ਬਦ ਸਭਿਹਿਨਿ ਸੁਨਿ ਪਾਯੋ।
ਦੇਖਜੋ ਰੁਧਿਰ ਵਹਿਰ ਜਬਿ ਆਯੋ।
ਹਨੇ ਪੰਚ ਸਿਖ ਸਭਿ ਨੇ ਜਾਨੇ।
ਗੁਰ ਆਸ਼ੈ ਨਹਿੰ ਸਕਹਿੰ ਪਛਾਨੇ ॥੩੪॥
ਦੋਹਰਾ:

[1]ਹੱਥ ਵਿਚ ਓਹੋ ਤਲਵਾਰ।
[1]ਮੰਗਦੇ ਹਨ।
[1]ਧੰਨ (ਹਨ) ਓਹ ਜੋ.....।
[1]ਲੋਕਾਂ ਨੂੰ ਗੁਰੂ ਜੀ ਦੀ ਕ੍ਰਿਆ ਦੱਸਣ ਲੱਗੇ।
[1]ਮਿਆਨ ਵਿਚ ਤਲਵਾਰ ਨੂੰ ਕਰਕੇ।

ਅਸਿ ਪ੍ਰਵੇਸ਼ ਕਰਿ ਕੋਸ਼ ਮਹਿਂ[1], ਕ੍ਰਿਪਾ ਢਰੇ ਜੁਗ ਨੈਨ।
ਗਹਿ ਗਹਿ ਅੰਗ ਲਗਾਇ ਤਿਨ, ਰੁਚਿਰ ਸੁਖਦ ਕਹਿ ਬੈਨ ॥੩੫॥
'ਮਮ ਸਰੂਪ ਤੁਮ ਅਬਿ ਭਏ, ਹੌਂ ਭਾ ਤੁਮਹਿਂ ਸਰੂਪ।
ਬ੍ਰਹਮ ਗਜ਼ਾਨ ਦਿਢ ਰਿਦੇ ਹ੍ਵੈ, ਪਦ ਅਤਿ ਲੀਨਿ ਅਨੂਪ!' ॥੩੬॥
ਪਰਮ ਪ੍ਰਸੰਨ ਭੇ ਪੰਚ ਪਰ, ਅਸ ਮਨ ਉਪਮਾ ਆਇ।
ਪਾਂਚਹੁ ਪਾਂਡਵ ਪਰ ਮਹਾਂ, ਜਿਮ ਸ਼੍ਰੀ ਕ੍ਰਿਸ਼ਨ ਸਹਾਇ ॥੩੭॥
ਏਕ ਮੇਕ ਹ੍ਵੈ ਮਿਲਤਿ ਜਿਮ, ਨ੍ਰਿਪਤਿ ਜੁਧਿਸ਼ਟਰ ਆਦਿ।
ਛਠਮ ਰੂਪ ਗੋਬਿੰਦ ਕੋ[1], ਤਿਮ ਬਾਢਜੋ ਅਹਿਲਾਦ ॥੩੮॥

[1]ਕ੍ਰਿਸ਼ਨ ਦਾ।

ਅਤਿ ਅਨੰਦ ਬਿਗਸੇ ਸਦਨ, ਦਯਾ ਸਦਨ ਪਦ ਦੀਨ[1]।

[1]ਦਯਾ ਦੇ ਘਰ =) ਗੁਰੂ ਜੀ ਨੇ (ਬ੍ਰਹਮ ਗਿਆਨੀ ਦੀ) ਪਦਵੀ ਦਿੱਤੀ।

ਸੋਧ ਕਰੇ ਅਪਨੇ ਸਰਸ[1], ਗਜ਼ਾਨ ਪ੍ਰਬੀਨ ਪ੍ਰਬੀਨ[2] ॥੩੯॥

[1]ਸੋਧਕੇ ਆਪਣੇ ਤੁੱਲ ਕੀਤੇ। [2]ਗਜ਼ਾਨ ਪ੍ਰਬੀਨ (ਗੁਰੂ ਜੀ ਨੇ ਗਜ਼ਾਨ ਵਿਚ) ਪ੍ਰਬੀਨ ਕਰ ਦਿਤੇ।

ਪਰਵਾਰਤਿ ਹੁਇ ਪੰਚ ਤੇ[1], ਵਹਿਰ ਆਇ ਸੁਖਦਾਇ[2]।

[1]ਪੰਜਾਂ ਨਾਲ ਘੇਰੇ ਹੋਏ। [2]ਗੁਰੂ ਜੀ।

ਸਾਦਰ ਨਿਕਟ ਬਿਠਾਇ ਕਰਿ, ਥਿਰੇ ਪ੍ਰਯੰਕ ਡਸਾਇ ॥੪੦॥
ਸਭਿਨਿ ਸੁਨਾਵਨਿ ਕਾਰਨੇ, ਊਚੇ ਕੀਨਿ ਬਖਾਨ।
'ਰਾਖਜੋ ਸਿੱਖੀ ਬੀਜ ਜਗ, ਅੰਗਦ ਗੁਰੂ ਸਮਾਨ ॥੪੧॥
ਸਭਿ ਸੰਗਤਿ ਕੇ ਤਾਰਿਬੇ, ਸਮਰਥ ਭੇ ਇਹ ਪੰਚ।
ਜਾਨਹੁਂ ਮੋਹਿ ਸਮਾਨ ਤਿਨ, ਭੇਦ ਰਹਜੋ

ਨਹਿੰ ਰੰਚ' ॥੪੨॥
ਚੌਪਈ:
ਸੁਨਿ ਪਿਖਿ ਸੰਗਤਿ ਸਭਿ ਬਿਸਮਾਨੀ।
-ਗੁਰ ਕੀ ਗਤਿ ਕਿਛੁ ਜਾਇ ਨ ਜਾਨੀ।
ਪਰਖਨਿ ਕਰਤਿ ਲਖੇ ਨਹਿੰ ਕਾਹੂੰ।
ਕਰਮ ਬਿਲੋਕਿ ਤ੍ਰਾਸ ਮਨ ਮਾਂਹੂੰ
॥੪੩॥
ਧੰਨ ਧੰਨ ਗੁਰ ਅਚਰਜ ਚਰਿਤਾ।
ਕੋ ਲਖਿ ਸਕਹਿ ਅਧਿਕ ਮਤਿ ਧਰਤਾ।
ਲਘੁ ਬਿਸਾਲ ਸਭਿ ਸਿੱਖ ਤੁਮਾਰੇ।
ਦੇਹੁ ਕਸੌਟੀ ਕੋ ਸੰਭਾਰੇ-? ॥੪੪॥
ਇੱਤਜਾਦਿਕ ਕਹਿ ਕਹਿ ਪਛੁਤਾਇਂ।
ਤਿਨ ਪੰਚਹੁੰ ਕੋ ਸੀਸ ਨਿਵਾਇਂ।
'ਸਭਿ ਕੀ ਰਾਖ ਲੀਨਿ ਪਤਿ ਮਹਾਂ।
ਧਰਿ ਧੀਰਜ ਊਚੋ ਪਦ ਲਹਾ' ॥੪੫॥
ਦੋਹਰਾ:
ਕੁਛਕੁ ਕਾਲ ਦਰਸ਼ਨ ਮਹਾਂ, ਦੇਤਿ ਰਹੇ
ਸਮੁਦਾਇ।
ਉਠੇ ਬਹੁਰ ਗਮਨੇ ਸਦਨ ਸਿਖ, ਗੇ
ਨਿਜ ਨਿਜ ਥਾਇਂ ॥੪੬॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਸਿਖ ਪਰਖਨ' ਪ੍ਰਸੰਗ ਬਰਨਨੰ ਨਾਮ ਅਸ਼ਟ ਦਸ਼ਮੋ ਅੰਸੂ ॥੧੮॥

## ੧੯. [ਅੰਮ੍ਰਿਤ ਛਕਾਇਆ]

੧੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੦

ਦੋਹਰਾ:

ਇਮ ਪਰਖਤਿ ਸਿੱਖਨਿ ਭਲੇ, ਸੋ ਦਿਨ ਦਿਯੋ ਬਿਤਾਇ।
ਸ੍ਰੀ ਗੁਜਰੀ ਢਿਗ ਦਾਸ ਗੇ, ਗੁਰ ਜਸੁ ਕਹ੍ਯੋ ਸੁਨਾਇ ॥੧॥

ਚੌਪਈ:

'ਨਹਿਂ ਪਰਖੇ ਗੁਰ ਕਰਮ ਭਲੇਰੇ[1]।
[1]ਕੂੜੇ ਤੇ ਕੱਚਿਆਂ ਨੇ) ਗੁਰੂ ਜੀ ਦੇ ਭਲੇ ਕਰਮਾਂ ਦੀ ਪਰਖ ਨਹੀਂ ਕੀਤੀ। (ਅ) ਭਲੇਟੇ = ਭੈੜਿਆਂ ਨੇ... (ਵਕ੍ਰੋਕਤੀ)।

ਜਹਿਂ ਕਹਿਂ ਨਿੰਦਾ ਕੀਨਿ ਘਨੇਰੇ।
ਪਰਖਨਿ ਕਰੇ ਸਿੱਖ ਸਮੁਦਾਏ[1]।
[1]ਗੁਰੂ ਜੀ ਨੇ ਤਾਂ) ਸਾਰੇ ਸਿੱਖ ਪਰਖੇ ਹਨ।

ਅਬਿ ਚਾਹਤਿ ਹੈਂ ਪੰਥ ਉਪਾਏ ॥੨॥
ਕੂਰੇ ਭਾਖਹਿਂ -ਕ੍ਰੂਰ ਸੁਭਾਊ-।
ਜੇ ਕਾਚੇ, ਗੁਨ ਲਖਿ ਨ ਸਕਾਊ[1]।'
[1]ਜੋ ਕੂੜੇ ਹਨ ਉਨ੍ਹਾਂ ਨੇ ਕਿਹਾ ਸੀ ਕਿ ਗੁਰੂ ਜੀ ਕ੍ਰੂਰ ਸੁਭਾ ਵਾਲੇ ਹੋ ਗਏ ਹਨ। ਜੋ ਕੱਚੇ ਹਨ ਗੁਣ ਨੂੰ ਲਖ ਨਹੀਂ ਸਨ ਸਕਦੇ।

ਸੁਨਿ ਕਰਿ ਮਾਤ ਅਨੰਦ ਕੋ ਪਾਯੋ।
ਅਤਿ ਚਿੰਤਾ ਜਬਿ ਪ੍ਰਥਮ ਸੁਨਾਯੋ ॥੩॥
ਖਾਨ ਪਾਨ ਕਰਿ ਕੈ ਸਮੁਦਾਈ।
ਸੁਪਤਿ ਜਥਾ ਸੁਖ ਰਾਤਿ ਬਿਤਾਈ।
ਰਹੀ ਜਾਮ ਜਾਗੇ ਸੁ ਕ੍ਰਿਪਾਲਾ।
ਸਰਬ ਸੌਚ ਕੀਨਸਿ ਤਿਸ ਕਾਲਾ ॥੪॥
ਪੁਨ ਸ਼ਨਾਨ ਕਰਿ ਬਿਧਿ ਵਤ ਨੀਰਾ[1]।
[1]ਬਿਧੀ ਪੂਰਬਕ ਜਲ ਵਿਚ।

ਆਰ ਬੰਦ[1] ਕਛ ਤਜੀ ਉਤੀਰਾ[2]।
[1]ਨਾਲਾ [ਫਾ. ਆਜ਼ਾਰ ਬੰਦ]। [2]ਗਿੱਲੀ) ਕੱਛ ਦਾ ਨਾਲਾ ਖੋਹਲਕੇ (ਕਛ) ਉਤਾਰੀ। [ਸੰਸ. ਉਤ੍ਤੀਰਣ = ਖੁਹਲਣਾਂ। ਤਜੀ = ਛੱਡੀ, ਲਾਹੀ]।

ਕਰ੍ਯੋ ਅਪਰ ਧਰ ਕਟਿ ਕਛ ਤੀਰਾ[1]।
[1]ਲੱਕ ਨਾਲ ਕੱਛ ਹੋਰ ਧਾਰੀ [ਤੀਰਾ = ਕੋਲ, ਨਾਲ]।

ਚੀਰ ਸਰੀਰ ਪਹਿਰਿ ਬਰ ਬੀਰਾ ॥੫॥
ਕੇਸ ਪਾਸ ਛਬਿ ਰਾਸ ਸੁਧਾਰੇ[1]।
[1]ਕੇਸਾਂ ਨੂੰ ਫਾਹੀ ਨਾਲ ਤੁੱਲਤਾ ਇਸ ਵਾਸਤੇ ਦਿੰਦੇ ਹਨ ਕਿ ਇਨ੍ਹਾਂ ਦੀ ਸੁੰਦਰਤਾ ਵਿਚ ਪ੍ਰੇਮੀਆਂ ਦੇ ਦਿਲ ਫਸਦੇ ਹਨ।

ਜੂਰੋ ਕਰਿ ਬੰਧੀ ਦਸਤਾਰੇ।
ਊਪਰ ਜਿਗਾ ਰਾਖਿ ਰਮਣੀਕਾ।
ਕਲ਼ਗੀ ਧਰੀ ਤੁੰਗ ਬਿਧਿ ਨੀਕਾ ॥੬॥
ਖੜਗ ਨਿਖੰਗ ਬੰਧਿ ਕਟ ਸੰਗਾ।

ਧਨੁਖ ਹਾਥ ਗਹਿ ਸੁੰਦਰ ਰੰਗਾ।
ਮੂਛਨ ਤਾਉ ਦੀਨ ਕਰਿ ਬੰਕੀ।
ਆਸਨ ਕਰਿ ਬੈਠੇ ਅਕਲੰਕੀ[1] ॥੭॥ [1]ਭਾਵ ਗੁਰੂ ਜੀ।
ਨਿਜ ਸਰੂਪ ਚਿਤਵਹਿ ਕਰਿ ਧਜਾਨਾ।
ਇਸ ਪ੍ਰਕਾਰ ਸੋਂ ਕੀਨਿ ਬਿਧਾਨਾ।
ਉਗੇ ਭਾਨੁ ਤੇ ਅੰਤਰਜਾਮੀ।
ਚਾਹਤਿ ਪੰਥ ਚਲਾਵਨਿ ਕਾਮੀ ॥੮॥
ਉਠਿ ਕਰਿ ਗਮਨੇ ਤਜਿ ਕਰਿ ਆਸਨ।
ਨਿਕਸਿ ਦੁਰਗ ਤੇ ਪਾਨ ਸਰਾਸਨ[1]। [1]ਹਥ ਵਿਚ ਧਨੁਖ (ਲਈ) ਕਿਲ੍ਹੇ ਤੋਂ ਨਿਕਲੇ।
ਨਿੰਮ੍ਰੀ ਲੋਕ ਹਜ਼ਾਰਹੁ ਹੋਵਤਿ।
ਪਾਵਨ ਬਨਹਿ ਦਰਸ ਕੋ ਜੋਵਤਿ ॥੯॥
ਚਢਿ ਤੁਰੰਗ ਆਏ ਤਿਸ ਥਾਨੇ।
ਜਹਾਂ ਬੈਠਿ ਸਿਖ ਪਰਖਨਿ ਠਾਨੇ।
ਨਾਮ ਕੇਸਗੜ ਹੈ ਤਿਸ ਕੇਰਾ।
ਉਤਪਤਿ ਪੰਥ ਹੋਨਿ ਥਲ ਹੇਰਾ[1] ॥੧੦॥ [1]ਅਸਾਂ) ਡਿੱਠਾ ਹੈ। (ਅ) ਦੇਖਿਓ ਨੇ।
ਬੈਠੇ ਆਇ ਚਾਨਣੀ ਤਰੇ।
ਸੁਭਟ ਸਿੱਖ ਸੈਂਕਰ ਤਹਿਂ ਖਰੇ।
ਛਬਿ ਅਮੋਲ ਲੋਚਨ ਅਨਿਯਾਰੇ।
ਦੇਖਹਿਂ ਦਯਾ ਦ੍ਰਿਸ਼ਟਿ ਦੁਖ ਟਾਰੇ ॥੧੧॥
ਤਿਹ ਛਿਨ ਇਕ ਬਾਸਨ ਮੰਗਵਾਵਾ।
ਸਤੁੱਦ੍ਰਵ ਕੋ ਜਲ ਸੁਚਿ ਅਨੁਵਾਵਾ।
ਨਿਜ ਆਗੇ ਰਖਵਾਵਨਿ ਕੀਯੋ।
ਜੋ ਕ੍ਰਿਪਾਨ ਸ੍ਰੀ ਦੇਵੀ ਦੀਯੋ ॥੧੨॥[⚐]

[⚐]ਦੇਵੀ ਦੇ ਹੱਥੋਂ ਮਿਲੀ ਕਿਸੇ ਕਰਦ, ਕਿਸੇ ਛੁਰੀ, ਕਿਸੇ ਕ੍ਰਿਪਾਨ ਲਿਖੀ ਹੈ, ਮਹਿਮਾਂ ਪ੍ਰਕਾਸ਼ ਨੇ ਕੁੰਡ ਠੰਢਾ ਕਰਨੇ ਪਰ ਉਸ ਵਿਚੋਂ ਖੰਡਾ ਨਿਕਲਿਆ ਦੱਸਿਆ ਹੈ। ਕਵਿ ਜੀ ਆਪ ਪਿੱਛੇ 'ਕਰਦ ਦਿਤੀ' (ਦੇਖੋ ਰੁਤ ਇਹੋ ਅੰਸੂ ੧੧ ਅੰਕ ੨) ਦੱਸ ਆਏ ਹਨ, ਇੱਥੇ ਕ੍ਰਿਪਾਨ ਲਿਖਦੇ ਹਨ। ਦੇਵੀ ਪ੍ਰਗਟੀ ਕਿ ਨਾ ਕੁਛ ਦਿਤਾ ਕਿ ਨਾ? ਇਸ ਪਰ ਵਿਚਾਰ ਲਈ ਪਿੱਛੇ ਦੇਖੋ ਅੰਸੂ ੧੨ ਅੰਕ ੪੯ ਦੀ ਹੇਠਲੀ ਟੂਕ। ਇਸੇ ਅੰਸੂ ਦੇ ਅੰਕ ੨੨ ਤੋਂ ਪਤਾ ਲਗਦਾ ਹੈ ਕਿ ਕਵੀ ਜੀ ਕ੍ਰਿਪਾਨ ਤੇ ਖੰਡੇ ਨੂੰ ਇਕੋ ਕਹਿ ਰਹੇ ਹਨ ਇਸੇ ਅੰਸੂ ਦੇ ਅੰਕ ੪੫ ਵਿਚ ਅੰਮ੍ਰਿਤ ਨੂੰ ਖੰਡੇ ਪਾਹੁਲ ਕਹਿ ਰਹੇ ਹਨ। ਅੰਮ੍ਰਿਤ ਜੋ ਸਤਿਗੁਰੂ ਜੀ ਨੇ ਤਿਆਰ ਕੀਤਾ ਸੀ, ਉਸ ਵਿਚ ਨਾ ਕਰਦ ਫੇਰੀ ਸੀ ਨਾ ਕ੍ਰਿਪਾਨ ਪਰ ਖੰਡਾ ਜੋ ਦੋਧਾਰਾ ਹੁੰਦਾ ਹੈ। ਅਜ ਤਕ ਅੰਮ੍ਰਿਤ ਤਖਤਾਂ ਗੁਰਦੁਆਰਿਆਂ ਤੇ ਸਭ ਥਾਈਂ ਖੰਡੇ ਨਾਲ ਹੀ ਤਿਆਰ ਹੁੰਦਾ ਹੈ। ਭਾਈ ਗੁਰਦਾਸ

ਦੂਜੇ ਤੇ ਸੌ ਸਾਖੀ ਵਿਚ ਬੀ ਖੰਡੇ ਦਾ ਹੀ ਜ਼ਿਕਰ ਹੈ, ਯਥਾ:-'ਪੀਓ ਪਾਹੁਲ ਖੰਡ ਧਾਰ' ਤੇ ਸਿੱਖੀ ਤ੍ਰੈ ਪ੍ਰਕਾਰ ਦੀ ਵਿਚ ਇਕ ਖੰਡੇ ਦੇ ਅੰਮ੍ਰਿਤ ਦੀ ਸਿਖੀ ਗਿਣੀ ਹੈ। ਗੁਰੂ ਸਾਹਿਬ ਜੀ ਦੇ ਦਰਬਾਰ ਦੇ ਕਵੀ ਸੈਨਾਪਤਿ ਨੇ ਲਿਖਿਆ ਹੈ:-'ਦੇ ਖੰਡੇ ਕੀ ਪਾਹੁਲ ਤੇਜ ਬਢਾਯਾ'। ਪੁਨਾ:-'ਖੰਡੇ ਕੀ ਪਾਹੁਲ ਛਕੇ' ਰਹਿਤਨਾਮਾ ਦੇਸਾ ਸਿੰਘ ਵਿਚ ਲਿਖਿਆ ਹੈ। ਪ੍ਰੇਮ ਸੁਮਾਰਗ ਵਿਚ ਬੀ 'ਪਾਹੁਲ ਖੰਡੇ ਕੀ ਦੇਇ' ਲਿਖਿਆ ਹੈ। ਅੱਗੇ ਚਲਕੇ ਕਵੀ ਜੀ ਆਪ ਬੀ ਇਸੇ ਰੁਤ ਦੇ ਅੰਸੂ ੩੫ ਦੇ ਅੰਕ ੯ ਵਿਚ ਲਿਖਦੇ ਹਨ:-'ਖੰਡਾ ਧਾਰਿ ਸੁ ਪਾਹੁਲ ਛਾਪ'।

ਤਾ ਮਹਿਂ ਲਗੇ ਫੇਰਨੇ ਸ੍ਵਾਮੀ।
ਬਦਨ ਬਦਤਿ ਬਾਨੀ ਅਭਿਰਾਮੀ।
ਦਇਆ ਸਿੰਘ ਤੇ ਆਦਿਕ ਜੇਈ।
ਪੰਚਹੁਂ ਖਰੇ ਅੱਗ੍ਰ ਕਰਿ ਤੇਈ ॥੧੩॥
ਬਸਤ੍ਰ ਨਵੀਨ ਸ਼ਸਤ੍ਰ ਪਹਿਰਾਏ।
ਜਟਤਿ ਜਵਾਹਰ ਜਿਨ ਸਮੁਦਾਏ।
ਰੁਚਿਰ ਬਿਭੂਖਨ ਅੰਗ† ਸਜਾਏ।
ਅਪਨੇ ਰੂਪ ਸਮਾਨ ਬਨਾਏ ॥੧੪॥
'ਕਹਹੁ ਵਾਹਿਗੁਰੂ' ਦਿਯ ਉਪਦੇਸ਼ਾ।
ਹਾਥ ਜੋਰਿ ਥਿਰ ਸਿੱਖ ਵਿਸ਼ੇਸ਼ਾ।
ਜਪੁਜੀ ਪਾਠ ਪ੍ਰਥਮ ਕਰਿ ਲੀਨਾ।
ਬਹੁਰ ਸ੍ਵੈਯੇ ਪਢਿਬੋ ਕੀਨਾ ॥੧੫॥
ਪੌੜੀ ਪੰਚ ਅਨੰਦ ਪਢ੍ਯੋ ਹੈ।
ਅੰਮ੍ਰਿਤ ਮੈਂ ਬਹੁ ਤੇਜ ਬਢ੍ਯੋ ਹੈ।
ਤਿਸ ਛਿਨ ਚਟਕ[1] ਆਇਗੇ ਦੋਊ।
ਸ੍ਰੀ ਗੁਰ ਦ੍ਰਿਸ਼ਟਿ ਪਰਿਤ ਭੇ ਸੋਊ ॥੧੬॥
ਇਕ ਬਾਸਨ ਮਹਿਂ ਤਨਕ[1] ਸੁ ਪਾਯੋ।
ਤਿਨ ਆਗੇ ਧਰਿ ਤਬਹਿ ਪਿਆਯੋ।
ਭਏ ਬੀਰ ਰਸ ਪੀਵਤਿ ਦੋਊ।
ਜੁੱਧ ਕਰਨਿ ਲਾਗੇ ਮਿਲਿ ਸੋਊ ॥੧੭॥
ਚੁੰਚਨ ਪੰਖ ਪ੍ਰਹਾਰਨਿ ਕਰਿਹੀਂ।
ਪੀਰ ਸਰੀਰ ਨ ਉਰ ਮਹਿਂ ਧਰਿਹੀਂ।
ਰੁਧਰਿ ਚੁਚਾਤ ਅਧਿਕ ਤਨ ਮਾਂਹੀ।
ਮਾਰਨ ਮਰਨਿ ਰੌਦ੍ਰ ਰਸੁ ਚਾਹੀਂ ॥੧੮॥
ਅਤਿਸ਼ੈ ਕਰਿ ਸੰਘਰ ਤਿਸ ਕਾਲਾ।

†ਪਾ:-ਜਿਗਾ।
[1]ਚਿੜੇ।
[1]ਥੋੜਾ (ਅੰਮ੍ਰਿਤ)।

ਮ੍ਰਿਤਕ ਭਏ ਪਹੁੰਚੇ ਸੁਰਸਾਲਾ[1]।
ਘਟਕਾ ਲਗ ਦ੍ਵੈ ਚਟਕ ਤਮਾਸਾ।
ਬਿਕਸਤਿ ਭਏ ਬਿਬੇਕ ਨਿਵਾਸਾ[1] ॥੧੯॥
ਬਹੁਰ ਪਢਤਿ ਪੇਰਤਿ ਸੁ ਕ੍ਰਿਪਾਨਾ।
ਭਾ ਅੰਮ੍ਰਿਤ ਸੋ ਤੇਜ ਨਿਦਾਨਾ।
ਰਾਮਕੁਇਰ ਕਹਿ ਸੰਤਹੁ ਸੁਨੀਅਹਿ।
ਬਾਲ ਬੈਸ ਮੇਰੋ ਤਨ ਜਨੀਅਹਿ ॥੨੦॥
ਧਾਇ ਗਯੋ ਮੈਂ ਮਾਤਾ ਪਾਸ।
ਜਹਿਂ ਬੈਠੀ ਜੀਤੋ ਸੁਖਰਾਸ।
ਤਹਾਂ ਬੈਠਿ ਮੈਂ ਸਕਲ ਸੁਨਾਈ।
'ਇਸ ਬਿਧਿ ਅੰਮ੍ਰਿਤ ਗੁਰੂ ਬਨਾਈ ॥੨੧॥
ਚਟਕ ਆਪ ਮਹਿਂ ਲਰ ਕਰਿ ਮਰੇ।
ਦੀਰਘ ਤੇਜ ਤਾਸ ਮਹਿਂ ਧਰੇ।
ਜਲ ਮਹਿਂ ਪਢਤਿ ਕ੍ਰਿਪਾਨ ਫਿਰੈ ਹੈਂ।
ਪਾਹੁਲ ਖੰਡੇ ਕੀ ਅਬਿ ਦੈ ਹੈਂ' ॥੨੨॥
ਜੀਤੋ ਸ਼ੁਭ ਮਤਿ ਕੀਨਿ ਬਿਚਾਰਨਿ।
-ਪੰਥ ਖਾਲਸਾ ਸੁਤ ਇਹ ਕਾਰਨ।
ਪਹੁੰਚਨਿ ਬਨੈ ਕੰਤ ਕੇ ਪਾਸੇ-।
ਇਮ ਬਿਚਾਰ ਬਹੁ ਲੀਨਿ ਪਤਾਸੇ ॥੨੩॥
ਘਰ ਤੇ ਚਲਿ ਆਈ ਤਤਕਾਲਾ।
ਅੰਮ੍ਰਿਤ[†] ਜਹਾਂ ਬਨਾਇੰ ਕ੍ਰਿਪਾਲਾ।
ਪਤਿ ਕੋ ਰੁਖ਼ ਲਖਿ ਜਲ ਮਹਿਂ ਪਾਏ।
ਸ਼੍ਰੀ ਸਤਿਗੁਰ ਅਵਿਲੋਕਿ ਅਲਾਏ ॥੨੪॥
'ਭਲੋ ਭਯੋ ਤੂੰ ਚਲਿ ਕਰਿ ਆਈ।

[1]ਸੁਰਗ।
[1]ਗੁਰੂ ਜੀ।
[†]ਅੰਮ੍ਰਿਤ ਦੀ ਵਿਧੀ ਲਈ ਦੇਖੋ ਗੁਰਮਤ ਸੰਸਕਾਰ ਵਿਧੀ, ਜੋ ਚੀਫ਼ ਖਾਲਸਾ ਦੀਵਾਨ ਨੇ ਪੰਥ ਦੇ ਪ੍ਰਸਿੱਧ ਵਿਦਵਾਨਾਂ ਦੀ ਖੋਜ ਵਿਚਾਰ ਤੇ ਦੋ ਵੇਰ ਪੰਥ ਵਿਚ ਰਾਇ ਲਈ ਖੁਲ੍ਹੇ ਘੱਲ ਕੇ ਤੇ ਸਭ ਸੰਮਤੀਆਂ ਵਿਚਾਰ ਕੇ ਤਯਾਰ ਕੀਤੀ ਤੇ ਛਪਵਾਈ ਸੀ।

ਨੀਰ ਬਿਖੈ ਪਾਈ ਮਧੁਰਾਈ।
ਨਾਤੁਰ ਪੰਥ ਹੋਤਿ ਬਡ ਕ੍ਰੂਰਾ।
ਤੇਜ ਕ੍ਰੋਧ ਕਲਹਾ[1] ਕਰਿ ਪੂਰਾ ॥੨੫॥
ਅਪਨਿ ਬਿਗਾਨਾ ਸਮਝਤਿ ਨਾਂਹੀ।
ਕਰਤਿ ਜੰਗ ਦਿਨ ਰੈਨ ਬਿਤਾਹੀ।
ਮਿਲਿ ਆਪਸ ਮਹਿਂ ਮੋਹ ਨ ਕਰਿਹੀਂ।
ਰਿਸ ਮੋਂ ਭਰੇ ਸ਼ਸਤ੍ਰ ਪਰਹਰਿਹੀਂ ॥੨੬॥
ਅਬਿ ਮਿਸ਼ਟਾਨ ਜੁ ਪਾਯਹੁ ਤੋਹੀ।
ਯਾਂ ਤੇ ਪ੍ਯਾਰ ਪਰਸਪਰ ਹੋਹੀ।
ਨਰ ਨਾਰੀ ਦ੍ਵੈ ਤੇ ਸੰਤਾਨਾ।
ਪ੍ਰਗਟਤਿ ਹੈ ਸਭਿਹੂੰ ਜਗ ਜਾਨਾ ॥੨੭॥
ਹੋਨਿ ਖਾਲਸਾ ਸੰਤਤਿ ਕਾਲਾ[1]।
ਚਲਿ ਆਈ ਭਾ ਭਲੋ ਬਿਸਾਲਾ।'
ਇਮ ਕਹਿ ਅਪਨੇ ਪੰਚਹੁਂ ਪ੍ਯਾਰੇ।
ਦੇਖਨਿ ਕਰੇ ਖਰੇ ਅਗਵਾਰੇ ॥੨੮॥
ਕਮਲ ਪਾਨ ਅੰਮ੍ਰਿਤ ਕੋ ਲੀਨੋ।
ਦੇ ਕਰਿ ਤਿਨਹਿ ਪਿਆਵਨਿ ਕੀਨੋ।
ਲੋਚਨ ਮਹਿਂ ਛਿਰਕੇ ਫੁਨ ਮਾਰੇ।
ਕੇਸ ਜੂੜ ਮੈਂ[1] ਅੰਜੁਲ ਡਾਰੇ ॥੨੯॥
ਵਾਸੀ ਨਾਮ ਬੂਝਿਬੋ ਕੀਨਿ।
ਪ੍ਰਿਥਮੈ ਦਯਾ ਸਿੰਘ ਕਹਿ ਦੀਨਿ।
'ਲਵਪੁਰ ਜਨਮ ਬਸਨ ਕੋ ਧਾਮੂ।
ਦਯਾ ਸਿੰਘ ਗੁਰ ਬਖਸ਼ਯੋ ਨਾਮੂ' ॥੩੦॥
ਦੂਸਰ ਕਹ੍ਯੋ 'ਹਸਤਨਾਪੁਰ ਕੋ।
ਨਾਮ ਧਰਮ ਸਿੰਘ ਮੈਂ ਸਿਖ ਗੁਰ ਕੋ।'
ਤ੍ਰਿਤੀਯੋ ਭਨਤਿ ਭਯੋ ਪ੍ਰਭੁ ਪਾਸੀ।
'ਪੁਰੀ ਦ੍ਵਾਰਕਾ ਹੈ ਮਮ ਵਾਸੀ ॥੩੧॥
ਮੁਹਕਮ ਸਿੰਘ ਨਾਮ ਹੈ ਮੋਰਾ।'

[1]ਲੜਾਈ।
[1]ਖਾਲਸਾ ਰੂਪ ਉਲਾਦ ਹੋਣ ਵੇਲੇ।
[1]ਕੇਸਾਂ ਵਿਚ ਜੂੜੇ ਵਾਲੇ ਥਾਂ, ਭਾਵ ਦਸਮ ਦੁਆਰ।

ਚਤੁਰਥ ਸਿਖ ਬੋਲ੍ਯੋ ਕਰ ਜੋਰਾ।
'ਬਿਦਰਪੁਰੀ ਵਾਸੀ ਪਹਿਚਾਨੋ।
ਸਾਹਿਬ ਸਿੰਘ ਨਾਮ ਮਮ ਜਾਨੋ'
॥੩੨॥
ਪੰਚਮ ਕਹਿ 'ਵਾਸੀ ਜਗੁ ਨਾਥ।
ਹਿੰਮਤਿ ਸਿੰਘ ਨਾਮ, ਹੇ ਨਾਥ!'
ਇਮ ਸਭਿ ਦਿਸ਼ਿ ਕੇ ਗੁਰੂ ਸਕੇਲੇ।
ਚਾਰਹੁੰ ਬਰਣ ਏਕ ਕਰਿ ਮੇਲੇ ॥੩੩॥
'ਅਬਿ ਤੇ ਕਹਹੁ ਅਨੰਦਪੁਰ ਵਾਸੀ।'
ਪੰਚਹੁੰ ਨਾਮ ਧਰੇ ਗੁਨ ਰਾਸੀ[1]।

[1]ਗੁਣਾਂ ਦੀ ਖਾਨ (ਸਤਿਗੁਰ ਜੀ ਨੇ) ਪੰਜਾਂ ਦੇ ਨਾਮ (ਸਿੰਘ) ਰਖੇ। (ਅ) ਐਉਂ ਭੀ ਕਰਦੇ ਹਨ ਕਿ ਪੰਜਾਂ ਦੇ ਨਾਮ ਰਾਸਾਂ ਦੀ ਪੰਜਵੀਂ ਗਿਣਤੀ ਤੇ ਰਖੇ। ਪੰਜਵੀਂ ਰਾਸ 'ਸਿੰਘ' ਹੈ, ਭਾਵ ਖਾਲਸਾ ਨੂੰ ਸਿੰਘ ਬਨਾ ਦਿੱਤਾ।

ਸ੍ਰੀ ਗੁਰ ਪੁਨ ਸਭਿ ਰਹਿਤ ਬਤਾਈ।
ਜਿਸ ਤੇ ਸਦਾ ਅਨੰਦ ਕੌ ਪਾਈ
॥੩੪॥
'ਮੀਣੇ ਅਰੁ ਮਸੰਦ ਧਿਰਮਲੀਏ।
ਕੁੜੀ ਮਾਰਿ ਰਮਰਈ ਨ ਮਿਲੀਏ।
ਸਵਾ ਰਜਤਪਣ ਅੰਮ੍ਰਿਤਸਰ ਜੀ।
ਤਿਮ ਦੇ ਪਾਹੁਲ ਦਾ ਜੋ ਗੁਰ ਜੀ[1]
॥੩੫॥

[1]ਗੁਰੂ (ਕੀ ਗੋਲਕ ਵਾਸਤੇ) ਪਾਹੁਲ ਦਾਤਿਆਂ ਨੂੰ ਦੇਵੇ ਮਸੰਦਾਂ ਨੂੰ ਹੁਣ ਭੇਟਾ ਲੈਣੋਂ ਬੰਦ ਕਰਨਾ ਹੈ ਇਸ ਕਰਕੇ ਗੁਰੂ ਕੀ ਗੋਲਕ ਵਾਸਤੇ ਜਿੱਥੇ ਸਾਰੇ ਪੰਥ ਦੇ ਭਲੇ ਦੇ ਕੰਮ ਹੋਣੇ ਹਨ ਅੰਮ੍ਰਿਤ ਵਾਲਿਆਂ ਦੇ ਹੱਥੀਂ ਅਪੜਾਉਣ ਦਾ ਰਿਵਾਜ ਟੋਰਿਆ। ਹੁਣ ਤਕ ੧। (ਤਨਖਾਹ ਦਾ ਤੇ ੧।) ਗੁਰੂ ਗੋਲਕ ਦਾ ਕੱਢਿਆ ਜਾਂਦਾ ਹੈ। (ਅ) ਗੁਰੂ ਕਾ ਅੰਮ੍ਰਿਤ ਦਾਤੇ ਜੋ ਹਨ ਤਿਵੇਂ ਉਨ੍ਹਾਂ ਨੂੰ ਦੇਵੇ; ਕਹਿੰਦੇ ਹਨ ਕਿ ਪਹਿਲੇ ਇਹ ਰਿਵਾਜ ਜਾਰੀ ਰਿਹਾ ਹੈ ਕਿ ੧।) ਅੰਮ੍ਰਿਤ ਦਾਤਿਆਂ ਨੂੰ ਦਿੱਤਾ ਜਾਂਦਾ ਸੀ। ਇਹ ਉਨ੍ਹਾਂ ਦੇ ਨਿਰਬਾਹ ਮਾਤ੍ਰ ਲਈ ਸੀ। ਇਹ ਹੱਦ ਬੰਨ੍ਹ ਦਿੱਤੀ ਕਿ ਮਸੰਦਾਂ ਵਾਂਙੂ ਲੋਭੀ ਨਾ ਹੋ ਜਾਣ।

ਪਠਹੁ ਪ੍ਰੇਮ ਕਰਿ ਨਿਤ ਗੁਰਬਾਨੀ।
ਸਿੰਘਨਿ ਸੇਵਾ ਕਰਹੁ ਮਹਾਨੀ।
ਆਪਸ ਬਿਖੈ ਪ੍ਰੇਮ ਕੋ ਧਰਨਾ।
ਗੁਰ ਨਿੰਦਕ ਸ਼ੱਤ੍ਰਨਿ ਹਤਿ ਕਰਨਾ

॥੩੬॥
ਸ਼ਸਤ੍ਰਨਿ ਕੋ ਨਿਤ ਪ੍ਰਤਿ ਅੱਭਯਾਸਹੁ।
ਨਹੀਂ ਤੁਰਕ ਪਰ ਉਰ[1] ਬਿਸਵਾਸਹੁ।
ਕੇਸਨ ਅਦਬ, ਨ ਕਛ ਬਿਨ ਰਹਿਨਾ।
ਅਰਧ ਨਾਮ ਸਿੰਘਨਿ ਨਹਿਂ ਕਹਿਨਾ ॥੩੭॥

[1]ਦਿਲ ਵਿਚ।

ਕਾਤੁਰਤਾ ਉਰ ਤੇ ਪਰਹਰਿਨੀ।
ਬਲ ਕੇ ਸਹਿਤ ਸੂਰਤਾ ਧਰਨੀ।
ਜੋਧੇ ਕੀ ਭੁਜ ਕੇ ਅਨੁਸਰੇ।
ਦੁਉ ਲੋਕ ਲਟਕਤਿ ਹੈਂ ਪਰੇ ॥੩੮॥
ਜੇ ਜੀਤਹਿ ਸੁਖ ਇਸ ਜਗ ਮਾਂਹੀ।
ਭਏ ਮ੍ਰਿਤਕ, ਆਗੇ ਸੁਖ ਪਾਂਹੀ।
ਸੂਰ ਸੂਰ ਮੰਡਲ ਕੌਂ ਭੇਦੀ[1]।
ਪਹੁੰਚਤਿ ਊਪਰ ਸਦਾ ਅਖੇਦੀ[1] ॥੩੯॥

[1]ਸ਼ਾਸਤ੍ਰਾਂ ਵਿਚ ਸੂਰਜ ਮੰਡਲ ਵਿਚ ਪਹੁੰਚਣਾ ਮਹਾਨ ਉੱਚੀ ਗਲ ਕਹੀ ਹੈ, ਉਸ ਤੋਂ ਬੀ ਅੱਗੇ ਦੀ ਗਤੀ ਸੂਰਮੇਂ ਦੀ ਦੱਸੀ ਹੈ।

[1]ਖੇਦ ਰਹਤ, ਮੁਕਤ।

ਛੱਤ੍ਰੀ ਧਰਮ ਪ੍ਰਥਮ ਗੁਨ ਧ੍ਰਜੋ।
ਸਮੁਖ ਲਰਨ ਮਾਰਨ ਕੈ ਮਰਜੋ।
ਅਬਿ ਲੌਂ ਜਸੁ ਮਰਿ ਸੁਰਗ ਪਹੂਚੇ।
ਅਲਪ ਕਾਲ ਮਹਿਂ ਲਹਿਂ ਪਦ ਊਚੇ ॥੪੦॥
ਇੱਤਯਾਦਿਕ ਸਭਿ ਰਹਿਤਿ ਸੁਚਾਲੀ।
ਜੋ ਰਾਖਹਿਂ ਤਿਨ ਕੋ ਹੌਂ ਵਾਲੀ।'
ਇਮ ਸਤਿਗੁਰ ਨਿਜ ਸਿਖ ਸਮੁਝਾਵਹਿਂ।
ਅਪਰ ਰਹਿਤ ਸੋ ਬਹੁਰ ਬਤਵਾਹਿਂ ॥੪੧॥
ਕਰਿ ਅਰਦਾਸੁ ਰਹਿਤ ਕੀ ਭਲੇ।
'ਪੰਚਾਂਮ੍ਰਿਤ ਅਚਿ ਪਾਂਚਹੁਂ ਮਿਲੇ।
ਜਾਤਿ ਪਾਤਿ ਕੋ ਭੇਦ ਨ ਕੋਈ।
ਚਾਰ ਬਰਨ ਅਚਵਹਿਂ ਇਕ ਹੋਈ ॥੪੨॥

ਮਤਿ ਊਚੀ ਰਾਖਹੁ ਮਨ ਨੀਵਾਂ।
ਸਿਮਰਹੁ ਵਾਹਿਗੁਰੂ ਸੁਖ ਸੀਵਾ।
ਗੋਰ ਮੜ੍ਹੀ ਅਰੁ ਪੰਥ ਅਨੇਕਾ।
ਆਨ ਨ ਮਾਨਹਿ, ਰਾਖਿ ਬਿਬੇਕਾ[1]' ॥੪੩॥

[1]ਹੋਰ ਦੀ ਆਨ ਨੂੰ ਨਾ ਮੰਨਣਾ ਤੇ ਵਿਚਾਰ ਰੱਖਣਾ।

ਕਬਿੱਤ:
ਵਾਹਿਗੁਰੂ ਜੀ ਕਾ ਭਯੋ ਖਾਲਸਾ ਸੁ ਨੀਕਾ ਅਤਿ
ਵਾਹਿਗੁਰੂ ਜੀ ਕੀ ਮਿਲਿ ਫਤੇ ਸੋ ਬੁਲਾਈ ਹੈ।
ਪੀਰ ਪਾਤਿਸ਼ਾਹ ਕਰਾਮਾਤੀ ਜੇ ਅਪਰ ਪੰਥ,
ਹਿੰਦੂ ਕਿ ਤੁਰਕ ਹੂੰ ਕੀ ਕਾਨ ਕੋ ਮਿਟਾਈ ਹੈ।
ਤੀਸਰਾ ਮਜਬ ਜਗ ਦੇਖਿ ਕੇ ਅਜਬ ਮਹਾਂ,
ਬੈਰੀ ਕੇ ਗਜਬ[1] ਪਰਜੋ ਛੀਨੈਂ ਠਕੁਰਾਈ ਹੈ[2]।
ਧਰਮ ਸਥਾਪਬੇ ਕੋ ਪਾਪਨ ਕੇ ਖਾਪਬੇ ਕੋ
ਗੁਰੂ ਜਾਪਬੇ ਕੌ ਨਈ ਰੀਤਿ ਯੌਂ ਚਲਾਈ ਹੈ ॥੪੪॥

[1]ਬਿਪਤਾ [ਅ:, ਗ਼ਜ਼ਬ]। [2]ਰਾਜ ਖੋਹ ਲੈਣਗੇ।

ਦੋਹਰਾ:
ਇਸ ਬਿਧਿ ਪੰਚਹੁਂ ਸਿੰਘ ਕੌ, ਖੰਡੇ ਪਾਹੁਲ ਦੀਨਿ।
ਵਹਿਰ ਬੇਖ਼ ਉਰ ਗਜਾਨ ਦੇ, ਅਪਨੇ ਸਮ ਸੋ ਕੀਨਿ ॥੪੫॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਅੰਮ੍ਰਿਤ ਦੇਨ' ਪ੍ਰਸੰਗ ਬਰਨਨੰ ਨਾਮ ਏਕ ਊਨ ਬਿੰਸਤੀ ਅੰਸੂ ॥੧੯॥

## ੨੦. [ਗੁਰੂ ਜੀ ਨੇ ਅੰਮ੍ਰਿਤ ਛਕਣਾ]

੧੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੧

ਦੋਹਰਾ:

ਪੰਚਹੁੰ ਕੋ ਸਮਰੱਥ ਕਰਿ, ਸਭਿ ਬਿਧਿ ਸ਼੍ਰੀ ਗੁਰਦੇਵ।
ਸਾਦਰ ਤਿਨਹੁੰ ਬਿਠਾਇ ਕਰਿ, ਲਖਹਿ ਨ ਕੋ ਗੁਰ ਭੇਵ[1] ॥੧॥

[1]ਗੁਰੂ ਜੀ ਦੇ ਭੇਦ ਨੂੰ ਕੋਈ ਨਹੀਂ ਜਾਣ ਸਕਦਾ।

ਕਬਿੱਤ:

ਪੂਰਨ ਪਰਮ ਜੋਤਿ ਪੰਥ ਕੇ ਉਦੋਤਿ ਪ੍ਰਭੁ
ਉੱਠਕੇ ਸਿੰਘਾਸਨ ਤੇ ਖਰੇ ਆਪ ਹੋਇ ਕਰਿ।
'ਵਾਹਿਗੁਰੂ' ਉਬਾਚਤਿ ਸੁ ਪਾਹੁਲ ਕੋ ਜਾਚਤਿ
ਬਿਸਾਲ ਤੇਜ ਰਾਚਤਿ ਇੱਕਤ੍ਰ ਕਰ ਦੋਇ ਕਰਿ[1]।

[1]ਕੱਠੇ ਕਰਕੇ ਦੋਵੇਂ ਹੱਥ।

ਖੜਗ ਨਿਖੰਗ ਕਟ ਕੱਸ ਕੈ, ਕੁਦੰਡ ਕੰਧ,
ਜਮਧਰਾ ਧਰਿ ਕੈ ਕਰਦ ਚੱਕ੍ਰ ਜੋਇ ਕਰਿ[1]।

[1]ਜਮਧਰ, ਕਰਦ ਤੇ ਚੱਕ੍ਰ ਧਾਰਨ ਕਰਕੇ (ਜੋਇਕਰ =) ਦਿੱਸ ਰਹੇ ਹਨ।

'ਜੈਸੈ ਮਮ ਦੀਨਿ, ਬਿਧਿ ਸੰਗ ਤੁਮ ਲੀਨਿ ਪੰਜ[1],
ਤੈਸੇ ਮੋਹਿ ਦੀਜੀਏ ਸੰਦੇਹ ਸਭਿ ਖੋਇ ਕਰਿ' ॥੨॥

[1]ਪੰਜਾਂ ਨੇ।

ਅਦਭੁਤ ਬਾਨੀ ਸੁਨਿ ਕਾਨ ਮੈ ਹਰਾਨੀ ਹੋਇ
ਸਿੰਘਨ ਬਖਾਨੀ 'ਕਹਾਂ ਕਹੋ ਆਪ ਬੈਨ ਕੋ?
ਜਾਤਿ ਕੇ ਕਮੀਨ, ਦੀਨ, ਰੰਕ ਹੈਂ ਅਧੀਨ, ਹੀਨ,
ਕਾਮ ਕ੍ਰੋਧ ਪੀਨ, ਮਨ ਛੀਨ ਹੈ, ਨ ਚੈਨ ਕੋ[1]।

[1]ਮਨ ਦੁਰਬਲ ਤੇ ਬੇਚੈਨ ਹੈ, (ਅ) ਮਨ ਛਿਨਭਰ ਚੈਨ ਨਹੀਂ ਲੈਂਦਾ (ਟਿਕਦਾ ਨਹੀਂ)।

ਬਿਸ਼ਈ ਮਲੀਨ ਜੀਵ ਸਭਿ ਤੇ ਸਦੀਵ ਨੀਵ

ਜੰਤੁ ਸੁ ਗ਼ਰੀਬ ਹਮ, ਭਲੋ ਗੁਨ ਹੈ ਨ ਕੋ।
ਏਕ ਬਲ ਭਯੋ ਤੁਮ ਹਾਥ ਦਯੋ ਸੀਸ ਧਰ,
ਨਯੋ ਰੰਗ ਥਿਯੋ ਮਯੋ ਕਿਯੋ ਸੁਖ ਐਨ ਕੋ[1]† ॥੩॥

[1]ਕ੍ਰਿਪਾ ਕਰਕੇ ਸਾਨੂੰ ਸੁੱਖਾਂ ਦਾ ਘਰ ਕਰ ਦਿੱਤਾ ਹੈ।
†ਪਾ:-ਕਿਯੋ ਹਿਯੋ ਸੁਖ ਐਨਕੋ।

ਜੀਵਨ ਕੇ ਜੀਵ[1], ਬਲ ਸੀਵ ਹੋ[2] ਸਦੀਵ ਤੁਮ,

[1]ਜੀਵਾਂ ਦੀ ਜਿੰਦ। [2]ਬਲ ਦੀ ਹੱਦ ਹੋ।

ਤੀਨ ਲੋਕ ਨਾਥ ਸਭਿ ਸੁਰਾਸੁਰ ਬੰਦਤੇ[1]।

[1]ਦੇਵ ਦੈਂਤ (ਤੁਹਾਨੂੰ) ਮੱਥਾ ਟੇਕਦੇ ਹਨ।

ਆਇਸੁ ਮੇਂ ਪੌਨ ਪਾਨੀ, ਆਨਿ ਕੀ ਕਹਾਨੀ ਕਹਾਂ[1],

[1]ਗੱਲ ਕੀ ਹੈ।

ਚਾਹੋ ਜਿਸ ਰਾਖਹੁ ਰਿਪੁ ਕ੍ਰੋਧ ਕੈ ਨਿਕੰਦਤੇ[1]।

[1]ਨਾਸ਼ ਕਰਦੇ ਹੋ।

ਸ਼ਕਤਿ ਦੁਰਾਈ ਨਰ ਲੀਲਾ ਕੋ ਗੁਸਾਈਂ! ਧਰੋ,
ਦਾਸ ਕੋ ਬਡਾਈ ਦੇਤਿ ਸਦਾ ਹੀ ਅਨੰਦ ਤੇ।
ਆਪ ਸਮਰੱਥ ਅਬਿ ਜੋਰਿ ਹਾਥ ਕੈਸੇ ਕਹੋ
-ਅੰਮ੍ਰਿਤ ਕੋ ਦੈਹੋ- ਕਿਮ ਕਮੀ ਹ੍ਵੈ ਬਿਲੰਦ ਤੇ[1]?' ॥੪॥

[1]ਆਪ ਐਡੇ) ਵਡੇ ਕਿਉਂ ਐਨੇ ਕਮੀ ਵਾਲੇ (ਨੀਵੇਂ) ਹੁੰਦੇ ਹੋ?।

ਬੋਲੇ ਗੁਰ ਪੂਰਨ ਪੁਰਖ '[1]ਕਰਤਾਰ ਪ੍ਰਭੁ

[1]ਪ੍ਰਭੂ ਕਰਤਾਰ ਦੀ ਦੇਹ ਵਿਚ ਅਨੇਕ ਬ੍ਰਹਮਾਂ ਵਿਸ਼ਨ ਤੇ ਸ਼ਿਵਜੀ ਹਨ ਉਹ ਅਪਾਰ ਜੋਤੀ ਰੂਪ ਇਕ ਏਕੰਕਾਰ ਹੀ ਸਭ ਦਾ ਆਸਰਾ ਹੈ ਤੇ ਆਪ ਨਿਰ ਆਸਰਾ ਹੈ ਜਿਸ ਗਲ ਨੂੰ ਸਾਰੇ (ਸੰਤ) ਜਾਣਦੇ ਹਨ।

ਦੇਹ ਮੇਂ ਅਨੇਕ ਬਿਧਿ ਬਿਸ਼ਨੁ ਮਹੇਸ਼ ਹੈਂ।
ਜੋਤੀ ਰੂਪ ਏਕੰਕਾਰ ਸਭਿ ਕੇ ਆਧਾਰ ਨਿਤ
ਆਪ ਨਿਰਾਧਾਰ ਜਾਂ ਕੋ ਜਾਨਤਿ ਅਸ਼ੇਸ ਹੈਂ੯।
[1]ਭਗਤਿ ਅਧੀਨ, ਕਾਲ ਛੀਨ ਮਹੀਆਨ

[1]ਉਹ ਕਾਲ ਤੋਂ ਰਹਿਤ ਹੈ ਤੇ ਵਡਿਆਂ ਤੋਂ ਵਡਾ ਹੈ (ਫਿਰ ਦੇਖੋ ਕਿ ਉਹ) ਭਗਤਾਂ ਦੇ ਅਧੀਨ ਹੈ (ਉਸ

ਮਹਾਂ

ਐਡੇ) ਸਭ ਤੋਂ ਵੱਡੇ ਤੇ (ਫੇਰ ਭਗਤ ਅਧੀਨ ਦਾ) ਮੈਂ ਪੁਤਰ ਹਾਂ, ਤਿਵੇਂ ਤੁਸੀਂ ਮੈਨੂੰ ਸਿੱਖਾਂ ਦੇ ਅਧੀਨ ਜਾਣ ਲਓ ਚਿਤ ਵਿਚ; ਪੰਥ ਦੇ ਰਚਨ ਦਾ ਹੁਕਮ ਬੀ (ਉਸੇ) ਜਗਤ ਦੇ ਮਾਲਿਕ ਦਾ ਹੈ।

ਤਾ ਕੋ ਸੁਤ ਜਾਨੋ ਮੋਹਿ ਸਭਿ ਤੇ ਵਿਸੇਸ਼ ਹੈ।
ਸਿੱਖਨ ਅਧੀਨ ਤਿਨ ਮੋ ਕਉ ਚੀਨ ਲੇਹੁ ਚਿਤ,
ਪੰਥ ਕੇ ਰਚਨ ਕੋ ਹੁਕਮ ਜਗਤੇਸ਼ ਹੈ੧੦ ॥੫॥
ਖਾਲਸਾ ਗੁਰੂ ਹੈ ਗੁਰੂ ਖਾਲਸਾ ਕਰੌਂ ਮੈਂ ਅਬਿ[1]

[1]ਖਾਲਸਾ ਗੁਰੂ ਹੈ ਤੇ ਮੈਂ ਹੁਣ ਖਾਲਸੇ ਨੂੰ ਗੁਰੂ ਕਰਦਾ ਹਾਂ।

ਜੈਸੇ ਗੁਰੂ ਨਾਨਕ ਜੀ ਅੰਗਦ ਕੋ ਕੀਨਿਓ।
ਸ਼ੰਕ ਨ ਕਰੀਜੈ ਸਾਵਧਾਨ ਹੋਇ ਦੀਜੈ ਅਬਿ,
ਅੰਮ੍ਰਿਤ ਛਕਾਵੋ ਮੁਹਿ ਜੈਸੇ ਤੁਮ ਲੀਨਿਓਂ।
ਕਾਲ ਹੂੰ ਕੋ ਕਾਲ ਅਸਿਕੇਤ ਹੈ ਅਕਾਲ ਪ੍ਰਭੁ
ਦੀਰਘ ਕ੍ਰਿਪਾਲ ਯੌਂ ਹੁਕਮ ਹਮੈਂ ਦੀਨਿਓ[†]।

[†]ਦੇਖੋ ਏਥੇ ਕਾਲੀ ਨੇ ਪੰਥ ਸਾਜਣ ਦਾ ਹੁਕਮ ਦਿੱਤਾ ਗੁਰੂ ਜੀ ਨਹੀਂ ਦੱਸ ਰਹੇ। ਪਰ ਕਾਲ ਦਾ ਕਾਲ ਅਕਾਲ ਤੇ ਅਸਿਕੇਤੁ ਪ੍ਰਭੂ ਦਾ ਹੁਕਮ ਦੱਸ ਰਹੇ ਹਨ।

ਥਾਪਨਿ ਧਰਮ ਕੌਂ, ਉਥਾਪਨਿ ਭਰਮ ਕੌਂ,
ਕੁਕਰਮ ਕੌਂ ਖਾਪਨ, ਸਿਮਰ ਨਾਮ, ਚੀਨਿਓ[1†]' ॥੬॥

[1]ਨਾਮ ਦਾ ਸਿਮਰਨ ਕਰਾਉਣ ਲਈ, ਜਾਣ ਲਓ। [†]ਨਾਮ ਦਾਨ ਬੀ ਅੰਮ੍ਰਿਤ ਦੁਆਰਾ ਹੀ ਹੁੰਦਾ ਹੈ ਇਥੋਂ ਕੈਸਾ ਸਪਸ਼ਟ ਹੋ ਰਿਹਾ ਹੈ।

-ਸ੍ਵਾਮੀ ਕੋ ਹੁਕਮ ਨਹੀਂ ਮੇਟਬੌ- ਪ੍ਰਤੱਗਯਾ ਜਾਨਿ[1],

[1]ਪੰਜੇ ਸਿੰਘ ਇਹ ਆਪਣੀ) ਪ੍ਰਤੱਗਯਾ ਜਾਣਕੇ।

ਮਾਨਿ ਗੁਰੂ ਬਾਕ ਹੂੰ ਕੋ ਅੰਮ੍ਰਿਤ ਸੁ ਲੀਨਿਓ।
ਉਠ ਪੰਚਹੁੰ ਸਿੰਘ ਵਾਹਿਗੁਰੂ ਜੀ ਕੀ ਫਤੇ ਬੋਲਿ,
ਆਗੇ ਖਰੇ ਗੁਰੂ ਤਬਿ ਪਾਹੁਲ ਕੋ

ਦੀਨਿਓ।
'ਪਟਨਾ ਜਨਮ ਵਾਸੀ, ਨਾਮ ਸ੍ਰੀ ਗੋਬਿੰਦ ਸਿੰਘ'
ਬੂਝੇ ਤੇ ਬਖਾਨਜੋਂ ਪ੍ਰਭੁ ਸੀਖ੍ਯਾ ਮੈਂ ਪ੍ਰਬੀਨਿਓਂ।
ਰਹਿਤ ਬਤਾਈ ਜੈਸੇ ਆਪ ਪੁਰਾ ਗਾਈ ਗੁਰੂ[1],
ਰੀਤਿ ਯੌਂ ਚਲਾਈ ਬਿਦਤਾਈ ਸਭਿ ਚੀਨਿਓ ॥੭॥
ਪੰਚਨ ਕੋ ਮੇਲ ਪੇਲ ਦੇਹੁ[1], ਸੱਤਿਨਾਮ ਲੇਹੁ,
ਰੱਛ੍ਯਾ ਕੋ ਕਰੇਹੁ ਸਿੱਖ ਸੰਤ ਸਮੁਦਾਇ ਕੌ।
ਖਾਲਸੇ ਕੇ ਅੰਗ ਸੰਗ, ਜੰਗ ਕੋ ਧਰਹੁ ਨਿਸ਼ੰਗ,
ਭੰਗ ਤੁਰਕਾਨ[1] ਤਬਿ ਹੂਜੀਏ ਸਹਾਇ ਕੌ।
ਸਦਾ ਅਸਿਕੇਤ ਕੋ ਬਿਸਾਲ ਧਰੋ ਹੇਤ ਕੋ,
ਅੱਭ੍ਯਾਸ ਨਿਤ ਆਯੁਧ ਸਮੂਹ ਰਿਪੁ ਘਾਇ ਕੌ।'
ਸਾਰੇ ਜਗ ਨਾਇਕ ਕੋ ਰਹਿਤ ਬਤਾਇ ਕਰਿ
ਫਤੇ ਕੋ ਬੁਲਾਇ ਕਰਿ ਆਨੰਦ ਉਪਾਇ ਕੌ ॥੮॥
ਗੁਰੂ ਤੇਜ ਰਾਸਿ ਅਰਦਾਸ ਕੋ ਕਰਾਇ ਕਰਿ
ਸੀਸ ਕੋ ਨਿਵਾਇ ਆਇ ਬੈਠੇ ਹੈਂ ਪ੍ਰਯੰਕ ਪਰ।
ਰਹਿਤ ਬਤਾਈ ਪੁਨ: 'ਧਰੋ ਸਦਾ ਸਿੰਘ ਮਨ,

[1]ਜਿਵੇਂ ਪਹਿਲਾਂ ਗੁਰੁ ਜੀ ਨੇ ਦੱਸੀ ਸੀ।
[1]ਪੰਜਾਂ ਦਾ ਮੇਲ ਹਟਾ ਦਿਓ।
[1]ਜਿਥੇ ਖਾਲਸਾ ਤੁਰਕਾਂ ਨੂੰ ਨਾਸ਼ ਕਰੇ ਤਿੱਥੇ।

| | |
|---|---|
| ਬੇਸ੍ਵਾ ਸੋਂ ਰਮਨ† ਨਹਿਂ ਕੀਜੈ ਕਬਿ, ਸ਼ੰਕ ਕਰਿ[1]।?? ? | [1]ਡਰ ਧਾਰਨ ਕਰੋ। †ਦੇਖੋ ਇਸੇ ਅੰਸੂ ਦੇ ਅੰਕ ੨ ਦੀ ਹੇਠਲੀ ਟੂਕ। |
| ਸੁਚ ਸੋਂ ਰਹਿਨ ਉਠਿ ਪ੍ਰਾਤਿ ਮੈਂ ਸ਼ਨਾਨੋ ਤਨ, | |
| ਸ਼ਸ਼ਤ੍ਰਨਿਤੇ ਛੂਛੇ ਨਹੀਂ ਰਹੋ, ਰਿਪੁ ਭੰਗ ਕਰਿ[1]। | [1]ਵੈਰੀਆਂ ਨੂੰ ਨਾਸ਼ ਕਰੋ। |
| ਕੇਸ ਕੱਛ ਕਰਦ ਗੁਰੂ ਕੀ ਤੀਨ ਮੁੱਦ੍ਰਾ[1] ਇਹ† | [1]ਤਿੰਨਾਂ ਨੂੰ ਤ੍ਰੈ ਮੁਦ੍ਰਾ ਕਹਿੰਦੇ ਹਨ (ਜਦ ਕੰਘਾ ਕੜਾ ਨਾਲ ਰਲੇ ਤਾਂ ਪੰਜ ਕਕਾਰ ਕਹਿੰਦੇ ਹਨ)। †ਪਾਠਾਂਤਰ ਐਉਂ ਬੀ ਕਿਸੇ ਨੁਸਖੇ ਵਿਚ ਸੁਣਿਆਂ ਹੈ:-''ਕੰਘਾ, ਕੇਸ, ਕੜਾ, ਕਰਦ ਸੁ ਮੁੱਦ੍ਰਾ ਇਹ'। |
| ਪਾਸ ਤੇ ਨ ਦੂਰ ਕਰਹੁ ਸਦਾ ਅੰਗ ਸੰਗ ਧਰਿ' ॥੯॥ | |
| ਬਾਜੇ ਸੁਰਲੋਕ ਮੈ ਦਮਾਮੇ ਗੁਰੂ ਫਤੇ ਸੁਨਿ | |
| ਮੰਗਲ ਕੁਲਾਹਲ ਅਨੇਕ ਬਿਧਿ ਹੋਇ ਹੈ। | |
| ਰਹਜੋ ਜਗ ਧਰਮ ਕਰਮ ਹੋਮ ਜੱਗ ਆਦਿ | |
| ਤੁਰਕ ਬਿਨਾਸ਼ਤਾ ਕੋ ਪਾਇ ਸਭਿ ਕੋਇ ਹੈ[1]। | [1]ਹੁਣ ਜਗਤ ਵਿਚ ਜਗ ਧਰਮ ਕਰਮ ਹੋਣਾ ਆਦਿ ਸਭ ਬਚ ਗਏ ਤੇ ਤੁਰਕ ਸਾਰੇ ਵਿਨਾਸ਼ਤਾ ਨੂੰ ਪਾਉਣਗੇ। |
| ਪ੍ਰਗਟਜੋ ਸੁ ਪੰਥ, ਗ੍ਰੰਥ ਬਿਦਤੈ ਭਗਤਿ ਨਿਤ, | |
| ਸ਼ਾਂਤਿ ਬਰਤਾਇ ਕੈ ਧਰਾ ਕੋ ਭਾਰ ਖੋਇ ਹੈ[1]। | [1]ਪੰਥ ਪ੍ਰਗਟਿਆ ਹੈ ਗੁਰੂ ਗ੍ਰੰਥ ਦੀ ਦੱਸੀ ਭਗਤੀ ਨਿਤ ਫੈਲੇਗੀ, (ਇਉਂ) ਸ਼ਾਂਤਿ ਵਰਤਾਕੇ (ਪੰਥ) ਧਰਾ ਦਾ ਭਾਰ ਦੂਰ ਕਰੇਗਾ ਭਾਵ ਬੀਰ ਰਸੀ ਕੰਮ ਕਰੇਗਾ। |
| ਅਪਸਰਾ ਨਾਚਿ ਕਰੈਂ, ਰਿਦੈ ਦੇਵ ਮੋਦ ਧਰੈਂ, | |
| ਕੌਤਕ ਅਨੇਕ ਤੇ ਬਿਨੋਦਤਿ ਸਮੋਇ ਹੈ[1] ॥੧੦॥ | [1]ਅਨੰਦ ਵਿਚ ਸਮਾ ਰਹੇ ਹਨ। |
| ਗੁਰੂ ਢਿਗ ਤਾਂਹੀ ਦਿਨ ਆਵਤਿ ਕਰਾਹ ਗਨ | |
| ਹੋਤਿ ਅਰਦਾਸ ਬਰਤਾਵੈਂ ਚਿਤ ਚਾਇ ਕਰਿ। | |
| †ਕਾਛ ਪਹਿਰੀਜੀਏ, ਰਹਿਤ ਗੁਰ ਧੀਜੀਏ, | †ਇਥੇ ਇਕ ਲਿਖਤੀ ਨੁਸਖੇ ਵਿਚ ਇਕ ਹੋਰ ਤੁਕ ਹੈ ਜਿਸ ਦਾ ਪਾਠ ਇਹ ਹੈ:- ਕੇਸ ਕੋ ਰਖੀਜੀਏ ਸੁ ਪਾਹੁਲਕੋ ਦੀਜੀਏ ਰਹਿਤ ਧਰ ਲੀਜੀਏ ਸਮੁਹਿਨ |

ਬਤਾਇ ਕਰਿ।
ਤੇ ਉਸੇ ਨੁਸਖੇ ਵਿਚ ਇਸ ਛੰਦ ਦੀ ਅੰਤਲੀ ਤੁਕ ਹੈ ਨਹੀਂ।

ਨਾਮ ਕੋ ਜਪੀਜੀਏ, ਜਹਾਜ ਗੁਰ ਪਾਇ ਕਰਿ।
ਰਾਖਨੀ ਰਹਿਤ ਸੁੱਧ ਸਿੱਖੀ ਕੇ ਸਹਿਤ ਸਿਖ,
ਮੇਰੋ ਸਿਰਤਾਜ ਸੋਇ[1] ਸੰਸੈ ਹੂੰ ਨ ਕਾਇ ਕਰਿ।
ਅੰਮ੍ਰਿਤ ਕੋ ਪਾਨ ਕਰਿ, ਅੰਮ੍ਰਿਤ ਧਯਾਨ ਧਰਿ[1]
ਅਮਰ ਸਰੂਪ ਹੋਇ ਸੁਧਾਸਰ ਨਾਇ ਕਰਿ ॥੧੧॥

[1]ਸੋ ਮੇਰਾ ਸ਼ਿਰੋਮਣੀ ਸਿੱਖ ਹੈ। ਯਥਾ:-ਰਹਣੀ ਰਹੇ ਸੋਈ ਸਿਖ ਮੇਰਾ, ਓਹ ਸਾਹਿਬ ਮੈਂ ਉਸ ਕਾ ਚੇਰਾ।

[1]ਭਾਵ ਅਕਾਲ ਪੁਰਖ ਦਾ ਧਿਆਨ ਧਰੇ।

ਸੈਯਾ:

ਬਾਰਬਧੂਨ ਕੇ ਸੰਗ ਰਮੈ ਨਰ†
ਸੰਗਤਿ ਮਹਿਂ ਨਹਿਂ ਮੇਲ ਸੁ ਪਾਵੈ।

†ਬੇਸ੍ਵਾ। ਬਾਰਬਧੂਨ ਤੋਂ ਮੁਰਾਦ ਮੁਸਲਮਾਨੀ ਦੀ ਹੈ, ਕਿਉਂਕਿ ਇਸ ਜਾਤੀ ਦੀਆਂ ਸੱਭੇ ਤ੍ਰੀਮਤਾਂ ਪੰਜਾਬ ਵਿਚ ਮੁਸਲਮਾਨ ਹੋ ਚੁਕੀਆਂ ਸਨ। 'ਮੁਸਲਮਾਨੀ ਰਮਨ' ਕਿਉਂ ਬੰਦ ਕੀਤਾ ਇਸਦਾ ਕਾਰਨ ਗੁਰੂ ਜੀ ਨੇ ਆਪ ਦੱਸਿਆ ਹੈ। ਮੁਸਲਮਾਨਾਂ ਤੋਂ ਦੁਖੇ ਖਾਲਸਿਆਂ ਨੇ ਉਨ੍ਹਾਂ ਤੇ ਫਤਹ ਪਾਉਣ ਦੇ ਸਮੇਂ ਉਨ੍ਹਾਂ ਨਾਲ ਉਹੋ ਵਰਤਾਉ ਕਰਨੇ ਸਨ ਜੋ ਉਹ ਹਿੰਦੂਆਂ ਨਾਲ ਕਰਦੇ ਰਹੇ ਸਨ, ਜਿਸ ਨਾਲ ਇਖਲਾਕ ਨੀਵਾਂ ਹੁੰਦਾ ਹੈ। ਇਸ ਕਰਕੇ ਗੁਰੂ ਜੀ ਨੇ ਮਨ੍ਹੇ ਕੀਤਾ ਸੀ, ਵਿਸ਼ੇਸ਼ ਲਈ ਦੇਖੋ ਰੁਤ ੬ ਅੰਸੂ ੨੦ ਅੰਕ ੧੯।

ਸੋ ਨਹਿਂ ਸਿੱਖ, ਗੁਰੂ ਨਹਿਂ ਮੈਂ ਤਿਹ,
ਲੋਕ ਪ੍ਰਲੋਕ ਸੁ ਮੂਲ ਨਸਾਵੈ[1]।
ਜੋ ਪਛੁਤਾਇ ਪਰੈ ਸ਼ਰਨੀ ਪੁਨ
ਆਪਨੋ ਦੋਸ਼ ਸਮੂਹ ਸੁਨਾਵੈ।
ਦੇ ਤਨਖਾਹ ਬਿਸਾਲ ਪਦਾਰਥ,
ਫੇਰ ਨਹੀਂ ਮਨ ਤਾਂਹਿ ਮੈਂ[1] ਲਾਵੈ ॥੧੨॥

[1]ਜੜਾਂ ਨਾਸ਼ ਕਰੇਗਾ।

[1]ਤਿਸ (ਦੋਸ਼) ਵਿਚ।

ਆਦਿ ਸੁਧਾਸਰ ਜੇ ਗੁਰਦ੍ਵਾਰ
ਬਿਲੋਕਹਿ ਜਾਇ ਕੈ ਪਾਪ ਗੁਵਾਵੈ।
ਤੌ ਭੀ ਜਥਾਵਤ[1] ਸਿੱਖਜਨ ਕੇ ਸਮ
ਕੋ ਉਪਚਾਰ ਤੇ ਹੋਨਿ ਨ ਪਾਵੈ।
ਦੀਹ ਕਲੰਕਤਿ ਹ੍ਵੈ ਇਸ ਰੀਤਿ
ਜਥਾ ਫੁਟ ਬਾਸਨ ਪਾਜ ਲਗਾਵੈ।

[1]ਅਸਲੀ।

ਦਾਗ਼ ਨ ਜਾਤਿ ਦਿਖਾਈ ਸੁ ਦੇਤਿ
ਪਰੰਤੁ ਸੁ ਬਾਸਨ ਕਾਜ ਹੀ ਆਵੈ
॥੧੩॥
ਯਾਂਹੀ ਤੇ ਜਾਨਿ ਕਲੰਕ ਅਮੇਟ,
ਨਸ਼ੰਕ ਹ੍ਵੈ ਕੈ ਸੁ ਰਮੈ ਨਹਿਂ ਤਾਂਹੀ[1]।
ਔਰ ਸਭੈ ਰਹਿਤਾਂ ਦਿਢ ਰਾਖਹੁ
ਧੀਰਜ ਧਾਰਿ ਕੈ ਤਜਾਗਹੁ ਨਾਂਹੀ।
ਜੋ ਜਗ ਜੂਠ[1] ਸੁ ਧਰਮ ਬਿਨਾਸ਼ਕ
ਨਾ ਛੁਵਬੋ ਕਰੀਏ ਬਿਧਿ ਕਾਂਹੀ।
ਨੀਰ ਸ਼ਨਾਨ, ਜਪੋ ਸਤਿਨਾਮ
ਕਰੋ ਹਿਤ ਦਾਨ ਮਹਾਂ ਸ਼ੁਭ ਯਾਂਹੀ
॥੧੪॥
ਸ੍ਰੀ ਅਸਕੇਤ ਤੇ ਲੈ ਬਖਸ਼ੀਸ਼ੁ
ਬਨੋ ਛਿਤ ਈਸ਼ ਹਤੋ ਤੁਰਕਾਨਾ।
ਸੰਘਰ ਤੇ ਨ ਮਿਟੋ ਕਬਹੂੰ
ਦੁਹੂੰ ਲੋਕਨ ਕੋ ਸੁਖ ਜਾਨਿ ਮਹਾਨਾ।
ਰਾਜ ਕਰੋ ਧ੍ਰਮ ਕੋ ਪ੍ਰਤਿਪਾਰਹੁ
ਭੋਗਹੁ ਭੋਗ ਅਨੇਕ ਬਿਧਾਨਾ।
ਅੰਤ ਸਮੈਂ ਗਤਿ ਆਛੀ ਕੋ ਪ੍ਰਾਪਤਿ,
ਆਨ ਪਿਖੌਂ ਅਪਨੇ ਨ ਸਮਾਨਾ[1]
॥੧੫॥
ਜੇ ਸਿਰਗੁੰਮ[1] ਅਹੈਂ ਜਗ ਮੈਂ
ਮਰਨੇ ਪਰਨੇ ਮਹਿਂ ਮੇਲ ਨ ਕੀਜੈ।
ਦੈਂ ਦਸਵੰਧ ਗੁਰੂ ਹਿਤ ਜੇ,
ਤਿਨ ਕੋ ਨ ਕਮੀ ਧਨ ਕੋ ਸਫਲੀਜੈ।
ਸ਼ੱਤ੍ਰਨਿ ਪੈ ਬਿਸਵਾਸ ਧਰੋ ਨਹਿਂ
ਕੀਜਹਿ ਅਨਾਦਰ ਨਾਂਹਿ ਮਿਲੀਜੈ।
ਗੋਪ ਹੁਤੀ ਬਿਦਤਾਈ ਅਬੈ ਇਮ,
ਸੀਖ ਕੌਂ ਧਾਰਿ ਰਿਦੈ ਜਗ ਜੀਜੈ'
॥੧੬॥
ਦੋਹਰਾ:
ਬਹੁਰ ਪੰਚ ਸਿਖ ਖਰੇ ਕਰਿ, ਅੰਮ੍ਰਿਤ

[1]ਨਿਡਰ ਹੋਕੇ ਤਿਸ ਵੇਸ਼ਵਾ ਨੂੰ ਨਾ ਭੋਗਣਾ ਕਰੇ।
[1]ਹੁੱਕਾ, ਤੰਬਾਕੂ।
[1]ਹੋਰ ਨੂੰ ਆਪਣੇ ਸਾਮਾਨ ਨਾ ਵੇਖੋ (ਭਾਵ ਸੁਰਤ ਉੱਚੀ ਰਖੋ)।
[1]ਕੇਸ ਰੱਖਕੇ ਜੋ ਮੁਨਾ ਦੇਵੇ।

ਦਯੋ ਛਕਾਇ।
ਸੰਗਜਾ ਮੁਕਤੇ ਜਿਨ ਕਹੇ, ਭਏ ਸਿੰਘ
ਹਰਖਾਇ ॥੧੭॥

ਚੌਪਈ:

ਦੇਵਾ ਸਿੰਘ ਰਾਮ ਸਿੰਘ ਧੀਰ।
ਟਹਿਲ ਸਿੰਘ ਈਸ਼ਰ ਸਿੰਘ ਬੀਰ।
ਫਤੇ ਸਿੰਘ ਪੰਚਹੁੰ ਇਹ ਭਏ।
ਮੁਕਤੇ ਨਾਮ ਗੁਰੂ ਕਹਿ ਦਏ ॥੧੮॥
ਅਪਰ ਅਨੇਕ ਖਰੇ ਪੁਨ ਹੋਇ।
ਅੰਮ੍ਰਿਤ ਖੰਡੇ ਕਾ ਲੇ ਸੋਇ।
ਅਪੁਨੀ ਵਾਸੀ ਨਾਮ ਬਤਾਵੈਂ।
ਗੁਰ ਤੇ ਸੀਖਹਿਂ ਰਹਿਤ ਦ੍ਰਿੜ੍ਹਾਵੈਂ
॥੧੯॥
ਬਹੁਰ ਇਕਾਦਸ਼ ਹ੍ਵੈ ਸਿਖ ਖਰੇ[1]।
ਅੰਮ੍ਰਿਤ ਲੀਨਿ ਬੀਰਰਸ ਭਰੇ।
ਬਖਸ਼ ਸਿੰਘ ਬਖਸ਼ੀਸ਼ ਸਿੰਘ ਪੁਨ।
ਸਿੰਘ ਕਲਾਲ ਜਾਤਿ ਰਹਿਤੈ ਸੁਨਿ
॥੨੦॥

[1]ਫਿਰ ੧੧ ਸਿੱਖ ਖੜੇ ਹੋਏ।

ਭੈਰੋਵਾਲ ਗ੍ਰਾਮ ਕੇ ਸੋਇ।
ਰਹੇ ਹਜ਼ੂਰ ਸਦਾਈ ਦੋਇ।
ਸੁਰਸਿੰਘ[1] ਕਾ ਸਿੱਧੂ ਸਿਖ ਭਯੋ।
ਨਾਮ ਦਯਾਲ ਸਿੰਘ ਕਹਿ ਦਯੋ ॥੨੧॥

[1]ਨਾਮ ਪਿੰਡ ਜੋ ਮਾਝੇ ਵਿਚ ਹੈ।

ਖੱਤ੍ਰੀ ਸਿਖ ਗੁਲਾਬ ਸਿੰਘ ਜਾਨੋ।
ਗੋਤਮ ਰਿਖਿ ਜੀ ਕੀਨਿ ਬਖਾਨੋ[1]।

[1]ਭਾਵ ਗੋਤਮ ਰਿਖੀ ਕਰਕੇ ਉਸਨੂੰ ਬੁਲਾਇਆ ਕਰਦੇ ਸਨ।

ਬੇਗ ਸਿੰਘ ਅੰਬ੍ਰੀਕ ਸਿੰਘ ਦੁਇ।
ਜੰਬਰ[1] ਮਘਯਾਨੇ[†] ਵਾਸੀ ਸੁਇ ॥੨੨॥

[1]ਪਹਿਲਾ) ਜੰਬਰ ਦਾ (ਤੇ ਦੂਜਾ) ਮਘਜਾਨੇ ਦਾ ਵਾਸੀ ਸੀ (ਅ) ਜੰਬਰ ਜਾਤ ਸੀ ਤੇ ਵਾਸੀ ਮਘਯਾਨੇ ਦੇ ਸਨ।
[†]ਜੰਬਰ ਲਾਹੌਰ ਦੇ ਜ਼ਿਲੇ ਵਿਚ ਛਾਂਗੇ ਮਾਂਗੇ ਪਾਸ ਇਕ ਪਿੰਡ ਹੈ 'ਜੰਬਰ ਮਘਜਾਨੋ' ਦੀ ਥਾਵੇਂ ਪਾਠਾਂਤ੍ਰ 'ਝੰਗ ਮਘਜਾਨਾ' ਬੀ ਕਿਸੇ ਨੁਸਖੇ ਵਿਚ ਸੁਣਿਆਂ ਹੈ।

ਭੰਡਾਰਾ ਸਿੰਘ ਸਿੰਘ ਹਜ਼ਾਰਾ।
ਦਰਬਾਰਾ ਸਿੰਘ ਤ੍ਰਿਤੀ ਉਚਾਰਾ।
ਸੀਰੰਦ ਕੇ ਵਾਸੀ ਸਿਖ ਬਨੀਏ।

ਅੰਮ੍ਰਿਤ ਲੀਨਿ ਰਹਿਤ ਸਭਿ ਮਨੀਏ[1] ॥੨੩॥ — [1]ਮੰਨਕੇ।
ਭਯੋ ਖਰੋ ਘਨ ਸਿੰਘ ਸੁ ਨਾਮੂ।
ਬਰਨ ਸਿੰਘ[1] ਫਾਲਜ[2] ਤਿਹ ਗ੍ਰਾਮੂ। — [1]ਨਾਮ ਸਿੰਘ ਦਾ। [2]ਗ੍ਰਾਮ ਦਾ ਨਾਮ।
ਆਲਮ ਸਿੰਘ ਨਚਨਾ ਗੁਰ ਕਹੈਂ[1]। — [1]ਗੁਰੂ ਜੀ ਇਸ ਨੂੰ ਨਚਨਾ ਕਹਿੰਦੇ ਸਨ।
ਸਜਾਲਕੋਟ ਕੀ ਵਾਸੀ ਅਹੈ ॥੨੪॥
ਜਾਤਿ ਹੁਤੀ ਰਜਪੂਤ ਤਿਸੀ ਕੀ।
ਸੀਖ ਰਹਿਤ ਲੇ ਪਾਹੁਲ ਨੀਕੀ[1]। — [1]ਰਹਿਤ ਸਿਖ ਕੇ ਪਾਹੁਲ ਚੰਗੀ ਤਰ੍ਹਾਂ ਲਈ।
ਪੁਰਿ ਮੁਲਤਾਨ ਅਲੀਪੁਰਿ ਨੇਰੇ।
ਮਾਈ ਦਾਸ ਰਜਪੂਤ ਬਸੇਰੇ[1] ॥੨੫॥ — [1]ਵਸਦਾ ਸੀ।
ਤਿਸ ਕੇ ਮਨੀ ਰਾਮ ਸੁਤ ਹੋਯੋ।
ਆਇ ਤਹਾਂ ਗੁਰਦ ਸ਼ਨ ਜੋਯੋ।
ਪੰਚ ਪੁੱਤ੍ਰ ਲੇ ਅਪਨੇ ਸਾਥ।
ਸ਼ਰਨੀ ਪਰਯੋ ਰਹਯੋ ਗੁਰਨਾਥ ॥੨੬॥
ਸੋ ਪੰਚਹੁੰ ਭ੍ਰਾਤਾ ਕਰਿ ਖਰੇ।
ਸਿੰਘ ਨਾਮ ਤਿਨ ਕੇ ਗੁਰ ਧਰੇ।
ਬਡੋ ਬਚਿੱਤ੍ਰ ਸਿੰਘ ਭਟ ਭਯੋ।
ਉਦੇ ਸਿੰਘ ਦੂਸਰ ਬਿਦਤਯੋ ॥੨੭॥
ਅਨਕ ਸਿੰਘ ਅਰੁ ਅਜਬ ਸਿੰਘ ਪੁਨ।
ਪੰਚਮ ਭਯੋ ਅਜਾਇਬ ਸਿੰਘ ਗੁਨਿ[1]। — [1]ਜਾਣ।
ਅੰਮ੍ਰਿਤ ਖੰਡੇ ਕੋ ਤਿਨ[1] ਦੀਨਾ। — [1]ਉਨ੍ਹਾਂ ਨੂੰ।
ਮਨਹੁਂ ਪੰਚ ਪਾਂਡਵ ਬਲਪੀਨਾ ॥੨੮॥
ਰਣ ਮਹਿਂ ਕਰੇ[1] ਕਰਮ ਜਿਨ ਭੀਖਨ। — [1]ਕੀਤੇ ਸਨ ਜਿਨ੍ਹਾਂ ਨੇ।
ਰਿਪੁ ਮਾਰੇ ਜਿਨ ਸ਼ਸਤ੍ਰਨਿ ਤੀਖਨ।
ਇਨ ਤੇ ਆਦਿਕ ਭਏ ਹਜ਼ਾਰੇ[†]।

[†]ਔਰੰਗਜ਼ੇਬ ਦੇ ਅਖਬਾਰ ਨਵੀਸ ਨੇ ਇਸ ਵੇਲੇ ੨੦ ਹਜ਼ਾਰ ਦੇ ਅੰਮ੍ਰਤ ਛਕਣ ਦੀ ਪਾਤਸ਼ਾਹ ਨੂੰ ਖਬਰ ਘੱਲੀ ਸੀ, ਦੇਖੋ ਇਸੇ ਰੁਤ ਦੇ ਅੰਸੂ ੧੨ ਦੇ ਅੰਕ ੪੯ ਦੀ ਹੇਠਲੀ ਟੂਕ ਦਾ ਪੰਨਾ ੪੯੯੮।

ਅੰਮ੍ਰਿਤ ਲੇਤਿ ਰਹਿਤ ਕੋ ਧਾਰੇ ॥੨੯॥
ਕੌਨ ਕੌਨ ਕੇ ਗਿਨੀਐ ਨਾਮੂ।
ਤਿਨ ਕੇ ਦੇਸ਼ ਨਗਰ ਕੈ ਗ੍ਰਾਮੂ।
ਲੇ ਪਾਹੁਲ ਬਡ ਤੇਜ ਧਰੰਤੇ।
ਪੀਰ ਮੀਰ ਕੋ ਕਛੁ ਨ ਗਿਨੰਤੇ[1] — [1]ਕਿਸੇ) ਪੀਰ ਮੀਰ ਨੂੰ ਕੁਛ ਵੀ ਨਹੀਂ ਗਿਣਦੇ (ਸਿੰਘ

॥੩੦॥

ਅੰਮ੍ਰਤੀਏ)।

ਸਿਰ[1] ਸਿਰ ਬਲੀ ਆਪ ਸਿਰਦਾਰ।
ਬੰਧਨ ਕਰੇ ਅੰਗ ਹਥਜਾਰ।
ਰਾਤਿ ਦਿਵਸ ਸੰਘਰ ਕੌ ਚਾਹੈਂ।
ਮਾਰ ਬਕਾਰਾ ਕਰਤਿ ਮਹਾਂ ਹੈਂ ॥੩੧॥

[1]ਭਾਵ ਆਪੋ ਆਪ ਹਰ ਕੋਈ ਬਲੀ ਸਰਦਾਰ ਹੈ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਅੰਮ੍ਰਿਤ ਦੇਨਿ' ਪ੍ਰਸੰਗ ਬਰਨਨੰ ਨਾਮ ਬਿੰਸਤੀ ਅੰਸੂ ॥੨੦॥

## ੨੧. [ਖਾਲਸੇ ਦਾ ਵਧਣਾ]

੨੦<<ਪਿਛਲਾ ਅੰਸੁ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੨

ਦੋਹਰਾ:

ਜੇਤਿਕ ਹੁਤੇ ਹਜ਼ੂਰ ਮਹਿਂ, ਸਿਰ ਪਰ ਧਰਿ ਬਰ ਕੇਸ।
ਪਾਹੁਲ ਲੇ ਸਿੰਘ ਨਾਮ ਧਰਿ, ਪਹਿਰਿ ਕਾਛ ਸ਼ੁਭ ਭੇਸ ॥੧॥

ਚੌਪਈ:

ਸ੍ਰੀ ਸਤਿਗੁਰ ਕੀ ਸੰਗਤਿ ਜਹਿਂ ਜਹਿਂ।
ਲਿਖੇ ਹੁਕਮਨਾਮੇ ਗੁਰ ਤਹਿਂ ਤਹਿਂ।
'ਕੇਸ ਧਾਰਿ ਸਿਰ ਪਰ ਸਿਖ ਆਵੈਂ।
ਹੋਹਿਂ ਸਿੱਖ, ਨਹਿਂ ਭੱਦ੍ਰ[1] ਕਰਾਵੈਂ ॥੨॥ [1]ਮੁੰਡਨ।
ਜਗਤ ਜੂਠ[1] ਕੇ ਨੇਰ ਨ ਜਾਵੈਂ। [1]ਤਮਾਕੂ।
ਪਾਹੁਲ ਖੰਡੇ ਕੀ ਲੇ ਆਵੈਂ।'
ਲੈ ਕੇ[1] ਜਹਿਂ ਤਹਿਂ ਤੂਰਨ ਧਾਏ। [1]ਭਾਵ ਹੁਕਮ ਨਾਮੇ ਲੈਕੇ।
ਸਭਿ ਸੰਗਤਿ ਕੋ ਜਾਇ ਸੁਨਾਏ ॥੩॥
ਸੁਨਿ ਕੈ ਕੇਤਿਕ ਭੇ ਅਨੁਸਾਰੀ।
ਕੇਤਿਕ ਭਏ ਦੁਖੀ ਉਰ ਭਾਰੀ।
'ਸ਼ਾਸਤ੍ਰਨ ਰੀਤਿ ਨੇਮ ਕਸੋਂ ਤੋਰਹਿਂ।
ਜਾਤਿ ਪਾਤਿ ਕੋ ਕਿਮ ਹਮ ਛੋਰਹਿਂ' ॥੪॥
ਜਿਨ ਜਿਨ ਮਾਨਜੋਂ ਸੇ ਚਲਿ ਆਏ।
ਗੁਰ ਕੇ ਚਰਨ ਕਮਲ ਸਿਰ ਨਜਾਏ।
ਬੈਠੇ ਹੁਤੇ ਪ੍ਰਭੁ ਕੇ ਦਰਸ।
ਨਿਕਟ ਸਿੰਘ ਧਰਿ ਸ਼ਸਤ੍ਰਨਿ ਹਰਸ਼[1] ॥੫॥ [1]ਪ੍ਰਭੂ ਦੇ ਦਰਸ਼ਨ ਲਈ ਪ੍ਰਸੰਨ ਬੈਠੇ ਸਨ ਨੇੜੇ ਦੇ ਸਿੰਘ ਸ਼ਸ਼ਤ੍ਰਾਂ ਨੂੰ ਧਾਰਕੇ।
ਇਕ ਸਿਖ ਹਾਥ ਜੋਰਿ ਤਿਸ ਘਰੀ।
ਅੱਗ੍ਰ ਪ੍ਰਭੁ ਕੇ ਬਿਨਤੀ ਕਰੀ।
'ਸਾਚੇ ਪਾਤਿਸ਼ਾਹੁ! ਤੁਮ ਪਾਸ।
ਸੁਨੀਐ, ਕਰੌਂ ਏਕ ਅਰਦਾਸਿ ॥੬॥
ਏਕ ਮਸੰਦ ਗਯੋ ਘਰ ਮੇਰੇ।
ਹੇਰਤਿ ਉਠਜੋ ਅਧੀਨ ਘਨੇਰੇ।
ਕਰਿ ਬੰਦ ਸਾਦਰ ਬੈਠਾਯੋ।
ਜਥਾ ਸ਼ਕਤਿ ਮੈਂ ਅਸਨ ਕਰਾਯੋ ॥੭॥

ਹਾਥ ਜੋਰਿ ਮੈਂ ਕਹਜੋ -ਛਕੀਜੈ।
ਖੁਸ਼ੀ ਗੁਰੂ ਦਿਸ਼ ਤੇ ਕਰਿ ਦੀਜੈ-।
ਸੁਨਤਿ ਮਸੰਦ ਕੋਪ ਕਰਿ ਭਾਖਜੋ।
-ਕਹੁ ਗੁਰ ਮਾਰੇ! ਕਜਾ ਕਰਿ ਰਾਖਜੋ[1] ॥੮॥

[1]ਕੀ ਤਿਆਰ ਕਰ ਰੱਖਿਆ ਹਈ।

ਦਾਲ ਰੋਟਕਾ ਚਹੈਂ ਛਕਾਵਨਿ।
ਸੋ ਮੈਂ ਕਰੌਂ ਨਹੀ ਕਿਮ ਖਾਵਨ।
ਗੁਰ ਪ੍ਰਸਾਦਿ ਜੇ ਕਰਹਿਂ ਕਰਾਹਿ।
ਤੌਂ ਪ੍ਰਸੰਨ ਹ੍ਵੈ ਕੈ ਲਿਹੁਂ ਖਾਹਿ[1]- ॥੯॥

[1]ਗੁਰੂ ਕਾ ਪ੍ਰਸ਼ਾਦਿ ਜੋ ਕੜਾਹ ਹੈ ਜੇ ਕਰੇਂ ਤਾਂ ਪ੍ਰਸੰਨ ਹੋਕੇ ਛਕ ਲਵਾਂਗਾ।

ਸੁਨਿ ਮਸੰਦ ਬਾਨੀ ਰਿਸ ਭਰੀ।
ਸਿਖਣੀ ਸਹਤਿ ਬਿਨੈ ਮੈਂ ਕਰੀ।
-ਹਮ ਗ਼ਰੀਬ ਘਰ ਦੇਖਨਿ ਕੀਜੈ।
ਜੋ ਨਿਕਸੈ ਲੇ ਖਾਵਨ ਕੀਜੈ- ॥੧੦॥
ਪੁਨ ਮਸੰਦ ਬੋਲਜੋ ਹੰਕਾਰੀ।
-ਆਗਜਾ ਹਮ ਕੌ ਗੁਰੂ ਉਚਾਰੀ।
ਸਿਖ ਕੇ ਘਰ ਜਿਸ ਕੇ ਚਲਿ ਜਾਵਹੁ।
ਬਿਨਾ ਤਿਹਾਵਲ ਅਪਰ ਨ ਖਾਵਹੁ- ॥੧੧॥
ਸਤਿਗੁਰ ਪਾਤਸ਼ਾਹੁ! ਮੈਂ ਸੁਨਿ ਕਰਿ।
ਤ੍ਰਿਯ ਕੋ ਲਹਿੰਗੋ ਗਹਿਣੇ ਧਰਿ ਕਰਿ।
ਕਰਜੋ ਕਰਾਹੁ ਤਾਂਹਿ ਅਚਵਾਯਹੁ।
ਦੇ ਅਰਦਾਸ ਬਿਦਾ ਕਰਿ ਆਯਹੁ ॥੧੨॥
ਇਸ ਪ੍ਰਕਾਰ ਦੁਖ ਦੇਤਿ ਘਨੇਰੇ।
ਝਿਰਕਤਿ ਬਹੁਰ ਜਾਤਿ ਜਿਸ ਬੇਰੇ[1]।
ਹੁਕਮ ਆਪ ਕੋ ਹੋਵੈ ਜੈਸੇ।
ਸੰਗਤਿ ਸਗਰੀ ਬਰਤਹਿ ਤੈਸੇ' ॥੧੩॥
ਸੁਨ ਸਿੱਖਨਿ ਕੋ ਦੁਖ ਤਿਸ ਬੇਰਾ।
ਅਰੁਣ ਬਰਣ ਮੁਖ ਕੋਪ ਘਨੇਰਾ।
ਸਭਿ ਪ੍ਰਤਿ ਹੁਕਮ ਕਰਜੋ ਗੁਰ ਤਬੈ।
'ਲੂਟ ਮਸੰਦਨ ਕੋ ਲਿਹੁ ਸਬੈ ॥੧੪॥

[1]ਜਿਸ ਵੇਲੇ ਜਾਂਦੇ ਹਨ।

ਘਰ ਤੇ ਦਿਹੁ ਨਿਕਾਸ ਕਰਿ ਮਾਰਿ।
ਨਹਿਂ ਦੀਜੈ ਤਿਨ ਗੁਰ ਕੀ ਕਾਰ।
ਸ੍ਵਾਨ ਮਨਿੰਦ ਮਸੰਦ ਬਿਲੰਦੇ।
ਸਿੱਖਨਿ ਕਟਿ ਕਟਿ ਖਾਵਹਿਂ ਮੰਦੇ ॥੧੫॥
ਲੇਹੁ ਲਸ਼ਟਕਾ, ਸਿਰ ਪਰ ਮਾਰਿ।
ਕੂਕਰ ਕੀ ਬਿਧਿ ਵਹਿਰ ਨਿਕਾਰਿ।
ਜਿਸ ਗੁਰ ਪਾਪੀ[1] ਤੇ ਸਿਖ਼ ਦੁਖੀ।
ਬਿਚ ਪ੍ਰਲੋਕ ਕਜਾ ਕਰਿ ਹਹਿਂ ਸੁਖੀ ॥੧੬॥
ਬਿਚ ਦਰਗਾਹ ਸਹਾਇਕ ਕਹਾਂ।
ਜਿਸ ਗੁਰ ਤੇ ਦੁਖ ਲਹਿਂ ਨਿਤ ਇਹਾਂ।'
ਗੁਰੂ ਹੁਕਮ ਸਿੰਘਨ ਸੁਨਿ ਪਾਯੋ।
ਬੰਧਿ ਮਸੰਦ ਲੀਨਿ ਸਮੁਦਾਯੋ ॥੧੭॥
ਹੁਤੋ ਪਦਾਰਥ ਜੇਤਿਕ ਪਾਸ।
ਲੀਨੋ ਲੂਟ ਸਮੇਤ ਅਵਾਸ।
ਕਿਤਿਕ ਦਿਵਸ ਬੰਧਨ ਕਰਿ ਰਾਖੇ।
ਬਾਰਿ ਬਾਰਿ ਬਿਨਤੀ ਪੁਨ ਭਾਖੇ ॥੧੮॥
ਕੇਤਿਕ ਮਾਸ ਬਿਤੇ ਤਬਿ ਛੋਰੇ।
ਆਇ ਗੁਰੂ ਢਿਗ ਚਰਨ ਨਿਹੋਰੇ।
ਦੇਖਿ ਦਯਾ ਕਰਿ ਪ੍ਰਭੁ ਬਤਾਯੋ।
'ਨਹਿਂ ਸਿੱਖਨਿ ਦੁਖ ਦੇਹੁ ਕਦਾਯੋ ॥੧੯॥
ਕਰਹਿਂ ਭਾਵਨਾ ਦੇਂ ਅਰਦਾਸ।
ਸੋ ਪ੍ਰਸੰਨ ਹੁਇ ਲੀਜੈ ਪਾਸ।
ਮੇਰੇ ਨਹਿਂ ਮਸੰਦ ਇਹੁ ਜਾਨਹੁ।
ਰਾਖਸ਼ ਸਿੱਖਨ ਹੇਤ ਪਛਾਨਹੁ' ॥੨੦॥
ਇੱਤਯਾਦਿਕ ਜਬਿ ਪ੍ਰਭੁ ਫੁਰਮਾਯੋ।
ਬ੍ਰਿੰਦ ਮਸੰਦਨ ਸੀਸ ਨਿਵਾਯੋ।
'ਪਾਤਸ਼ਾਹੁ ! ਅਬਿ ਬਖਸ਼ਨਿ ਕਰਹੁ।

[1]ਇਥੇ 'ਗੁਰ' ਪਦ ਸਤਿਗੁਰ ਜੀ ਮਸੰਦਾਂ ਵਾਸਤੇ ਵਯੰਗ ਨਾਲ ਵਰਤ ਰਹੇ ਹਨ।

ਪਿਛਲੀ ਭੂਲ ਨ ਹਿਯ ਮੈਂ ਧਰੋ ॥੨੧॥
ਹੁਕਮ ਆਪ ਕੋ ਭਾ ਅਬਿ ਜੈਸੇ।
ਸਿੱਖਨ ਸਾਥ ਬਰਤ ਹੈਂ ਤੈਸੇ।
ਜੋ ਦੇਵਹਿੰਗੇ ਕਰਿ ਕੈ ਭਾਉ।
ਕਰਿ ਕੈ ਹਰਖ ਲੇਹਿਂ ਸੋ ਖਾਉ ॥੨੨॥
ਇਕ ਪਸ਼ਚਾਤਿ[1] ਬਹੁਤ ਕਜੋਂ ਮਾਰੇ। [1]ਇਕ ਪਿੱਛੇ।
ਬਖਸ਼ਹੁ ਖੋਟੇ ਖਰੇ ਤੁਮਾਰੇ।'
ਸ੍ਰੀ ਮੁਖ ਬੋਲੇ 'ਸੁਨੀਅਹਿ ਭਾਈ!
ਸਿੱਖ ਸਿਦਕ ਕੋ ਹੋਤਿ ਸਦਾਈ[1] ॥੨੩॥ [1]ਸਿੱਖ ਸਦਾ ਹੀ ਸਿਦਕ ਦਾ ਹੁੰਦਾ ਹੈ।
ਕਲੂਕਾਲ ਅਬਿ ਔਰੇ ਠਾਟਾ।
ਗੁਰ ਘਰ ਬਿਖੈ ਨ ਧਨ ਕੋ ਘਾਟਾ।
ਸਿਖ ਕੇ ਘਰ ਤੁਮ ਬਿਨਾ ਬੁਲਾਏ।
ਨਹਿਂ ਪਹੁੰਚਹੁ ਕੁਛ ਲੇਨਿ ਕਦਾਏ' ॥੨੪॥
ਬ੍ਰਿੰਦ ਮਸੰਦ ਬੰਦ ਹੁਇ ਗਏ।
ਧਨ ਬਿਨ ਭੂਖ ਮਰਤਿ ਪੁਨ ਭਏ।
ਸ੍ਰੀ ਗੁਜਰੀ ਢਿਗ ਕਬਿ ਕਬਿ ਜਾਵੈਂ।
ਅਨਿਕ ਭਾਂਤਿ ਕੀ ਬਾਤ ਬਨਾਵੈਂ ॥੨੫॥
'ਕਹਾਂ ਖਰਚ ਚਾਲਹਿਂ ਗੁਰ ਘਰ ਕੇ।
ਜੇ ਆਨਤਿ ਸੇ ਰੋਕਨਿ ਕਰਿਕੇ।'
ਉੱਗ੍ਰ ਸੁਭਾਉ ਜਾਨਿ ਗੁਰ ਕੇਰਾ।
ਨਹੀਂ ਜ਼ਿਕਰ ਕਰਤੀ[1] ਹੁਇ ਨੇਰਾ ॥੨੬॥ [1]ਮਾਤਾ ਜੀ ਜ਼ਿਕਰ ਨਹੀਂ ਕਰਦੇ।
ਤਊ ਚਹਤਿ[1] ਸੁਤ ਕੋ ਸਮੁਝਾਵਨਿ। [1]ਮਾਤਾ ਜੀ ਚਾਹੁੰਦੇ ਹਨ।
ਇਹ ਕਥ ਆਗੈ ਕਰੌਂ ਸੁਨਾਵਨਿ।
ਜੇ ਸਿਖ ਹੁਕਮ ਮਾਨਿ ਚਲਿ ਆਏ।
ਧਰੇ ਕੇਸ ਕਛ ਬੇਸ ਬਨਾਏ ॥੨੭॥
ਖੰਡੇ ਕੀ ਪਾਹੁਲ ਤਿਨ ਲੀਨੀ।
ਆਯੁਧ ਅੰਗਨ ਮਹਿਂ ਧਰਿ ਲੀਨੀ।

ਪੈਰੀ ਪੈਣਾ ਕਹਿ ਤਜਿ ਮਤੇ[1]।
ਵਾਹਿਗੁਰੂ ਜੀ ਕੀ ਕਹਿੰ ਫਤੇ ॥੨੮॥
ਜਾਤਿ ਪਾਤਿ ਤੇ ਭਏ ਨਿਰਾਲੇ।
ਰਾਜਨ ਸਮ ਹੰਕਾਰ ਬਿਸਾਲੇ।
ਜਹਿਂ ਕਹਿਂ ਬਿਸਤਰਿਯੋ ਸੁ ਬ੍ਰਿਤਾਂਤਾ।
ਭਯੋ ਖਾਲਸਾ ਜਗ ਬੱਖਜਾਤਾ ॥੨੯॥
ਦਿਨਪ੍ਰਤਿ ਵਧਨ ਲਗ੍ਯੋ ਜਿਮ ਚੰਦ।
ਜਗ ਮਹਿਂ ਮਤ ਹੋਏ ਉਡ ਬ੍ਰਿੰਦ।
ਕਿਸ ਕੋ ਬਦਹਿਂ ਨ ਉਰ ਹੰਕਾਰੀ।
ਸਭਿ ਕੋ ਤਰਕ ਕਰਹਿਂ ਮਤਿ ਭਾਰੀ[1] ॥੩੦॥
ਸੁਚ ਸੰਜਮ ਨਿਤ ਰਹਤਿ ਨਿਰਾਲੀ।
ਗੁਰ ਸਿੱਖੀ ਕੇ ਬਹੁ ਪ੍ਰਤਿਪਾਲੀ।
ਏਕ ਅਕਾਲ ਅਕਾਲ ਕਹੰਤੇ।
ਆਂਖ ਤਰੇ ਨਹਿਂ ਅਪਰ ਰਖੰਤੇ ॥੩੧॥
ਦਿੱਲੀ ਆਦਿਕ ਪੁਰਿ ਜੇ ਸੰਗਤਿ।
ਚਹਤਿ ਬੈਠਿਬੇ ਜਾਤੀ ਪੰਗਤਿ।
ਤਿਨ ਕੋ ਗੁਰੂ ਥਾਨ ਨਹਿਂ ਭਾਏ।
ਤਜੀ ਨ ਜਗਤ ਜੂਠ[1] ਦੁਖ ਪਾਏ ॥੩੨॥
ਪੂਰਬਲੇ ਜਿਨ ਭਾਗ ਮੰਦੇਰੇ।
ਨਹਿਂ ਪਹੁੰਚੇ ਸਤਿਗੁਰ ਕੇ ਨੇਰੇ।
ਨਹਿਂ ਖੰਡੇ ਕੀ ਪਾਹੁਲ ਲੀਨਿ।
ਰਹਿਬੋ ਨਰਕ ਭਲੋ ਮਨ ਚੀਨ ॥੩੩॥
ਜਗਤ ਕਾਨ ਮਹਿਂ[1] ਡਰ ਕਰਿ ਰਹੇ।
ਰਾਜ ਭੋਗ ਕੋ ਨਾਂਹਿਨ ਲਹੇ।
ਜਿਨ ਕੇ ਪੂਰਬਲੇ ਬਡਭਾਗਾ।
ਤਿਨ ਗੁਰ ਬਾਕਨਿ ਮਹਿਂ ਅਨੁਰਾਗਾ ॥੩੪॥
ਦਿਨਪ੍ਰਤਿ ਹੋਹਿਂ ਸੈਂਕਰੇ ਖਰੇ।
ਪਾਹੁਲ ਲੇਤਿ ਕੇਸ਼ ਸਿਰ ਧਰੇ।

[1]ਪੈਰੀਂ ਪਏ (ਆਦਿਕ) ਕਹਿਣ ਦੇ ਮਤੇ ਤਜਕੇ।

[1]ਹੋਰ ਮਤ) ਜੋ ਰਿਦੇ ਦੇ ਹੰਕਾਰੀ ਤੇ ਸਭ ਨੂੰ ਤਰਕ ਕਰਦੇ ਸਨ ਤਿਨ੍ਹਾਂ ਭਾਰੀ ਮਤਾਂ ਨੂੰ ਖਾਲਸਾ ਨਹੀਂ ਬਿਦਦਾ।

[1]ਤੰਬਾਕੂ।

[1]ਕਾਣ, ਲਾਜ।

ਅੰਗੀਕਾਰ ਰਹਿਤ ਕੋ ਕਰੈਂ।
ਗੁਰ ਬਿਸਵਾਸ, ਅਪਰ ਪਰਹਰੈਂ ॥੩੫॥
ਕੇਚਿਤ ਸਿਖ ਰਹਿਂ ਇਕ ਦੁਇ ਮਾਸ।
ਹ੍ਵੈ ਉਦਾਸ ਪੁਨ ਜਾਤਿ ਅਵਾਸੁ।
ਰਹਿ ਘਰਿ ਮਹਿਂ ਗੁਰ ਨਿਕਟ ਪਧਾਰੈਂ।
ਮਿਲਿ ਸਿੰਘਨ ਸੋਂ ਸਮਾ ਗੁਜ਼ਾਰੈਂ ॥੩੬॥
ਸ਼੍ਰੀ ਗੁਰ ਕਰੀ ਬਿਚਾਰਨਿ ਰਿਦੇ।
-ਸੁਤ ਬਨਿਤਾ ਬਾਂਧਵ ਤਜਿ ਕਦੇ[1]। — [1]ਕਦੇ ਨਾ ਕਦੇ ਸਿੱਖਾਂ ਨੂੰ ਪੁੱਤ੍ਰ ਇਸਤ੍ਰੀ, ਸਬੰਧੀ ਛੱਡਣੇ ਪੈਣਗੇ।
ਬਨੈਂ ਨਿਰਾਲੇ ਸਿਮਰਨ ਕਰੈਂ[1]। — [1]ਨਿਰਾਲੇ ਬਣ ਕੇ ਸਿਮਰਨ ਕਰਨਗੇ।
ਇਤ ਤੇ[1] ਰਿਦੈ ਉਦਾਸੀ ਧਰੈਂ ॥੩੭॥ — [1]ਭਾਵ ਸੰਬੰਧੀਆਂ ਤੋਂ।
ਹੁਇ ਆਵਤਿ ਹੈ ਮੋਹ ਬਿਸਾਲਾ[1]। — [1]ਹੁਣ ਮੋਹ ਬਹੁਤ ਹੋ ਆਂਵਦਾ ਹੈ।
ਮਿਲਹਿਂ ਜਾਹਿਂ, ਨਹਿਂ ਰਹਿਂ ਚਿਰਕਾਲਾ।
ਸੋਫੀ ਸ਼ੁਂਮ ਪੰਥ ਨਹਿਂ ਰਾਖਨ[1]। — [1]ਪੰਥ ਵਿੱਚ ਸ਼ੁਮ ਸ਼ੋਫੀ ਨਹੀਂ ਰੱਖਣੇ। ਵਿਸ਼ੇਸ਼ ਲਈ ਦੇਖੋ ਰੁਤ ੨ ਅੰਸੂ ੪੭ ਅੰਕ ੨ ਦਾ ਪ੍ਰਯਾਯ।
ਕਿਯ ਕਿਸ ਦਾਰੁਨ ਕੇ ਅਭਿਲਾਖਨ[1]- ॥੩੮॥ — [1]ਅਸਾਂ) ਕੀਤਾ ਹੈ ਕਿਸੇ ਭਜਾਨਕ (ਕੰਮ ਜੰਗ) ਦੀ ਇੱਛਾ ਕਰਕੇ।
ਯਾਂ ਤੇ ਸ਼੍ਰੀ ਮੁਖ ਬਾਕ ਉਚਾਰਾ।
'ਹੁਇ ਸੁੱਖੇ ਕੀ ਦੇਗ਼ ਉਦਾਰਾ।
ਸਿੰਘ ਹੋਇ ਜਬਿ ਆਯੁਧ ਧਾਰੀ।
ਮਾਦਕ[1] ਚਹੀਯਤਿ ਅਨੰਦ ਮਝਾਰੀ ॥੩੯॥ — [1]ਨਸ਼ਾ।
ਸਭਿ ਮਾਦਿਕ ਤੇ ਬਿਜੀਆ[1] ਆਛੀ। — [1]ਸੁੱਖਾ, ਭੰਗ।
ਕਜੋਂ ਕਿ ਮਹੇਸ਼ ਆਦਿ[1] ਇਹੁ ਬਾਛੀ†। — [1]ਸ਼ਿਵ ਆਦਿਕਾਂ ਨੇ।

†ਤੀਰਥਾਂ ਸ਼ਾਸਤ੍ਰਾਂ ਇਤਰ ਦੇਵਾਂ ਦੀ ਪੂਜਾ ਵਰਜ ਰਹੇ ਹਨ, '...ਕੋਊ ਆਂਖ ਤਰੇ ਨਹੀਂ ਆਨਿਓਂ' ਸਭ ਬਾਬਤ ਕਹਿ ਰਹੇ ਹਨ, ਫਿਰ ਸ਼ਿਵਜੀ ਦਾ ਪ੍ਰਮਾਣ ਦੇਕੇ ਭੰਗ ਚੰਗੀ ਕਹਿਣੀ ਸਤਿਗੁਰ ਦਾ ਵਾਕ ਨਹੀਂ ਹੋ ਸਕਦਾ। ਦੇਖੋ ਰੁਤ ੨ ਅੰਸੂ ੪੪ ਅੰਕ ੨੦ ਦੀ ਹੇਠਲੀ ਟੂਕ।

ਸਤਿਗੁਰ ਚਰਨ ਕਿ ਸਿਮਰਨ ਨਾਮੁ।
ਨਿਸ਼ਚਲ ਬ੍ਰਿਤਿ ਟਿਕਹਿ ਅਭਿਰਾਮੁ ॥੪੦॥
ਚਿਤ ਕੀ ਚਿੰਤਾ ਦੇਤਿ ਮਿਟਾਈ।

ਰਿਦੈ ਸੰਤੋਸ਼ ਕਰਹਿਂ ਸੁਖਦਾਈ।
ਕਰਜੋ ਸੁਖਾ ਦੁਖ ਹਰਿਬੇ ਹੇਤੁ[1]।
ਛਕਹਿ ਖਾਲਸਾ ਮਿਰਚ ਸਮੇਤ ॥੪੧॥
ਛੁਧਾ ਲਗਾਇ ਸਰੀਰ ਨਿਰੋਵਾ[†]।

[1]ਦੁੱਖਾਂ ਦੇ ਨਾਸ਼ ਵਾਸਤੇ।

[†]ਭੰਗ ਦੇ ਅਵਗਣ, ਕਵੀ ਜੀ ਨੂੰ ਇਸ ਵੇਲੇ ਯਾਦ ਨਹੀਂ ਹਨ। ਚਕਿਤਸਾ ਵਿਚ ਲਿਖਿਆ ਹੈ ਕਿ ਭੰਗ ਦੂਜੇ ਦਰਜੇ ਦੀ ਖੁਸ਼ਕ ਤੇ ਗਰਮ ਸ਼ੈ ਹੈ। ਰੋਜ਼ ਪੀਣੀ ਕਬਜ਼ ਕਰਦੀ ਹੈ, ਬਦਹਵਾਸੀ ਪੈਦਾ ਕਰਦੀ ਹੈ। ਪੱਠਿਆਂ ਤੇ ਨਸਾਂ ਨੂੰ ਕਮਜ਼ੋਰ ਕਰਦੀ ਹੈ, ਹਾਜ਼ਮਾ ਵਿਗਾੜਦੀ ਹੈ ਕਿਉਂਕਿ ਮਿਹਦੇ ਦੀਆਂ ਰਤੂਬਤਾਂ ਨੂੰ ਜਜ਼ਬ ਕਰਦੀ ਹੈ, ਦਰਿੱਦ੍ਰੀ ਤੇ ਸਾਹਸ ਹੀਨ ਕਰ ਦੇਂਦੀ ਹੈ। ਜਦ ਗੁਰੂ ਜੀ ਤਮਾਕੂ ਮਨ੍ਹਾਂ ਕਰ ਰਹੇ ਹਨ, ਸ਼ਰਾਬ ਆਦਿ ਸਾਰੇ ਨਸ਼ੇ ਗੁਰੂ ਘਰ ਵਿਚ ਮਨ੍ਹਾਂ ਹਨ, ਫਿਰ ਕਦ ਹੋ ਸਕਦਾ ਹੈ ਕਿ ਭੰਗ ਨੂੰ ਇਕ ਨਿਤਨੇਮ ਬਣਾਕੇ ਜਾਰੀ ਕਰ ਦੇਣ। ਭੰਗ ਸਮਾਧੀ ਬੀ ਨਹੀਂ ਲਗਾਉਂਦੀ, ਤਮੋਗੁਣੀ ਬੇਸੁਧੀ ਪੈਦਾ ਕਰਦੀ ਹੈ ਕਿਉਂਕਿ ਹਿਕਮਤ ਵਿਚ ਲਿਖਿਆ ਹੈ ਕਿ ਇਹ ਦਿਮਾਗੀ ਇਰਵਾਹ ਕੋ ਮੁਕਦਰ ਕਰਤੀ ਹੈ। ਸਮਾਧੀ ਸਾਤ੍ਵਕ ਵਸਤੂ ਹੈ ਅਰ ਹੋਰ ਉੱਚੀ ਹੋਕੇ ਤ੍ਰਿਗੁਣਾਤੀਤ ਅਵਸਥਾ ਹੈ, ਇਸ ਭੁਲੇਖੇ ਲਈ ਭੰਗੀ ਆਪ ਨੂੰ ਸਮਾਧੀ ਵਾਲਾ ਮੰਨਕੇ ਅੰਤ ਦੁਖੀ ਹੁੰਦੇ ਹਨ। ਅੱਗੇ ਪੰਜਵੀਂ ਰੁਤ ਵਿਚ ਕਵਿ ਜੀ ਨੇ ਭੰਗ ਪੀਣੀ ਵਰਜੀ ਹੈ:-'ਮਦਰਾ ਦਹਿਤਾ ਸਪਤ ਕੁਲ ਭੰਗ ਦਹੇ ਤਨ ਏਕ' ਦੇਖੋ ਰੁਤ ੫ ਅੰਸੂ ੨੮ ਅੰਕ ੨੩।

ਕਸ਼ਟ ਸਮੂਹਨਿ ਕੋ ਇਹ ਖੋਵਾ।'
ਹੋਨਿ ਲਗੀ ਤਬਿ ਦੇਗ ਬਿਸਾਲਾ।
ਛਕਹਿ ਸਿੰਘ ਕੋ ਇਕ ਦ੍ਵੈ ਕਾਲਾ[1] ॥੪੨॥

[1]ਕੋਈ ਇਕ ਕੋਈ ਦੋ ਵੇਲੇ।

ਪਹੁੰਚੈਂ ਨਿਕਟ ਗੁਰੂ ਕੇ ਫੇਰ।
ਬ੍ਰਿਤਿ ਟਿਕਾਵਹਿਂ ਦਰਸ਼ਨ ਹੇਰਿ।
ਮਾਰ ਬਕਾਰਾ ਦਿਨ ਪ੍ਰਤਿ ਦੂਨਾ।
'ਦਿੱਲੀ ਲੂਟਹੁ ਲਵਪੁਰਿ ਸੂਨਾ' ॥੪੩॥
ਸੱਤ੍ਰਨਿ ਕੇ ਸਿਰ ਨੁਗਦਾ[1] ਮਾਰਹਿਂ।

[1]ਭੰਗ ਛਾਣ ਲਈ ਦਾ ਫੋਗ। ਜੋ ਗੋਲਾ ਵੱਟਕੇ ਨਿਹੰਗ ਵੈਰੀ ਦਾ ਨਾਂ ਲੈਕੇ ਹਵਾ ਵਿਚ ਮਾਰਿਆ ਕਰਦੇ ਹਨ।

ਪਠਹਿਂ ਸ਼ਲੋਕ ਨਾਮ ਸੰਭਾਰਹਿਂ।
ਢਰਹਿ ਦੁਪਹਿਰੇ ਛਕਿ ਛਕਿ ਜਾਵਹਿਂ।
ਸੌਚ ਸ਼ਨਾਨ ਕਰਹਿਂ ਹਰਖਾਵਹਿਂ ॥੪੪॥
ਮਿਲਿ ਮਿਲਿ ਬੈਠਹਿਂ ਕੰਘਾ ਕਰਿ ਕਰਿ।
ਚੁਨ ਚੁਨ ਪਾਗ ਬੰਧਿ ਮੁਦਿ ਭਰਿ ਭਰਿ।
ਗੁਰਬਾਨੀ ਊਚੀ ਧੁਨਿ ਪਢੈਂ।
ਕੇਚਿਤ ਸੁਨਹਿਂ ਪ੍ਰੇਮ ਉਰ ਬਢੈਂ ॥੪੫॥
ਸ਼ਸਤ੍ਰ ਬੰਧਿ ਪੁਨ ਹੋਵਹਿਂ ਤਜਾਰੇ।

ਆਇ ਗੁਰੂ ਢਿਗ ਦਰਸੇ ਨਿਹਾਰੇਂ।
ਸੁੰਦਰ ਸਜਹਿ ਸ਼ਮਸ ਅਰੁ ਕੇਸ।
ਬਾਂਛਹਿਂ ਕਰਿਬੇ ਜੰਗ ਹਮੇਸ਼ ॥੪੬॥
ਨਈ ਰੀਤਿ ਇਮ ਪ੍ਰਗਟੀ ਜਬੈ।
ਹਿੰਦੁ ਤੁਰਕ ਪਿਖਿ ਅਚਰਜ ਸਬੈ।
ਆਛੀ ਰੀਤਿ ਰਹਿਤ ਸਭਿ ਆਛੀ[1]।
ਆਛੇ ਬੇਸੁ ਕਾਛ ਕਟ ਕਾਛੀ[1] ॥੪੭॥
ਸ਼ਸਤ੍ਰ ਬਸਤ੍ਰ ਤੇ ਸੁੰਦਰ ਸੋਹੈਂ।
ਰਿਪੁ ਸਿਰ ਗ਼ਜ਼ਬ, ਮਿੱਤ੍ਰ ਮਨ ਮੋਹੈਂ।
ਜਗਤ ਜੂਠ ਕੇ ਢੁਕੈਂ ਨ ਨੇਰੇ।
ਪਿਖਤਿ ਅਨਾਦਰ ਕਰਹਿਂ ਘਨੇਰੇ[1] ॥੪੮॥
ਐਸੋ ਪੰਥ ਖਾਲਸਾ ਹੋਵਾ।
ਬਿਸਮਤਿ ਜਹਿਂ ਕਹਿਂ ਅਦਭੁਤ ਜੋਵਾ।
ਸਤਿਗੁਰ ਦੇਖਤਿ ਧਰਹਿਂ ਅਨੰਦ।
ਬ੍ਰਿੰਦ ਸਿੰਘ ਹ੍ਵੈਂ ਵਧਯੋ ਬਿਲੰਦ ॥੪੯॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁੱਤੇ 'ਖਾਲਸਾ ਬਧਨ' ਪ੍ਰਸੰਗ ਬਰਨਨੰ ਨਾਮ ਏਕ ਬਿੰਸਤੀ ਅੰਸੂ ॥੨੧॥

[1]ਰੀਤ ਬੀ ਅੱਛੀ ਤੇ ਰਹਿਤ ਭੀ ਅੱਛੀ।
[1]ਲੱਕ (ਤੇੜ) ਕੱਛ ਸਜਾਈ ਹੈ।
[1]ਜਗਤ ਜੂਠ ਦਾ) ਬਹੁਤ ਅਨਾਦਰ ਕਰਦੇ ਹਨ।

## ੨੨. [ਖਾਲਸੇ ਦਾ ਆਦਰਸ਼। ਸ਼ੇਰ ਦੇ ਵੇਸ ਗਧੇ ਦਾ ਦ੍ਰਿਸ਼੍ਰਾਂਤ]

੨੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੩

ਦੋਹਰਾ:

ਭਯੋ ਖਾਲਸਾ ਬਿਦਤ ਜਗ, ਇਕ ਇਕ ਕੈ ਸਮੁਦਾਇ।
ਹਿਤ ਅਖੇਰ ਬਨ ਜਾਹਿਂ[1] ਸੇ, ਲਜਾਇਂ ਮ੍ਰਿਗਨ ਕੋ ਘਾਇ ॥੧॥

[1]ਇਕ ਇਕ ਸਿੰਘ ਵਾ ਬਹੁਤੇ ਸ਼ਿਕਾਰ ਲਈ ਬਨ ਨੂੰ ਜਾਂਦੇ ਹਨ।

ਚੌਪਈ:

ਇਕ ਦਿਨ ਉਦੇ ਸਿੰਘ ਚਲਿ ਗਯੋ।
ਫਿਰਤਿ ਅਖੇਰ ਬਿਰਤਿ ਬਨ ਕਯੋ[1]। [1]ਸ਼ਿਕਾਰ ਕਰਦਾ।
ਪਿਖŕਯੋ ਅਚਾਨਕ ਕੇਹਰਿ ਆਯੋ।
ਧਰਿ ਧੀਰਜ ਇਨ ਪਾਂਵ ਟਿਕਾਯੋ ॥੨॥
ਜਬੈ ਨੇਰ ਸੋ ਸ਼ੇਰ ਪਹੂਚਾ।
ਤਜੀ ਤੁਫੰਗ ਨਾਦ ਕਰਿ ਊਚਾ।
ਲਗੀ ਸੀਸ ਫੂਟŕਯੋ ਗਿਰ ਪਰŕਯੋ।
ਨਹੀਂ ਉਠਨਿ ਕੋ ਤਿਨ ਪੁਨ ਕਰŕਯੋ ॥੩॥
ਹਤਿ ਕੇ ਸਤਿਗੁਰ ਕੇ ਢਿਗ ਆਯੋ।
'ਹੁਤੋ ਬਿਲੰਦ ਭਯਾਨ' ਬਤਾਯੋ।
ਸੁਨਿ ਕਲਗੀਧਰ ਦਾਸ ਪਠਾਇ।
ਸਿਰ ਪਗ ਸਕਲ ਪੋਸ਼ ਉਤਰਾਇ[1] ॥੪॥ [1]ਸਿਰ ਤੋਂ ਪੈਰਾਂ ਤੱਕ ਦੀ ਖੱਲ ਉਤਰਵਾਈ।
ਨਿਸ ਮਹਿਂ ਰਾਸ਼ਭ[1] ਏਕ ਮੰਗਾਯੋ। [1]ਗਧਾ।
ਪਗ ਸਿਰ ਲੌਂ ਤਿਸ ਪਟ ਪਹਿਰਾਯੋ[1]। [1]ਸ਼ੇਰ ਦੀ ਖੱਲ ਪਹਿਰਾਈ।
ਖੇਤਨਿ ਬਿਖੈ ਉਜਾਰ ਘਨੇਰੀ।
ਤਹਾਂ ਛੁਡਾਇ ਦੀਨਿ ਤਿਸ ਬੇਰੀ ॥੫॥
ਖੇਤਨਿ ਕੋ ਚਰਿ ਨਿਸਾ ਮਝਾਰੀ।
ਬੇਲੇ[1] ਬਰŕਯੋ ਹੋਤਿ ਭੁਨਸਾਰੀ। [1]ਬਨ ਦੇ ਵਿੱਚ।
ਲੋਕ ਗ਼ਰੀਬ ਦੇਖਿ ਕਰਿ ਆਏ।
'ਬਡੋ ਸ਼ੇਰ ਇਕ' ਸਭਿਨਿ ਬਤਾਏ ॥੬॥
'ਬਨ ਮਹਿਂ ਬਿਚਰਤਿ ਮਾਰ ਨ ਖੈਹੈ[1]।' [1]ਮਾਰ ਨਹੀਂ ਖਾਂਦਾ।

ਗੁਰ ਭੀ ਸੁਨਜੋਂ ਤੂਸ਼ਨੀ ਹ੍ਵੈ ਹੈ।
'ਛੁਧਾ ਲਗੀ ਤੇ ਖੇਤੀ ਖਾਇ।
ਡਰਤਿ ਲੋਕ ਕੋ ਨੇਰ ਨ ਜਾਇ' ॥੭॥
ਕਹੈਂ 'ਕੇਹਰੀ ਅਹੈ ਬਿਸਾਲਾ।'
ਭਾਜ ਜਾਹਿਂ ਸਭਿ ਹੇਰਿ ਕਰਾਲਾ।
ਦਿਨ ਦ੍ਵੈ ਤੀਨ ਖੇਤ ਕੋ ਖਾਇ।
ਤ੍ਰਿਪਤ ਹੋਇ ਕਰਿ ਪੁਰਿ ਕੋ ਆਇ ॥੮॥
ਜਾਮ ਜਾਮਨੀ ਰਹਿਗੀ ਜਬੈ।
ਘਰ ਕੁਲਾਲ ਕੇ ਆਯੋ ਤਬੈ।
ਦ੍ਵਾਰ ਅਗਾਰੀ ਠਾਂਢੋ ਹੋਇ।
ਪ੍ਰਾਤਿ ਹੋਤਿ ਲੌ ਇਸਥਿਰ ਸੋਇ ॥੯॥
ਜਬਿ ਕੁਲਾਲ ਨੇ ਦ੍ਵਾਰ ਉਘਾਰਾ।
ਖਰੋ ਕੇਹਰੀ ਭੀਮ ਨਿਹਾਰਾ।
ਬਹੁਰ ਭੇਰ ਕਰਿ ਹੇਰਨਿ ਲਾਗਾ।
ਹਲਹਿ ਨ ਚਲਹਿ ਨ ਇਤ ਉਤ ਆਗਾ ॥੧੦॥
-ਰੂਪ ਸ਼ੇਰ ਕੋ ਕਰਨੀ ਨਾਂਹਿ ਨ[1]।
ਇਮ ਕਬ ਖਰੋ ਹੋਤਿ ਡਰ ਜਾਂਹਿ ਨ-।
ਸਨੇ ਸਨੇ ਨੀਕੇ ਜਬ ਹੇਰਾ।
[1]-ਇਹ ਤੋ ਕੇਹਰਿ ਨਹੀਂ ਬਡੇਰਾ- ॥੧੧॥
ਨੇਰੇ ਜਾਇ ਲੀਨਿ ਗਹਿ ਤਾਂਹੀ।
ਹਤੀ ਲਸ਼ਟਕਾ ਪ੍ਰਿਸ਼ਟੀ ਮਾਂਹੀ।
ਪੀੜ ਪਲਾਣ, ਬਘੰਬਰ ਲਾਹਜੋ[1]।
ਗੂਣ[1] ਲਾਦ ਕਿਤ ਜਾਵਨਿ ਚਾਹਜੋ ॥੧੨॥
ਸਭਿ ਪੁਰਿ ਮਹਿਂ ਭਾ ਬਿਦਤ ਪ੍ਰਸੰਗ।
ਕਿਨਹੂੰ ਜਾਇ ਕਹਜੋ ਗੁਰ ਸੰਗ।
'ਕਹਤਿ ਹੁਤੇ ਨਰ ਜਿਸ ਕੋ ਸ਼ੇਰ।
ਗਹਜੋ ਸੁ ਖਰ[1] ਕੁਲਾਲ ਨੇ ਹੇਰਿ

[1]ਸ਼ੇਰ ਵਾਲੀ ਕਰਨੀ ਨਹੀਂ।

[1]ਕੁਮ੍ਹਾਰ ਨੇ ਸੋਚਿਆ ਕਿ।

[1]ਪਲਾਣਾ (ਖੋਤੇ ਦਾ) ਪਾ ਲਿਆ ਤੇ (ਬਾਘ+ਅੰਬਰ) ਸ਼ੇਰ ਦੀ ਖੱਲ ਲਾਹ ਦਿਤੀ।

[1]ਬੋਰੀ, ਛੱਟ।

[1]ਗਧਾ।

॥੧੩॥
ਲਦੈ ਗੂਣ ਮ੍ਰਿਗਛਾਲ[1] ਉਤਾਰੀ। [1]ਸ਼ੇਰ ਦੀ ਖੱਲ।
ਡਰੇ ਲੋਕ ਭਾ ਕੌਤਕ ਭਾਰੀ।'
ਤਬਿ ਸਤਿਗੁਰ ਸਭਿਹੁਨਿ ਸੁਨਾਯੋ।
'ਇਹੁ ਦ੍ਰਿਸ਼ਟਾਂਤ ਤੁਮਹਿਂ ਦਿਖਰਾਯੋ[†]
॥੧੪॥

[†]ਦ੍ਰਿਸ਼੍ਰਾਂਤ ਦਾ ਇਕ ਅੰਗ ਲਈਦਾ ਹੈ, ਇਹ ਸਾਹਿਤਜ ਦਾ ਨਿਯਮ ਹੈ, ਏਥੇ ਕੇਵਲ ਇਹ ਭਾਵ ਹੈ ਕਿ ਖਾਲਸੇ ਦਾ ਆਦਰਸ਼ ਜੋ ਕਾਯਮ ਕਰ ਦਿਤਾ ਹੈ, ਇਸ ਨੂੰ ਤਿਆਗਣੇ ਵਾਲਾ ਮੁੜ ਜਾਤ ਪਾਤ ਕਰਮ ਭਰਮ ਮੁੰਡਨ ਆਦਿ ਸਾਰੀ ਹੀਣੀ ਦਸ਼ਾ ਵਿਚ ਚਲਾ ਜਾਏਗਾ ਉਹ ਪਤਿਤ ਹੋ ਜਾਏਗਾ ਇਹ ਭਾਵ ਕੱਢਣਾ ਕਿ ਬਾਣਾ ਕੇਵਲ ਖੱਲਮਾਤ੍ਰ ਹੈ ਅੰਨਜਾਯ ਹੈ, ਅੱਗੇ ਚੱਲਕੇ ਇਸੇ ਅੰਸੂ ਵਿਚ ਉਦੇ ਸਿੰਘ ਦੇ ਬਚਨਾਂ ਵਿਚ ਖਾਸ ਕਰਕੇ ਅੰਕ ੩੦, ੩੧, ੩੨ ਵਿਚ ਭਾਵ ਨੂੰ ਖੁਹਲਿਆ ਹੈ।

ਜਾਤਿ ਪਾਤ ਮਹਿਂ ਰਾਸ਼ਭ[1] ਜੈਸੇ। [1]ਗਧੇ।
ਬਸੀ ਕੁਲਾਲ ਲਾਜ ਮਹਿਂ ਤੈਸੇ[1]। [1]ਤਿਵੇਂ ਕੁਮ੍ਹਾਰ ਰੂਪੀ ਲੱਜਾ ਦੇ ਵਸੀ ਹਨ।
ਤਿਸ ਤੇ ਸਤਿਗੁਰ ਲਏ ਨਿਕਾਸ।
ਬਖਸ਼ੇ ਸਕਲ ਪਦਾਰਥ ਪਾਸ ॥੧੫॥
ਸ੍ਰੀ ਅਸਧੁਜ ਕੋ ਦੇ ਕਰਿ ਬਾਣਾ।
ਸਭਿ ਤੇ ਊਚੇ ਕਰੇ ਸੁ ਤਾਣਾ[1]। [1]ਬਲਵਾਲੇ।
ਹਲਤਿ ਬਿਖੇ ਸ਼ੁਭ ਭੋਗ ਬਿਸਾਲੇ।
ਪਲਤਿ ਬਿਖੇ ਮੈਂ ਕਰੋਂ ਸੰਭਾਲੇ ॥੧੬॥
ਉੱਤਮ ਪਦ ਮੈਂ ਤਬਿ ਪਹੁੰਚਾਊਂ।
ਜਮ ਬਸਿ ਪਰਿਬੇ ਤੇ ਛੁਟਕਾਊਂ।
ਜਿਮ ਰਾਸ਼ਭ ਧਰਿ ਕੇਹਰਿ ਬਾਨਾ।
ਬਿਨ ਡਰ ਕਰਜੋ ਖੇਤ ਗਨ ਖਾਨਾ
॥੧੭॥
ਪੁਨ ਕਲਾਲ ਕੇ ਪ੍ਰਵਿਸ਼ਜੋ ਜਾਈ।
ਲਾਦ ਗੂਣ ਕੋ ਲਸ਼ਟ ਲਗਾਈ।
ਤਿਸ ਹੁਇ ਸਿੰਘ ਜਾਤਿ ਮੈਂ ਪਰੈ[1]। [1]ਸਿੰਘ ਹੋਕੇ ਜਾਤੀ ਵਿਚ ਪੈ ਜਾਵੇ।
ਤਜਹਿ ਸ਼ਸਤ੍ਰ ਭੈ ਕੋਇ ਨ ਧਰੈ
॥੧੮॥
ਹਲਤ ਕਾਰ ਕੋ ਕਰਤਿ ਗਵਾਵੈ[1]। [1]ਭਾਵ ਇਸ ਲੋਕ ਵਿਚ ਉਸਦੇ ਕੰਮ ਨਹੀਂ ਸੌਰਨਗੇ।
ਪਲਤਿ ਸਹਾਇਕ ਕੋਇ ਨ ਪਾਵੈ।
ਤਜਹਿ ਸ਼ਸਤ੍ਰ ਭੈ ਕਰਹਿ ਨ ਕੋਈ।
ਭਯੋ ਗਧੇ ਕੋ ਗਧਹਾ ਸੋਈ ॥੧੯॥

ਯਾਂ ਤੇ ਸ੍ਰੀ ਅਕਾਲ ਕੋ ਬਾਨਾ।
ਦੇ ਮੈਂ ਕੀਨੇ ਸਿੰਘ ਸਮਾਨਾ।
ਇਸ ਕੇ ਧਰੇ ਸਦਾ ਸੁਖ ਹੋਈ।
ਤਜਾਗੇ ਦੋਨਹੁਂ ਲੋਕ ਨ ਢੋਈ' ॥੨੦॥
ਇਮ ਕਲ਼ਗੀਧਰ ਸਿਖ ਸਮੁਝਾਏ।
'ਧੰਨ ਧੰਨ ਗੁਰ' ਸਭਿਨਿ ਅਲਾਏ।
'ਨਿਸ਼ਚੇ ਖਰ ਤੇ ਸ਼ੇਰ ਬਨਾਏ।
ਜੇ ਪਪੀਲਕਾ ਕਰੀ ਸੁਹਾਏ[1] ॥੨੧॥
[1]ਜੋ ਕੀੜੀਆਂ ਸਨ ਉਨ੍ਹਾਂ ਨੂੰ ਹਾਥੀ ਸ਼ੋਭਨੀਕ ਕੀਤਾ।
ਬਕ ਮਰਾਲ ਸੇ[1] ਜਾਨੇ ਪਰੈਂ।
[1]ਜੋ ਬਗਲੇ ਸਨ ਓਹ ਹੰਸ....।
ਹੁਤੇ ਰੰਕ ਨ੍ਰਿਪ[1] ਸਮਤਾ ਧਰੈਂ।
[1]ਜੋ ਕੰਗਾਲ ਸਨ ਸੋ ਰਾਜਿਆਂ ਦੀ.....।
ਜਿਸ ਅਵਨੀ ਹਿਤ ਜੁੱਧ ਸੰਭਾਰੇਂ।
ਪਰਸਰਾਮ ਛੱਤ੍ਰੀ ਗਨ ਮਾਰੇ ॥੨੨॥
ਬਡੇ ਖੇਦ ਤੇ ਜੈ ਤਿਸ ਹੋਈ।
ਦਈ ਦਾਨ ਕਰਿ ਦਿਜ ਗਨ ਸੋਈ[1]।
[1]ਸੋ ਧਰਤੀ।
ਹਿੰਰਨਾਛ[1] ਜੋ ਧਰਨੀ ਹਰੀ।
[1]ਪ੍ਰਹਿਲਾਦ ਦਾ ਚਾਚਾ [ਸੰਸ., ਹਿਰਣਜਾਕਸ਼੍]।
ਜੋ ਹਰਣਾਖਸ਼[1] ਜੈ ਕਹੁ ਕਰੀ ॥੨੩॥
[1]ਪਹਿਲਾਦ ਦਾ ਪਿਤਾ [ਸੰਸ., ਹਿਰਣਜਕਸ਼ਜਪੁ, ਦੇਸ਼ ਭਾਸ਼ਾ ਹਰਿਨਾਖਸ।
ਛੱਤ੍ਰੀ ਭਏ ਕਰੋਰਹੁਂ ਆਗੇ।
ਲਰਿ ਲਰਿ ਮਰੇ ਜਾਂਹਿ ਹਿਤ ਲਾਗੇ।
ਪਾਂਡਵ ਕੈਰਵ ਬੰਸ ਬਿਨਾਸ਼ਾ।
ਗਏ ਬੀਤ ਬਹੁ ਜਥਾ ਤਮਾਸ਼ਾ ॥੨੪॥
ਸੋ ਛਿਤ ਹੇ ਪ੍ਰਭੁ! ਕਰੁਨਾ ਕਰਿ ਕੈ।
ਲੋਚਨ ਮਹਾਂ ਲਾਜ ਕੋ ਭਰਿ ਕੈ।
ਦਈ ਖਾਲਸੇ ਕੋ ਤਤਕਾਲਾ।
ਤੁਮ ਸਮ ਦਾਨੀ ਕੌਨ ਬਿਸਾਲਾ' ॥੨੫॥
ਉਦੈ ਸਿੰਘ ਤੇ ਆਦਿਕ ਔਰ।
ਕਹਤਿ ਸੁਜਸੁ ਸੋਢੀ ਸਿਰਮੌਰ।
'ਬਡੇ ਬਡੇ ਦਾਨੀ ਜੇ ਭਏ।
ਤੁਮ ਸਮਤਾ ਕਹੁ ਕਵਨ ਨ ਲਏ[1] ॥੨੬॥
[1]ਕੋਈ ਬੀ ਨਹੀਂ ਲੈ ਸਕਿਆ।
ਅਰੁ ਜੇ ਪੰਥ ਚਲਾਵਨਹਾਰੇ।

ਤੁਮ ਆਗੇ ਸੋ ਕੌਨ ਬਿਚਾਰੇ[1]।
ਪ੍ਰਥਮੈ ਸਿਰ ਮੁਖ ਮੁੰਡਨ ਕਰੈਂ।
ਭਗਵੇ ਬਸਤ੍ਰ ਦੇਹਿ ਪਰ ਧਰੈਂ ॥੨੭॥
ਭਸਮ ਲਗਾਇ ਕੁਰੂਪ ਬਨਾਵਹਿਂ।
ਘਰ ਘਰ ਫੇਰਹਿਂ ਭੀਖ ਮੰਗਾਵਹਿਂ।
ਸਿਰ ਪਰ ਜਟਾ ਜੂਟ ਬੰਧਾਵਹਿਂ[1]।
ਜਾਚੇ ਟੁਕੜੇ ਤਿਨਹਿਂ[1] ਖੁਵਾਵੈਂ ॥੨੮॥
ਆਪ ਜਗਤ ਮੈਂ ਦਿਏ ਪਦਾਰਥ।
ਕੀਨਸਿ ਮਾਨੁਖ ਜਨਮ ਸਕਾਰਥ।
ਸੁੰਦਰ ਬੇਸ ਦੇਹ ਮੈਂ ਦੀਨੋ।
ਸਭ ਬਿੱਦਜਾ ਮਹਿਂ ਕੀਨਿ ਪ੍ਰਬੀਨੋ ॥੨੯॥
ਦੁਲਭ ਰਾਜ[1] ਅਵਨੀ ਕੋ ਦੈ ਕੈ।
ਕਰੇ ਨਿਹਾਲ ਮਯਾ ਨਿਜ ਕੈ ਕੈ[1]।
ਸਾਰ ਵਸਤੁ ਜਗ ਮਹਿਂ ਸਭਿ ਜੇਤੀ।
ਦਈ ਖਾਲਸੇ ਪ੍ਰਤਿ ਤੁਮ ਤੇਤੀ ॥੩੦॥
ਪਾਇ ਪੰਥ ਅਸ ਜੋ ਨਰ ਗਿਰੈ।
ਤਿਨ ਤੇ ਕੋ ਮੂਰਖ ਹੁਇ ਪਰੈ।
ਸ਼ਿਖ਼ਰ ਸੁਮੇਰ ਚਢੈ ਜੋ ਜਾਇ।
ਬਹੁਰ ਰਸਾਤਲ ਸੋਇ ਸਿਧਾਇ ॥੩੧॥
ਰਹਿਤ ਬਤਾਈ[1] ਤਜਾਗਹਿ ਜੋਇ।
ਅਪਰ ਮਤਨਿ ਕੀ ਧਾਰਹਿ ਕੋਇ।
ਸੋ ਮਤਿ ਹੀਨ ਮਹਾਂ ਬੁਰਿਆਰੀ।
ਨਹਿਂ ਕੀਮਤਿ ਨਿਜ ਪੰਥ ਬਿਚਾਰੀ ॥੩੨॥
ਪੰਥ ਖਾਲਸੇ ਨਿੰਦਜਾ ਕਰੈ।
ਸੋ ਪਾਪੀ ਨਰ ਦੋਜ਼ਕ ਪਰੈ।
ਲੋਕ ਪ੍ਰਲੋਕ ਵਸਤੁ ਜੋ ਸਾਰ।
ਜਿਸ ਮਹਿਂ ਇਹ ਸਭਿ ਅੰਗੀਕਾਰ[1] ॥੩੩॥
[1]ਬਿਨ ਦੂਖਨ ਮਹਿ ਮੰਡਲ ਭੂਖਨ।

[1](ਓਹ) ਵਿਚਾਰੇ।

[1]ਜੜਾਵਾਂ ਜੋ ਸੁਆਹ ਪਾਕੇ ਬਣਾਉਂਦੇ ਹਨ।

[1]ਚੇਲਿਆਂ ਨੂੰ।

[1]ਧਰਤੀ ਦਾ ਰਾਜ।

[1]ਕ੍ਰਿਪਾ ਕਰਕੇ।

[1]ਦੱਸੀ ਹੋਈ ਨੂੰ।

[1]ਜਿਸ ਮਹਿ (= ਖਾਲਸੇ ਵਿਚ) ਲੋਕ ਪ੍ਰਲੋਕ ਦੀਆਂ ਸਾਰ ਵਸਤਾਂ ਸਭ ਅੰਗੀਕਾਰ (ਕਰਨੇ ਜੋਗ ਹਨ।)

[1]ਦੁਖਨਾਂ ਤੋਂ ਬਿਨਾਂ ਧਰਤੀ ਮੰਡਲ ਦਾ ਭੂਸ਼ਨ ਰੂਪ ਪੰਥ ਉਪਜਿਆ ਹੈ, ਹੋਰ ਜੋ ਮਤ ਹਨ ਸੋ (ਇਸ) ਸੂਰਜ

ਅੱਗੇ ਤਾਰਿਆਂ (ਵਤ) ਹਨ।

ਉਪਜੋ ਪੰਥ ਜੁ ਮਤਿ ਉਡ ਪੂਖਨ[12]।
ਬਡੇ ਭਾਗ ਪੂਰਬਲੇ ਜਾਂਹੀ।
ਹੇ ਪ੍ਰਭੁ! ਸ਼ਰਨਿ ਆਪ ਕੀ ਪਾਂਹੀ ॥੩੪॥
ਜੋ ਪਾਮਰ[1] ਨਿਰਭਾਗ ਮਹਾਨੇ।
ਸੋ ਤੁਮ ਕੋ ਨਹਿਂ ਸਕਹਿਂ ਪਛਾਨੇ।
ਨਹੀਂ ਪੰਥ ਕੀ ਮਹਿੰਮਾ ਮਾਨਹਿਂ।
ਜਨਮ ਮਰਨ ਮਹਿਂ ਸੇ ਅਨਜਾਨਹਿ ॥੩੫॥

[1]ਨੀਚ ਦੁਸ਼ਟ।

ਧੰਨ ਗੁਰੂ ਧੰਨ ਪੰਥ ਤੁਮਾਰਾ।
ਸਾਰ ਨਿਕਾਰ ਜੁ ਅੰਗੀਕਾਰਾ।
ਭੇ ਸ਼੍ਰੀ ਨਾਨਕ ਆਦਿ ਗੁਰੂ ਦਸ।
ਜੋਗ ਭੋਗ ਕੋ ਲਿਯੋ ਜਿਨਹੁਂ ਰਸ ॥੩੬॥
ਜੋਗ ਭੋਗ ਮੋਂ ਦੋਨਹੁਂ ਰੀਤਿ।
ਦਈ ਪੰਥ ਕੋ ਨਿਰਮਲ ਚੀਤ[1]।
ਸੱਤਿਨਾਮ ਕੋ ਸਿਮਰਨ ਕਰਨੋ।
ਇਹੀ ਜੋਗ ਇਕ ਲਿਵ ਕੋ ਬਰਨੋ[1]† ॥੩੭॥

[1]ਚਿਤ ਨਿਰਮਲ ਕਰਕੇ (ਬਖਸ਼ੀ)।

[1]ਇਕ ਵਿਖੇ ਲਿਵ (ਲਾਉਣਾ ਆਪ ਨੇ) ਕਿਹਾ ਹੈ ਕਿ ਇਹੀ ਜੋਗ ਹੈ।

†ਸ਼ੋਕ ਹੈ ਕਿ ਖਾਲਸਾ ਹੁਣ ਇਸ ਆਦਰਸ਼ ਨੂੰ ਭੁੱਲ ਰਿਹਾ ਹੈ, ਇਸੇ ਭੁੱਲਣ ਦੇ ਕਾਰਨ ਅਵੁੱਨਤੀ ਹੋ ਰਹੀ ਹੈ। ਪੱਛਮੀ ਖਿਆਲਾਂ ਨੇ ਪੜ੍ਹੇ ਅਨਪੜ੍ਹੇ ਸਭ ਵਿੱਚੋਂ ਭਜਨ ਬੰਦਗੀ ਦਾ ਰਵੱਯਾ ਘਟਾ ਦਿੱਤਾ ਹੈ ਤੇ ਬ੍ਰਿਤੀਆਂ ਪਦਾਰਥਾਂ ਤੇ ਭੋਗਾਂ ਵੰਨੇ ਜਾ ਰਹੀਆਂ ਹਨ। ਪਰ ਨਾਲ ਹੀ ਅਸ਼ਾਂਤੀ ਤੇ ਘਬਰਾ ਵਧ ਰਹੇ ਹਨ।

ਲਰਨਿ ਰਿਪੁਨਿ ਸੋਂ, ਕਰਿਬੋ ਰਾਜ।
ਇਹੀ ਭੋਗ ਕੇ ਦਿਏ ਸਮਾਜ।'
ਇੱਤਜਾਦਿਕ ਕਹਿ ਨਿਰਮਲ ਜਸੁ ਕੋ।
ਬੰਦਹਿ ਸਤਿਗੁਰ ਪਾਇ ਪਰਸ ਕੋ ॥੩੮॥
ਦਿਨ ਪ੍ਰਤਿ ਅੰਮ੍ਰਿਤ ਲੇਤਿ ਅਨੇਕ।
ਦੇਤਿ ਦਿਵਾਵਤਿ ਜਲਧਿ ਬਿਬੇਕ।
ਰਹਤਿ ਬਤਾਵਤਿ, ਮਹਿਮਾ ਗਾਵਤਿ।
ਮੇਲ ਮਸੰਦਨ ਸੰਗ ਹਟਾਵਤਿ ॥੩੯॥
ਇਨ ਤੇ ਆਦਿ ਪੰਚ ਜੇ ਮੇਲ।

ਤਿਨ ਸੋਂ ਮਿਲਹਿ ਨ, ਦੀਜੈ ਪੇਲ[1]। — [1]ਹਟਾ ਦਿਓ।
ਏਕ ਅਕਾਲ ਪੁਰਖ ਲੜਿ ਲਾਏ।
ਦੇ ਪਾਹੁਲ ਜਗ ਦੁਤਰ ਤਰਾਏ ॥੪੦॥
ਮੁਨਿ ਜਨ ਸੁਰ ਗਨ ਜਿਹ ਪਦ[1] ਚਾਹਤਿ। — [1]ਪਦਵੀ, ਦਰਜਾ।
ਤਪ ਮਖ[1] ਕਰਿ ਕੈ ਲੇਨਿ ਉਮਾਹਤਿ। — [1]ਜੱਗ।
ਅਨਿਕ ਉਪਾਇ ਨ ਪਾਯੋ ਜੋਈ[1]। — [1]ਭਾਵ ਮੁਕਤੀ ਦਾ ਪਦ।
ਦਯੋ ਖਾਲਸੇ ਕੋ ਪਦ ਸੋਈ ॥੪੧॥
ਬਹੁ ਮਹਿਂ ਅਪਨੋ ਰੂਪ ਬਨਾਯਹੁ[1]। — [1]ਅਪਨਾ ਸਰੂਪ ਬਹੁੰ ਵਿਚ ਸਾਜਿਆ ਹੈ ਨੇ, ਭਾਵ ਅਪਣੇ ਸਰੂਪ ਤੇ ਖਾਲਸਾ ਸਾਜਿਆ ਹੈ, ਏਕ ਤੋਂ ਅਨੇਕ ਹੋ ਵਿਥਰੇ ਹਨ।
ਸ਼ਸਤ੍ਰ ਧਰਨਿ ਉਪਦੇਸ਼ ਦ੍ਰਿੜਾਯਹੁ।
ਸਭਿ ਮਹਿਂ ਬੀਰ ਸੁ ਰਸ ਬਿਰਧਾਯਹੁ।
ਧਰਮ ਦ੍ਰਿੜਾਯਹੁ ਨਾਮ ਜਪਾਯਹੁ ॥੪੨॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁੱਤੇ 'ਪੰਥ ਮਹਿਮਾ' ਬਰਨਨੰ ਨਾਮ ਦ੍ਵੈ ਬਿੰਸਤੀ ਅੰਸੂ ॥੨੨॥

## ੨੩. [ਨੂਹ ਗ੍ਰਾਮ ਨੂੰ ਦੰਡ]

੨੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੪

ਦੋਹਰਾ:

ਖੜਗ ਧਰਹਿਂ ਨਿਜ ਗਰ ਬਿਖੈ, ਜ੍ਵਾਲਾ ਬਮਣੀ ਹਾਥ।
ਹਤਹਿਂ ਨਿਸ਼ਾਨੇ ਪਰ ਮਿਲਹਿਂ, ਕੈ ਅਖੇਰ ਕੇ ਸਾਥ[1] ॥੧॥

[1]ਮਿਲਕੇ ਨਿਸ਼ਾਨੇ ਪਰ ਮਾਰਦੇ ਹਨ ਅਥਵਾ ਸ਼ਿਕਾਰ ਗਏ ਤੇ। ਭਾਵ ਬੰਦੂਕ ਨਾਲ ਯਾ ਚਾਂਦ ਮਾਰੀ ਕਰਦੇ ਹਨ ਯਾ ਸ਼ਿਕਾਰ ਖੇਡਦੇ ਹਨ।

ਚੌਪਈ:

ਸੁਪਨੇ ਮਾਤ੍ਰ ਨ ਆਯੁਧ ਜਾਨਹਿਂ[1]।
ਸੁਨਤਿ ਲਰਾਈ ਜੇ ਡਰ ਮਾਨਹਿਂ।
ਸੋ ਅੰਮ੍ਰਿਤ ਛਕਿ ਹੋਵਤਿ ਜੋਧੇ।
ਪਿਖਿ ਅਨੀਤ ਸ਼ੱਤ੍ਰਨਿ ਪਰ ਕ੍ਰੋਧੇ ॥੨॥

[1]ਸੁਪਨੇ ਮਾਤ੍ਰ (ਜੇਹੜੇ ਸਿਖ) ਸ਼ਸਤ੍ਰ (ਚਲੌਣਾ) ਨਹੀਂ ਸਨ ਜਾਣਦੇ।

ਸ਼ਸਤ੍ਰਨ ਕੋ ਬਿਸਾਹੁ ਨਹਿਂ ਕਰੈਂ।
ਰਾਤਿ ਦਿਵਸ ਅੰਗਨਿ ਸੰਗ ਧਰੈਂ।
ਇਕ ਦਿਨ ਬੈਠੇ ਗੁਰ ਫੁਰਮਾਯਹੁ।
'ਪ੍ਰਥਮ ਛੱਤ੍ਰੀਅਨ ਰਾਜ ਗਵਾਯਹੁ ॥੩॥
ਸ਼ਸਤ੍ਰਨਿ ਕੋ ਤਜਿ ਕੈ ਅੱਭਜਾਸਾ।
ਬਸੇ ਅਵਾਸਨਿ ਬਿਲਸ ਬਿਲਾਸਾ।
ਰਾਗ† ਰੰਗ ਮਹਿਂ ਮੱਤਿ ਬਿਸਾਲਾ।
ਡਰਨ ਲਗੇ ਰਿਪੁ ਜਾਨਿ ਕਰਾਲਾ ॥੪॥

†ਪਾ:-ਰਾਜ

ਸਮੁਖ ਮਲੇਛਨ ਕੇ ਨਹਿਂ ਹੋਏ।
ਤਜਿ ਆਯੁਧ ਸੁਰੱਤਣ ਖੋਏ।
ਭਏ ਦੀਨ ਕਾਤੁਰ ਮਤਿ ਮੂੜ੍ਹੇ।
ਨਿਕਸਿ ਸਦਨ ਤੇ ਅਸੁ ਨ ਅਰੂੜੈ[1] ॥੫॥

[1]ਘੋੜਿਆਂ ਤੇ ਨਾ ਚੜੇ (ਸੂਰਮੇ ਬਣਕੇ)।

ਤਬਿ ਤੁਰਕਾਨ ਕੀਨਿ ਰਨ ਕਰਨੀ।
ਛੀਨਜੋਂ ਰਾਜ ਕੋਸ਼ ਗਢ ਧਰਨੀ।
ਸ਼ਸਤ੍ਰਨਿ ਕੇ ਅਧੀਨ ਹੈ ਰਾਜ।
ਜੋ ਨ ਧਰਹਿ ਤਿਸ ਬਿਗਰਹਿ ਕਾਜ ॥੬॥
ਯਾਂ ਤੇ ਸਰਬ ਖਾਲਸਾ ਸੁਨੀਅਹਿ।

ਆਯੁਧ ਧਰਿਬੇ ਉੱਤਮ ਗੁਨੀਅਹਿ।
ਜਬਿ ਹਮਰੇ ਦਰਸ਼ਨ ਕੋ ਆਵਹੁ।
ਬਨਿ ਸੁਚੇਤ ਤਨ ਸ਼ਸਤ੍ਰ ਸਜਾਵਹੁ ॥੭॥
ਕਮਰ ਕਸਾ ਕਰਿ ਦੇਹੁ ਦਿਖਾਈ।
ਹਮਰੀ ਖੁਸ਼ੀ ਹੋਇ ਅਧਿਕਾਈ।
ਸ਼ਸਤ੍ਰ ਕੇਸ ਬਿਨ ਪਾਉ ਲਖਹੁ ਨਰ[1]।
ਕੇਸ ਧਰੇ ਤਬਿ ਆਧੋ ਲਖਿ ਉਰ[1] ॥੮॥
ਕੇਸ ਸ਼ਸਤ੍ਰ ਜਬਿ ਦੋਨਹੁਂ ਧਾਰੇ।
ਤਬਿ ਨਰੁ ਰੂਪ ਹੋਤਿ ਹੈ ਸਾਰੇ[1]।'
ਅਸ ਉਪਦੇਸ ਗੁਰੂ ਤੇ ਸੁਨਿ ਕਰਿ।
ਦਰਸ਼ਨ ਪਰਸਤਿ ਆਯੁਧ ਧਰਿ ਧਰਿ ॥੯॥
ਸਿੰਘ ਰੂਪ ਸ਼ਸਤ੍ਰਨ ਜੁਤਿ ਹੇਰੈਂ।
ਹੋਤਿ ਗੁਰੂ ਕੀ ਖੁਸ਼ੀ ਬਡੇਰੈ।
ਕਮਰ ਕਸੇ ਬਿਨ ਜੋ ਸਿਖ ਜਾਇ।
ਤਿਸ ਪਰ ਰੁਖ਼ ਨਹਿਂ ਕਰੈਂ ਕਦਾਇ[†] ॥੧੦॥

[1]ਆਦਮੀ ਨੂੰ ਜੋ ਕੇਸਾਂ ਤੇ ਸ਼ਸਤ੍ਰਾਂ ਤੋਂ ਬਿਨਾ ਹੈ ਪਾ ਭਰ (ਚੌਥਾ ਹਿੱਸਾ) ਸਮਝੋ, (ਉਹ ਪੂਰਾ ਸਰੀਰ ਨਹੀਂ ਹੈ)।

[1]ਅੱਧਾ ਸਰੀਰ ਲਖਹੁ।

[1]ਸਾਰਾ ਨਰ ਰੂਪ ਤਾਂ ਹੁੰਦਾ ਹੈ।

[†]ਫੌਜੀ ਜੀਵਨ ਤਾਂ ਪਹਿਲੇ ਤੋਂ ਸੀ, ਭੰਗਾਣੀ ਆਦਿ ਜੰਗ ਬੀ ਹੋ ਚੁਕੇ ਹਨ ਹੁਣ ਨਵਾਂ ਕੀ ਰੰਗ ਹੈ? ਹੁਣ ਗੁਰੂ ਜੀ ਨੇ ਸਾਰੇ ਸਿੱਖਾਂ ਨੂੰ ਸ਼ਸਤ੍ਰ ਧਾਰੀ ਬਣਾ ਦਿੱਤਾ ਹੈ। ਸਾਰੀ ਉੱਮਤ ਹੀ ਇਕ ਨਵੇਂ ਆਦਰਸ਼ 'ਖਾਲਸਾ' ਵਿਚ ਢਾਲ ਦਿੱਤੀ ਹੈ, ਜਿਨ੍ਹਾਂ ਵਿਚ ਉੱਚੀ ਸੁਰਤ ਤੇ ਨਾਮ ਰਸ ਦੇ ਨਾਲ ਬੀਰਤਾ ਵਾਲੀਆਂ ਚੜ੍ਹਦੀਆਂ ਕਲਾਂ ਜਗਾ ਦਿੱਤੀਆਂ ਹਨ। ਇਕ ਪਾਸੇ ਤਾਂ ਜੋਧਾ ਬਨਾ ਦਿੱਤਾ ਹੈ, ਦੂਜੇ ਪਾਸੇ ਉੱਚਾ ਇਖ਼ਲਾਕ ਸਿਖਾ ਦਿੱਤਾ ਹੈ, ਤੀਜੇ ਪਾਸੇ ਇਨਸਾਨੀਅਤ ਤੇ ਮਰਦਊ ਭਰ ਦਿੱਤਾ ਹੈ। ਫੇਰ ਨਾਮ ਤੇ ਰੂਹਾਨੀਅਤ ਸਿਖਾਂ ਦੇ ਅੰਦਰ ਭਰੀ ਪਈ ਹੈਸੀ ਹੀ।

ਇਕ ਦਿਨ ਲਾਗੋ ਹੁਤੋ ਦਿਵਾਨ।
ਬੈਠੇ ਗੁਰੂ ਸੁਹਾਇਂ ਮਹਾਨ।
ਦੌਰਿ ਸਿੱਖ ਇਕ ਚਲਿ ਕਰਿ ਆਯੋ।
ਲੂਟੀ ਸੰਗਤਿ, ਜੰਗੁ ਬਤਾਯੋ ॥੧੧॥
'ਮਹਾਂਰਾਜ ਰਾਵਰ ਕੇ ਨੇਰੇ।
ਨਾਮ ਗ੍ਰਾਮ ਕੋ ਨੁਹਿ[1] ਕਹਿ ਹੇਰੇ।
ਤਹਿਂ ਸੰਗਤਿ ਕੁਛ ਉਤਰੀ ਆਇ।
ਮੰਦਮਤੀ ਨਰ ਹ੍ਵੈ ਸਮੁਦਾਇ ॥੧੨॥

[1]ਨਾਮ ਗ੍ਰਾਮ ਦਾ 'ਨੁਹ'।

ਲੂਟਨਿ ਹੇਤੁ ਆਨਿ ਸੋ ਪਰੇ।
ਜਿਨਹੁਂ ਸ਼ਸਤ੍ਰ ਤਿਨ ਕੇ ਸੰਗ ਕਰੇ[1]।
ਸੋ ਬਚ ਰਹੇ ਬੀਰ ਬਰ ਹ੍ਵੈ ਕੈ।
ਅਪਰ ਗ਼ਰੀਬ ਲੁਟੇ ਥਿਰ ਹ੍ਵੈ ਕੈ ॥੧੩॥
ਚਲੇ ਸਦਨ ਤੇ ਲਜਾਇ ਉਪਾਇਨ।
ਭਈ ਨ ਅਰਪਨ ਸੋ ਗੁਰ ਪਾਇਨ।'
ਸੁਨਿ ਕਰਿ ਗੁਰ ਉਰ ਧਰਿ ਕਰਿ ਕ੍ਰੋਧਾ।
ਕਹ੍ਯੋ 'ਬਨਹੁਂ ਅਬਿ ਸਭਿ ਸਿਖ ਜੋਧਾ ॥੧੪॥
ਹਿੰਦੂ ਤੁਰਕ ਆਂਖ ਤ੍ਰਿਣ ਪਰੇ[1]।
ਨਹਿਂ ਨਿਕਰਹਿ ਅਬਿ ਸੋ ਦੁਖ ਭਰੇ।
ਇਹ ਬਦਲਾ ਹਮ ਤਿਨ ਸਨ ਲੈ ਹੈਂ।
ਮੂਢਨਿ ਕੋ ਸਜ਼ਾਇ ਦ੍ਰਿੜ ਦੈ ਹੈਂ' ॥੧੫॥
ਸੰਗਤਿ ਦੁਖੀ ਹੋਇ ਕਰਿ ਆਈ।
ਦੇ ਧੀਰਜ ਗੁਰ ਨਿਕਟ ਟਿਕਾਈ।
ਅਗਲੇ ਦਿਵਸ ਅਖੇਰ ਬਹਾਨੇ।
ਕਲਗ਼ੀਧਰ ਤਿਸ ਓਰ ਪਯਾਨੇ ॥੧੬॥
ਬਜਤਿ ਅੱਗ੍ਰ ਰਣਜੀਤ ਨਗਾਰਾ।
ਕੰਪਤਿ ਸ਼ੱਤ੍ਰ ਸ਼ਬਦ ਸੁਨਿ ਭਾਰਾ।
ਕਿਤਿਕ ਚਮੂੰ ਤਬਿ ਗੁਰ ਕੇ ਸੰਗ।
ਜਾਤਿ ਕੁਦਾਇ ਪਲਾਇ ਤੁਰੰਗ ॥੧੭॥
ਜਬਿ ਨੁਹਿ[1] ਗ੍ਰਾਮ ਨਿਕਟ ਚਲਿ ਗਏ।
ਚਹੁਂਦਿਸ਼ਿ ਮਹਿਂ ਫਿਰ ਸਭਿ ਪਿਖਿ ਲਏ।
ਹੁਕਮ ਖਾਲਸੇ ਕੋ ਗੁਰ ਦੀਨਿ।
'ਹਤਿ ਦੁਸ਼ਟਨਿ ਲਿਹੁ ਵਸਤੂ ਛੀਨ' ॥੧੮॥
ਗੁੱਜਰ ਰੰਘਰ ਜੇ ਮਦ ਭਰੇ।
ਚਢੇ ਸਿੰਘ ਸਭਿ ਦੇਖਨਿ ਕਰੇ।

[1]ਉਨ੍ਹਾਂ ਨੇ ਤਾਂ ਉਨ੍ਹਾਂ ਨਾਲ ਜੰਗ ਕੀਤਾ।

[1]ਹਿੰਦੂ ਤੁਰਕ ਦੋਹਾਂ ਦੀਆਂ ਅੱਖਾਂ ਵਿਚ (ਖਾਲਸਾ ਰੂਪੀ) ਤ੍ਰਿਣ ਪਿਆ ਹੈ।

[1]ਪਿੰਡ ਦਾ ਨਾਮ ਹੈ।

ਗਹਿ ਗਹਿ ਸ਼ਸਤ੍ਰ ਸਦਨ ਦਰ ਠਾਂਢੇ।
ਲਰਿਬੇ ਕਾਰਨ ਹ੍ਵੈ ਕਰਿ ਗਾਢੇ[1] ॥੧੯॥ [1]ਮਜ਼ਬੂਤ।
ਕੋ ਕੋ ਲਾਗੀ ਛੁਟਨ ਤੁਫੰਗਾ[1]। [1]ਵੈਰੀ ਵਲੋਂ) ਚੱਲੀਆਂ ਬੰਦੂਕਾਂ।
ਤਬਿ ਸਿੰਘਨਿ ਜਾਨਜੋਂ ਹ੍ਵੈ ਜੰਗਾ।
ਇਕ ਦਿਸ਼ਿ ਤੇ ਤਿਨ ਊਪਰ ਪਰੇ।
ਖੈਂਚੇ ਖੜਗ ਹਾਥ ਖਰ ਧਰੇ[1] ॥੨੦॥ [1]ਤਿੱਖੀਆਂ ਤਲਵਾਰਾਂ ਹੱਥ ਲੈਕੇ।
ਗਾਢੇ ਖਰੇ[1] ਅੰਗ ਤਿਨ ਕਾਟੇ। [1]ਤੜਕੇ ਮੋਟੇ।
ਹਲਾਹੂਲ ਕਰਿ ਸਗਰੇ ਡਾਟੇ।
ਕੁਛਕ ਤੁਫੰਗੈਂ ਤਿਨਹੁਂ ਚਲਾਈ।
ਮਿਲੇ ਸਿੰਘ ਮਾਰੇ ਸਮੁਦਾਈ ॥੨੧॥
ਤਬਿ ਰੰਘੜ ਉਮਡੇ ਇਕ ਦਿਸ਼ਿ ਮੈਂ।
ਸ਼ਸਤ੍ਰ ਪ੍ਰਹਾਰੈਂ ਬਹੁ ਹ੍ਵੈ ਰਿਸ ਮੈਂ।
ਦੁਤਿਯ ਦਿਸ਼ਾ ਗੁੱਜਰ ਮਿਲਿ ਗਏ।
ਬ੍ਰਿੰਦ ਤੁਫੰਗ ਚਲਾਵਤਿ ਭਏ ॥੨੨॥
ਲਾਗੀ ਸਿੰਘਨਿ ਅੰਗ ਤੁਫੰਗਨਿ।
ਗਿਰੇ ਕਿਤਿਕ ਹੁਇ ਪ੍ਰਾਨਨਿ ਭੰਗਨ।
ਕਰਜੋ ਖਾਲਸੇ ਨੇ ਤਬਿ ਹੱਲਾ।
ਜੋ ਦੁਸ਼ਟਨ ਤੇ ਜਾਇ ਨ ਝੱਲਾ ॥੨੩॥
ਜ੍ਵਾਲਾਬਮਣੀ ਤਜਿ ਇਕ ਬਾਰ।
ਬਹੁਰ ਕਰੀ ਨੰਗੀ ਤਲਵਾਰ।
ਕੇਤਿਨ ਕੇ ਸਿਰ ਬਿਖੈ ਲਗਾਈ।
ਕਾਟਿ ਅੰਗ ਰਿਪੁ ਦਏ ਗਿਰਾਈ ॥੨੪॥
ਖਚਾਖੱਚ ਤਰਵਾਰੈਂ ਮਾਚੀ।
ਭਈ ਅਰੁਣ ਸ਼੍ਰੋਣਤ ਸੰਗ ਰਾਚੀ[1]। [1]ਧਰਤੀ) ਲਹੂ ਨਾਲ ਰਚੀ ਲਾਲ ਹੋ ਗਈ।
ਕੇਤਿਕ ਕੇ ਸਿਰ ਕਾਟ ਗਿਰਾਏ।
ਪਰੇ ਪ੍ਰਿਥੀ ਪਰ ਪ੍ਰਾਣ ਗਵਾਏ ॥੨੫॥
ਜੋ ਅਰਿ ਅਰ ਕਰਿ[1] ਸ਼ਸਤ੍ਰ ਚਲਾਯੋ। [1]ਜਿਸ ਵੈਰੀ ਨੇ ਅੜਕੇ।
ਸੋ ਤਤਛਿਨ ਹੀ ਮਾਰਿ ਗਿਰਾਯੋ।
ਬੀਸ ਪਚੀਸ ਕਟੇ ਜਬਿ ਐਸੇ।
ਦਾਰੁਨ ਪਿਖੇ ਸਿੰਘ ਸਿੰਘ ਜੈਸੇ[1] [1]ਸ਼ੇਰ ਵਰਗੇ।

॥੨੬॥
ਚਲੇ ਪਲਾਇ ਸਦਨ ਕੋ ਤਜਾਗੇ।
ਜਾਨ੍ਯੋ ਜਬਹਿ, ਬਚਹਿਂ ਨਹਿਂ ਭਾਗੇ[1]।

[1]ਜਦ ਸਮਝਿਓ ਨੇ ਕਿ ਭੱਜਿਆਂ ਬੀ ਨਹੀਂ ਬਚਾਂਗੇ (ਤਦ....)।

ਸ਼ਸਤ੍ਰ ਗੇਰਿ, ਕਰ ਜੋਰਤਿ ਭਏ।
ਤਜਿ ਧੀਰ ਕਾਤੁਰ ਹ੍ਵੈ ਗਏ ॥੨੭॥
'ਗੁਰ ਕੀ ਦੋਹੀ' ਊਚ ਪੁਕਾਰੀ।
'ਰੱਛਹੁ ਰੱਛਹੁ ਸ਼ਰਨਿ ਤਿਹਾਰੀ।'
ਤਊ ਸਿੰਘ ਬਹੁ ਰਿਸ ਮਹਿਂ ਭਰੇ।
ਹਤੇ ਸ਼ਸਤ੍ਰ ਨਹਿਂ ਤਜਿਬੋ ਕਰੇ ॥੨੮॥
ਦਯਾ ਸਿੰਘ ਨੇ ਗੁਰੂ ਬਤਾਯੋ[1]।

[1]ਦਇਆ ਸਿੰਘ ਨੇ (ਰੰਘੜਾਂ ਨੂੰ) ਦੱਸਿਆ (ਕਿ) ਗੁਰੂ ਜੀ (ਫਲਾਣੇ ਥਾਂ ਹਨ)।

'ਉਤ ਕੋ ਗਮਨਹੁਂ ਲੇਂ ਸੁ ਬਚਾਯੋ।'
ਸੁਨਿ ਕਰਿ ਭਏ ਪਲਾਇਨ ਸਾਰੇ।
ਪਹੁੰਚੇ ਤਹਿਂ ਜਹਿਂ ਪ੍ਰਭੁ ਨਿਹਾਰੇ ॥੨੯॥
ਗੁਰੂ ਦੁਹਾਈ ਕਰਤਿ ਉਚਾਰ।
ਉਤ ਸਿੰਘਨਿ ਬਹੁ ਕੀਨਸਿ ਮਾਰ।
ਜੋ ਗੁਰ ਸ਼ਰਨਿ ਜਾਇ ਕਰਿ ਪਰੇ।
ਬਚੇ ਸੁ, ਅਰੇ ਪ੍ਰਾਨ ਤਿਨ ਹਰੇ ॥੩੦॥
ਲੂਟ੍ਯੋ ਗ੍ਰਾਮ ਵਸਤੁ ਤਿਨ ਸਾਰੀ।
ਸਦਨ ਢਹਾਇ ਕੀਨਿ ਇਕਸਾਰੀ।
ਦਈ ਸਜ਼ਾਇ ਸਭਿਨਿ ਕੋ ਐਸੀ।
ਸੰਗਤਿ ਸੰਗ ਕੀਨਿ ਤਿਨ ਜੈਸੀ ॥੩੧॥
ਪਹੁੰਚੇ ਨਿਕਟ ਗੇਰਿ ਹੱਥਜਾਰ।
ਸੋ ਪ੍ਰਭੁ ਲਿਏ ਬਚਾਇ ਗਵਾਰ।
ਆਗੇ ਕੋ ਤਿਨ ਸੰਗ ਉਚਾਰਾ।
'ਪੁਨ ਜਿ ਕਰਹੁ ਅਪਰਾਧ ਹਮਾਰਾ ॥੩੨॥
ਤਤਛਿਨ ਕਰਹਿਂ ਬਿਨਾਸ਼ ਤੁਮਾਰਾ।
ਬਚਹੁ ਨਹੀਂ ਕਿਸ ਜਤਨ ਉਦਾਰਾ।'

ਇਸ ਬਿਧਿ ਗ੍ਰਾਮ ਲੂਟ ਕਰਿ ਆਏ।
ਹਤਿ ਰੰਘਰ ਗੂਜਰ ਸਮੁਦਾਏ ॥੩੩॥
ਬਹੁਰ ਅਖੇਰ ਬ੍ਰਿੱਤ ਕੁਛ ਕੀਨੋ।
ਸ੍ਰੀ ਪ੍ਰਭੁ ਬਨ ਮਹਿਂ ਬਿਚਰਨ ਕੀਨੋ।
ਸ਼ੂਕਰ, ਸਸੇ, ਝੰਖਾਰ ਬਡੇਰੇ।
ਹਿਤ ਆਮਿਖ ਕੇ ਹਤੇ ਘਨੇਰੇ ॥੩੪॥
ਲਗੇ ਸਿਖਾਵਨ ਜੰਗ ਪ੍ਰਸੰਗ।
ਸ਼ਸਤ੍ਰ ਹਤਨਿ ਕੇ ਜਿਮ ਹੁਇਂ ਢੰਗ।
ਬਜੈ ਅੱਗ੍ਰ ਰਣਜੀਤ ਨਗਾਰਾ।
ਗਰਜਤਿ ਸਕਲ ਗਿਰਨਿ ਕੀ ਧਾਰਾ ॥੩੫॥
ਜੰਗ ਪ੍ਰਸੰਗ ਜਹਾਂ ਕਹਿਂ ਸੁਨਜੋ।
'ਨੁਹ ਜੋ ਗ੍ਰਾਮ ਗੁਰੂ ਚਢਿ ਹਨਜੋਂ।
ਸੰਗਤਿ ਲੂਟੀ ਯਾਂ ਤੇ ਮਾਰਾ।'
ਸੁਨਿ ਸੁਨਿ ਅਪਰ ਸਭਿਨਿ ਡਰ ਧਾਰਾ ॥੩੬॥
ਕੇਤਿਕ ਦੁਸ਼ਟ ਮੂਢ ਮਤਿ ਕਾਚੇ।
ਗੁਰ ਸੰਗ ਬੈਰ ਧਾਰਿ ਰਿਸ ਰਾਚੇ।
ਹੁਤੇ ਜੁ ਤਿਨ ਸੰਬੰਧੀ ਬ੍ਰਿੰਦ।
ਬਨੇ ਸ਼ੱਤ੍ਰੂ ਚਹਿਂ ਜੰਗ ਬਿਲੰਦ ॥੩੭॥
ਜਾਗਜੋ ਬੈਰ ਖਾਲਸੇ ਕੇਰਾ।
ਹਿੰਦੂ ਤੁਰਕਨਿ ਸੰਗ ਬਖੇਰਾ।
ਸਹਿ ਨਹਿਂ ਸਕਹਿਂ ਮੂਢ ਅੱਗਜਾਨੀ।
ਬਧੀ ਸਪਰਧਾ[1] ਅਧਿਕ ਮਹਾਨੀ ॥੩੮॥ [1]ਈਰਖਾ।
ਸਤਿਗੁਰ ਦੁੰਦ[1] ਬਜਾਵਤਿ ਆਏ। [1]ਧੌਂਸੇ।
ਸਨੇ ਸਨੇ ਚਲਿ ਸਹਿਜ ਸੁਭਾਏ।
ਆਨਿ ਅਨੰਦਪੁਰਿ ਗੁਰੂ ਬਿਰਾਜੇ।
ਜਿਨ ਕੇ ਦਰਸ਼ਨ ਤੇ ਅਘ ਭਾਜੇ ॥੩੯॥
ਖਾਨ ਪਾਨ ਕਰਿ ਨਿਸਾ ਮਝਾਰੀ।
ਸੁਪਤਿ ਜਥਾ ਸੁਖ ਸਕਲ ਗੁਜ਼ਾਰੀ।

ਜਾਮ ਜਾਮਨੀ ਜਾਗ੍ਰਨ ਹੋਇ।
ਸੌਚ ਸ਼ਨਾਨ ਕਰਹਿਂ ਸਭਿ ਕੋਇ
॥੪੦॥
ਬਸਤ੍ਰ ਸ਼ਸਤ੍ਰ ਕੋ ਅੰਗ ਸਜਾਵਹਿਂ।
ਸਿੰਘ ਸਤਿਗੁਰੂ ਸਭਾ ਲਗਾਵਹਿਂ।
ਨਿਤ ਪ੍ਰਤਿ ਪਾਹੁਲ ਲੇਤਿ ਅਨੇਕ।
ਦੇਤਿ ਦਿਵਾਵਤਿ ਜਲਧਿ ਬਿਬੇਕ
॥੪੧॥
ਪੰਥ ਕਾਲਸਾ ਬਧਨੇ ਲਾਗਜੋ।
ਜਨੁ ਛੱਤ੍ਰੀ ਧ੍ਰਮ ਸੁਤੋ ਜਾਗਜੋ।
ਗਰਜਿ ਗਰਜਿ ਕਰਿ ਫ਼ਤੇ ਬੁਲਾਵੈਂ।
ਕੇਸ ਕੱਛ ਆਯੁਧ ਉਰ ਭਾਵੈ ॥੪੨॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਨੁਹਿ ਗ੍ਰਾਮ ਮਾਰਨ' ਪ੍ਰਸੰਗ ਬਰਨਨੰ ਨਾਮ ਤੀਨ ਬਿੰਸਤੀ ਅੰਸੂ ॥੨੩॥

## ੨੪. [ਭਾਈ ਨੰਦ ਲਾਲ]

੨੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੫

ਦੋਹਰਾ:

ਨੰਦ ਲਾਲ ਕੀ ਬਾਰਤਾ, ਕਹੌਂ ਸੁਨਹੁ ਮਤਿ ਲਾਇ।
ਜਿਮ ਸਤਿਗੁਰ ਸੋਂ ਮਿਲਿ, ਰਹਜੋ ਆਨੰਦ ਲਹਿ ਅਧਿਕਾਇ ॥੧॥

ਚੌਪਈ:

†ਖੱਤ੍ਰੀ ਹੁਤੋ ਮਹਾਂ ਧਨਵੰਤਾ।
ਤਿਸ ਕੇ ਗ੍ਰਿਹ ਜਨਮਜੋਂ ਮਤਿਵੰਤਾ।
ਧਰਮ ਬੈਸ਼ਨੋ ਧਾਰਨ ਕਰੇ।
ਇਸ ਕੋ ਪਿਤਾ ਭਾਉ[1] ਮਨ ਧਰੇ ॥੨॥

[1]ਵੈਸ਼ਨੋ ਧਰਮ ਵਿਚ) ਪ੍ਰੇਮ।

†ਭਾਈ ਨੰਦ ਲਾਲ ਜੀ ਦੇ ਪਿਤਾ ਦਾ ਨਾਮ ਛੱਜੂ ਰਾਮ ਜੀ ਸੀ ਜੋ ਖਤ੍ਰੀ ਜਾਤੀ ਦੇ ਸਨ। ਨੰਦ ਲਾਲ ਜੀ ਦਾ ਜਨਮ ਗ਼ਜ਼ਨੀ ਵਿਚ ਹੋਇਆ ਜਿੱਥੇ ਉਹਨਾਂ ਦੇ ਪਿਤਾ ਜੀ ਮੀਰ ਮੁਨਸ਼ੀ ਸਨ। ਅਠਾਰਾਂ ਉਨੀਂ ਵਰ੍ਹੇ ਦੀ ਉਮਰ ਵਿਚ ਆਪ ਮੁਲਤਾਨ ਆ ਰਹੇ, ਇਥੇ ਹੀ ਆਪ ਦਾ ਇਕ ਸਿੱਖ ਘਰਾਣੇ ਵਿਚ ਵਿਵਾਹ ਹੋਇਆ। ਫਿਰ ਸ਼ਾਹਜ਼ਾਦਾ ਮੁਅੱਜ਼ਮ ਪਾਸ ਨੌਕਰ ਹੋਏ। ਔਰੰਗਜ਼ੇਬ ਦੀ ਸਲਾਹ ਆਪ ਨੂੰ ਮੁਸਲਮਾਨ ਕਰਨ ਦੀ ਹੋ ਆਈ ਤਾਂ ਆਪ ਸ਼ਾਹਜ਼ਾਦੇ ਦੀ ਨੌਕਰੀ ਛੱਡਕੇ ਅਨੰਦਪੁਰ ਆ ਰਹੇ। ਅਨੰਦਪੁਰ ਦੇ ਵਡੇ ਜੰਗ ਮਗਰੋਂ ਆਪ ਮੁਲਤਾਨ ਰਹਿਕੇ ਸਿੱਖੀ ਦਾ ਪ੍ਰਚਾਰ ਕਰਦੇ ਰਹੇ ਤੇ ਉਥੇ ਹੀ ਚਲਾਣਾ ਹੋਇਆ। ਗੁਰੂ ਸਿੱਖੀ ਵਿਚ ਆਪ ਦਾ ਰੁਤਬਾ ਭਾਈ ਗੁਰਦਾਸ ਦੇ ਤੁੱਲ ਹੈ, ਬਾਣੀ ਆਪ ਦੀ ਸਿੱਖੀ ਵਿਚ ਪ੍ਰਮਾਣੀਕ ਮੰਨੀ ਜਾਂਦੀ ਹੈ। ਆਪ ਨੇ ਫਾਰਸੀ ਨਜ਼ਮ ਨਸਰ ਵਿਚ ਅਨੇਕ ਗ੍ਰੰਥ ਰਚੇ ਹਨ। ਇਨ੍ਹਾਂ ਵਿਚੋਂ ਕਈਆਂ ਦਾ ਤਰਜਮਾ ਖਾ: ਟ੍ਰੈ: ਸੁਸੈਟੀ ਨੇ ਛਾਪਿਆ ਹੈ। ਪ੍ਰਸਿਧ ਨਾਮ ਇਹ ਹਨ:- ੧. ਦੀਵਾਨ ਗੋਯਾ। ੨. ਜ਼ਿੰਦਗੀ ਨਾਮਾ। ੩. ਜੋਤ ਵਿਕਾਸ ਹਿੰਦੀ। ੪. ਜੋਤ ਵਿਕਾਸ ਫਾਰਸੀ। ੫. ਤੌਸੀਫੋਸਨਾ। ੬. ਗੰਜ ਨਾਮਾ। ੭. ਅਰਜ਼ੁਲ ਇਲਫ਼ਾਜ਼। ੮. ਖਾਤਮਾਹ। ੯. ਇਨਸ਼ਾ ਦਸਤੂਰ। ਆਪ ਦੀ ਸੰਤਾਨ ਵਿਚ ਇਸ ਵੇਲੇ ਬੀ ਸ੍ਰੀ ਗੁਰੂ ਘਰ ਦਾ ਪ੍ਰੇਮ ਬਹੁਤ ਹੈ।

ਜਬਿ ਦ੍ਵਾਦਸ਼ ਸੰਮਤ ਕੋ ਹੋਵਾ।
ਇਕ ਦਿਨ ਬਿਚਰਤਿ ਪਿਤ ਨੇ ਜੋਵਾ।
-ਅਬਹਿ ਉਚਿਤ ਕੰਠੀ ਬੰਧਵਾਵਨਿ-।
ਉਰ ਬਿਚਾਰ ਕਿਯ ਗੁਰੂ ਬੁਲਾਵਨਿ ॥੩॥
ਹਿਤ ਉਪਦੇਸ਼ ਬਿਠਾਯਹੁ ਪਾਸ।
ਕਹਿ ਸੁਤ ਸੋਂ 'ਹਮ ਹੈਂ ਹਰਿ ਦਾਸ।
ਗੁਰੂ ਬੈਸ਼ਨੋ ਧਾਰਨ ਕਰੋ।
ਤਿਸ ਆਗਜਾ ਕੇ ਨਿਤ ਅਨੁਸਰੋ ॥੪॥
ਕੰਠੀ ਅਪਨੇ ਕੰਠ ਬੰਧਵਾਹੁ।
ਧਰਮ ਬੈਸ਼ਨੋ ਕੇ ਮਹਿਂ ਆਵਹੁ।'
ਇਮ ਕਹਿ ਲਿਯੋ ਬੁਲਾਇ ਬੈਰਾਗੀ।
ਨੰਦਲਾਲ ਹੋਯ ਨ ਅਨੁਰਾਗੀ[1] ॥੫॥

[1]ਪ੍ਰੀਤਵਾਨ ਨਾ ਹੋਇਆ।

ਗੁਰ ਨੋ ਭਨਜੋ 'ਧਰਮ ਕੋ ਧਾਰ।
ਕੰਠੀ ਪਾਵਹੁ ਕੰਠ ਮਝਾਰ।'
ਨੰਦਲਾਲ ਕਰ ਜੋਰਿ ਬਖਾਨਾ।
'ਇਸ ਕੰਠੀ ਤੇ ਅਨੰਦ ਨ ਜਾਨਾ ॥੬॥
ਬਾਣੀ ਸੁੰਦਰ ਕੰਠੀ ਜੋਇ।
ਮੋਰ ਗਰੇ ਪਹਿਰਾਵਹੁ ਸੋਇ।
ਗੁਰ ਪਰਮੇਸ਼੍ਵਰ ਜਸੁ ਜਿਸ ਮਾਂਹੀ।
ਬਰਨਨ ਕਰਤੇ ਤ੍ਰਿਪਤੌਂ ਨਾਂਹੀ ॥੭॥
ਸਦਾ ਕੰਠ ਮਹਿਂ ਸੁੰਦਰ ਸੋਹੈ।
ਪਠਨਿ ਸੁਨਿਨ ਤੇ ਜਨ ਮਨ ਮੋਹੈ[1]।
ਬਰਖ ਹਜ਼ਾਰਹੁਂ ਬਰਧਤਿ ਰਹੈ।
ਜਗ ਮਹਿਂ ਜਸੁ ਆਗੈ ਗਤਿ ਲਹੈ ॥੮॥
ਨਿਤ ਤਾਰੀਫ ਗੁਰੂ ਕੀ ਕਰੌਂ।
ਪਾਵਨ ਪਰਮੇਸ਼ੁਰ ਜਸੁ ਰਰੌਂ।'
ਸੁਨਤਿ ਬੈਸਨੋ ਭਯੋ ਪ੍ਰਸੰਨ।
-ਸੁਤਹਿ ਸਿੱਧ ਬਾਲਿਕ ਇਹ ਧੰਨ ॥੯॥
ਅਸ ਕੰਠੀ ਮਮ ਨਿਕਟ ਨ ਅਹੈ।
ਜਿਸ ਢਿਗ ਹੋਇ ਤਿਸੀ ਤੇ ਲਹੈ।
ਸੁਮਤਿਵੰਤ ਇਹੁ ਬਾਲਿਕ ਹੋਵੈ।
ਹਿਰਦੈ ਹਰਿ ਹਰਿ ਨਾਮ ਪਰੋਵੈ- ॥੧੦॥
ਇਮ ਬਿਚਾਰ ਕਰਿ ਕਛੂ ਨ ਕਹਜੋ।
ਨਿਜ ਅਸਥਾਨ ਜਾਇ ਥਿਤ ਲਹਜੋ।
ਨੰਦਲਾਲ ਕੋ ਪਿਤਾ ਬਿਚਾਰਤਿ।
-ਗੁਰੂ ਬੈਸਨੋ ਕਿਛ ਰਿਸ ਧਾਰਤਿ ॥੧੧॥
ਨਾਹਿਨ ਸੁਤ ਕੋ ਕੰਠੀ ਦਈ।
ਉਠਿ ਗਮਨਜੋ ਘਰ ਕਜਾ ਗਤਿ ਭਈ-?
ਗਯੋ ਸਮੀਪ ਜਾਇ ਕਰਿ ਬੈਸਾ।

[1]ਜਨਾਂ ਦੇ ਮਨ ਨੂੰ ਮੋਹ ਲਵੇ।

ਹਾਥ ਜੋਰਿ ਬੋਲਾ ਬਚ ਐਸਾ ॥੧੨॥
'ਕਰਹੁ ਕ੍ਰਿਪਾ ਕੰਠੀ ਗੁਰ ਪਾਵਹੁ।
ਨੰਦ ਲਾਲ ਕੋ ਸਿੱਖ ਬਨਾਵਹੁ।'
ਸੁਨਤਿ ਵਿਰਾਗੀ ਕਹ੍ਯੋ ਸੁਨਾਇ?
'ਇਹੁ ਜੱਗਯਾਸੀ ਸਹਿਜ ਸੁਭਾਇ[1] ॥੧੩॥
ਜਬਿ ਹੋਵਹਿ ਜਹਿਂ ਕੋ ਅਧਿਕਾਰੀ[1]।
ਬਨਹਿ ਸਿੱਖ, ਇਹੁ ਚਿੰਤ ਬਿਸਾਰੀ।'
ਸੁਨਿ ਤੂਸ਼ਨ ਪਿਤ ਤਿਸ ਕੋ ਭਯੋ।
ਭਲੀ ਬੁਰੀ ਕੁਛ ਲਖਤਿ ਨ ਭਯੋ ॥੧੪॥
ਨੰਦਲਾਲ ਨਿਤ ਮਕਤਬ ਜਾਇ।
ਇਲਮ ਫਾਰਸੀ ਪਢਹਿ ਬਨਾਇ।
ਤੀਛਨ ਬੁੱਧਿ ਪੁਨਹਿ ਅੱਭ੍ਯਾਸੇ।
ਨਿਤਪ੍ਰਤਿ ਬਿੱਦ੍ਯਾ ਬਹੁਤ ਪ੍ਰਕਾਸ਼ੇ ॥੧੫॥
ਬ੍ਰਿੰਦ ਕਿਤਾਬਨਿ ਕੋ ਪਢਿ ਗਯੋ।
ਇਲਮ ਬਿਖੈ ਕਾਮਲ ਬਹੁ ਭਯੋ।
ਸਭਾ ਚਤੁਰ ਕਹਿਬੇ ਸ਼ੁਭ ਬਾਤ[1]।
ਅਧਿਕ ਬਧਤਿ ਸਭਿ ਮਹਿਂ ਬੱਖ੍ਯਾਤ[1] ॥੧੬॥
ਹੁਤੋ ਬਹਾਦਰਸ਼ਾਹ ਸਜਾਦਾ।
ਕਰੀ ਚਾਕਰੀ ਤਹਿਂ[1] ਅਹਿਲਾਦਾ।
ਗੁਰ ਕਰਿਬੇ ਕੋ ਚਾਹਤਿ ਰਹੈ।
-ਪੂਰਨ ਹੋਹਿ, ਮੋਹ ਕੋ ਦਹੈ[1]- ॥੧੭॥
ਪੁਰਿ ਆਨੰਦ ਮਹਿਂ ਜਲਧਿ ਅਨੰਦ।
ਦਸਮੇ ਪਾਤਸ਼ਾਹ ਸੁਖ ਕੰਦ।
ਮਹਿਮਾ ਸੁਨੀ ਅਨਿਕ ਕੇ ਪਾਸ।
'ਬ੍ਰਹਮ ਗ੍ਯਾਨ ਕੇ ਮਹਾਂ ਪ੍ਰਕਾਸ਼ ॥੧੮॥
ਸਿਖ ਕੀ ਗਤਿ ਬਾਕਨਿ ਤੇ ਕਰੈਂ।
ਅਨਿਕ ਕਲੇਸ਼ਨਿ ਕੋ ਪਰਹਰੈਂ।'

[1]ਸੁਤੇ ਅਧਿਕਾਰੀ।
[1]ਜਦੋਂ ਜਿਸ ਦਾ ਅਧਿਕਾਰੀ ਹੋਵੇਗਾ।
[1]ਸਭਾ ਵਿਚ ਸ਼ੁਭ ਗਲ ਕਹਿਣ ਨੂੰ ਚਤੁਰ ਹੋ ਗਿਆ।
[1]ਸਭ ਵਿਚ ਬਹੁਤ ਵਧ ਗਿਆ ਪ੍ਰਗਟ ਹੀ।
[1]ਤਿਸਦੀ।
[1]ਮੇਰੇ) ਮੋਹ ਨੂੰ ਸਾੜ ਦੇਵੇ।

ਸੁਜਸੁ ਸੁਨਤਿ ਧਰਿ ਹਰਖ ਬਿਲੰਦ।
ਪਹੁੰਚਤਿ ਭਾ ਤਬਿ ਨਗਰ ਅਨੰਦ ॥੧੯॥
ਰਿਦੇ ਮਨੋਰਥ ਜਾਤਿ[1] ਉਠਾਵਾ।
-ਗੁਰ ਅੰਤਰਜਾਮੀ ਸਭਿ ਪਾਵਾ[1]।
ਰਿਦੈ ਮਨੋਰਥ, ਮੇਰੋ ਜਾਨਹਿਂ।
ਕਰੁਨਾ ਕਰਹਿਂ ਬੁਲਵਾਨ ਠਾਨਹਿਂ ॥੨੦॥
ਅਪਨੋ ਸਿੱਖ ਪਠਾਇ ਹਕਾਰੈਂ।
ਮੋਹਿ ਅਧਮ ਕੋ ਜਗਤ ਉਧਾਰੈਂ-।
ਏਵ ਮਨੋਰਥ ਕਰਿ ਤਹਿਂ ਰਹਜੋ।
ਹੋਇ ਇਕੰਤ ਬੈਠਿ ਗੁਰ ਚਹਜੋ ॥੨੧॥
ਕਰਹਿ ਪ੍ਰਤੀਖਨ ਗੁਰ ਕੀ ਦਿਸ਼ਿ ਤੇ।
-ਆਇ ਮਿਲਹਿ ਕੋ, ਦਰਸੌਂ ਜਿਸ ਤੇ।
ਗੁਰ ਪੂਰਨ ਕੋ ਖੋਜਤਿ ਰਹਜੋ।
ਫਿਰਜੋ ਅਨਿਕ ਥਲ ਕਹੂੰ ਨ ਲਹਜੋ ॥੨੨॥
ਪਤੇ ਹੇਤੁ ਆਨੰਦ ਪੁਰਿ ਬਾਸੇ[1]।
ਮੋਹਿ ਬੁਲਾਵਹਿਂ ਸ਼੍ਰੀ ਗੁਰ ਪਾਸੇ-।
ਧਰਹਿ ਧਜਾਨ ਕੋ ਸਿਮਰਹਿ ਨਾਮੂ।
ਸੁੰਦਰ ਮੂਰਤਿ ਸ਼੍ਰੀ ਮੁਖ ਧਾਮੂ ॥੨੩॥
ਕਿਤਿਕ ਦਿਵਸ ਇਸ ਰੀਤਿ ਬਿਤੀਤੇ।
ਭਾਉ ਭਗਤਿ ਬਿਰਧਾਵਤਿ ਚੀਤੇ।
ਸਤਿਗੁਰ ਚਰਨ ਪ੍ਰੇਮ ਬਡ ਜਾਗਾ।
ਨਿਸ ਬਾਸੁਰ ਇਕ ਸਮ ਅਨੁਰਾਗਾ ॥੨੪॥
ਸ਼੍ਰੀ ਗੁਰ ਗੋਵਿੰਦ ਸਿੰਘ ਸੁਜਾਨਾ।
ਕਰੀ ਪ੍ਰੇਮ ਨੇ ਖੈਂਚ ਮਹਾਨਾ।
ਰਹਜੋ ਨ ਗਯੋ ਧੀਰ ਕਰਿ ਗੁਰ ਤੇ।
ਜੋ ਸਿਮਰਤਿ ਅਨੁਰਾਗਤਿ ਉਰ ਤੇ[1]

[1]ਜਾਂਦਿਆਂ (ਸਾਰ)।

[1]ਸਭ ਨੇ ਪਾਇਆ ਭਾਵ ਸਹੀ ਕੀਤਾ ਹੈ। (ਅ) ਗੁਰੂ ਅੰਤਰਯਾਮੀ ਨੇ ਜਾਣ ਲਿਆ।

[1]ਪਤੀਆ (ਲੈਣ) ਵਾਸਤੇ ਅਨੰਦਪੁਰ ਆ ਵਸਿਆ ਹਾਂ (ਮੈਂ)।

[1]ਜੋ ਰਿਦੇ ਕਰਕੇ ਪ੍ਰੇਮ ਨਾਲ ਸਿਮਰਦਾ ਹੈ।

॥੨੫॥
ਕੀਨਿ ਮੇਵਰੇ ਕੋ ਤਬਿ ਆਇਸੁ।
'ਏਕ ਸਿੱਖ ਥਿਤ ਅਮਕੇ ਥਾਇ ਸੁ।
ਤਿਸ ਕੋ ਕਰਹੁ ਹਕਾਰਨਿ ਜਾਇ।
ਇਸ ਹੀ ਛਿਨ ਮਹਿਂ ਆਨਿ ਦਿਖਾਇ'
॥੨੬॥
ਸੁਨਤਿ ਮੇਵਰੋ ਤੂਰਨ ਗਯੋ।
'ਸ਼੍ਰੀ ਗੁਰ ਤੋਹਿ ਬੁਲਾਵਤਿ ਭਯੋ।
ਸੋ[1] ਪ੍ਰਸੰਨ, ਅਬਿ ਹੀ ਲਗਿ ਚਰਨੀ।
ਕਰਹਿਂ ਉਧਾਰਨ ਰਾਖਹਿਂ ਸ਼ਰਨੀ'
॥੨੭॥
ਸੁਨਤਿ ਕਾਨ ਮਹਿਂ ਅਨੰਦ ਮਹਾਨ।
ਮਨਹੁਂ ਰਾਜ ਲੇ ਸਕਲ ਜਹਾਨ।
ਤਤਛਿਨ ਹਰਖਤਿ ਆਵਨ ਕੀਨਾ।
ਬੈਠੇ ਸਤਿਗੁਰ ਦਰਸ਼ਨ ਦੀਨਾ ॥੨੮॥
ਕਮਲ ਪੱਤ੍ਰ ਸੇ ਲਲਿਤ ਬਿਲੋਚਨ।
ਜਿਤ ਦਿਸ਼ ਪਿਖਿ ਕਰਿ ਸੋਚ ਬਿਮੋਚਨਿ।
ਪਹੁੰਚਜੋ ਪਗ ਪੰਕਜ ਲਪਟਾਯੋ।
ਬੋਲਜੋ: 'ਸ਼ਰਨਿ ਪ੍ਰਭੂ ਮੈਂ ਆਯੋ
॥੨੯॥
ਤ੍ਰਾਹਿ ਤ੍ਰਾਹਿ ਸ਼੍ਰੀ ਸਤਿਗੁਰ ਦਾਤਾ!
ਏਕ ਅਹੋ ਤੁਮ ਜਮ ਤੇ ਤ੍ਰਾਤਾ[1]।
ਤੀਨ ਲੋਕ ਪਤਿ ਕੇ ਅਵਤਾਰਾ।
ਸੁਨਤਿ ਸੁਜਸੁ ਆਯੋ ਦਰਬਾਰਾ ॥੩੦॥
ਕੋਟ ਜਨਮ ਭਰਮਤਿ ਅਬਿ ਹਾਰੇ।
ਪਰਜੋ ਸ਼ਰਨਿ ਰਖਿ ਰਾਖਨ ਹਾਰੇ।'
ਸੁਨਿ ਬਿਨਤੀ ਗਿਨਤੀ ਤਜਿ ਔਰ।
ਭੇ ਪ੍ਰਸੰਨ ਸੋਢੀ ਸਿਰਮੌਰ ॥੩੧॥
ਕ੍ਰਿਪਾ ਦ੍ਰਿਸ਼ਟਿ ਸੋਂ ਦੇਖਨਿ ਕਰਜੋ।
ਭ੍ਰਮ ਅੱਗਜਾਨ ਸੁ ਤਿਸ ਪਰਹਰਜੋ।
ਮੋਹ ਮਹਾਨ ਨੀਂਦ ਮਹਿਂ ਸੋਵਾ।

[1]ਸੋ (ਗੁਰੂ ਸਾਹਿਬ)।

[1]ਰੱਖਜਕ।

ਜਾਗਤਿ ਭਯੋ ਗੁਰੂ ਰਵਿ ਜੋਵਾ[1] ॥੩੨॥
[1]ਗੁਰੂ ਸੂਰਜ ਦੇ ਦਰਸ਼ਨ ਕਰਕੇ।

ਹਾਥ ਜੋਰਿ ਬੋਲ੍ਯੋ ਤਿਸ ਕਾਲ।
'ਨਾਨਕ ਨਦਰੀ ਨਦਰਿ ਨਿਹਾਲ[1]।'
[1]ਹੇ ਨਦਰੀ (ਗੁਰੋ!) ਆਪ ਜੀ ਨਦਰ ਨਾਲ ਮੈਂ ਨਿਹਾਲ ਹੋਇਆ ਹਾਂ।

ਕ੍ਰਿਪਾ ਪਾਇ ਇਮ ਸਤਿਗੁਰ ਕੇਰੀ।
ਰਹ੍ਯੋ ਨਿਕਟ ਮਨ ਪ੍ਰੀਤਿ ਘਨੇਰੀ ॥੩੩॥
ਤਾਉ ਕਸੌਟੀ ਬਿਨ, ਮਲ ਖੋਵਾ[1]।
[1]ਕਸੌਟੀ ਦੇ ਤਾਉ ਬਿਨਾ ਹੀ ਮਲ ਨਾਸ਼ ਹੋ ਗਈ।

ਬਾਰਹਿ ਬੰਨੀ[1] ਕੰਚਨ ਹੋਵਾ।
[1]ਬਾਰਾਂ ਵੰਨੀਆਂ ਦਾ।

ਬੈਠਿ ਸਭਾ ਮਹਿਂ ਸਤਿਗੁਰ ਆਗੇ।
ਮਹਿਂਮਾ ਕਰਹਿ ਗੁਰਨਿ ਅਨੁਰਾਗੇ ॥੩੪॥
ਬੀਚ ਫਾਰਸੀ ਬੈਤ ਬਨਾਵੈ।
ਰੁਚਿਰ ਬਾਕ ਕਹਿ ਗੁਰੂ ਰਿਝਾਵੈ।
ਬਹੁ ਚਤੁਰਾਈ ਗੁਨ ਗਨ ਸਾਥ।
ਸੇਵਕ ਨਿਤਪ੍ਰਤਿ ਸ਼੍ਰੀ ਗੁਰ ਨਾਥ ॥੩੫॥
ਕੇਤਿਕ ਦਿਵਸ ਬਾਸ ਕਰਿ ਪਾਸ।
ਬਿਦਾ ਹੋਇ ਪੁਨ ਗਯੋ ਅਵਾਸ।
ਸਦਾ ਧ੍ਯਾਨ ਸਤਿਗੁਰ ਕੋ ਧਾਰੈ।
ਬੈਠਤਿ ਊਠਤਿ ਨਾਮ ਸੰਭਾਰੈ ॥੩੬॥
ਗੁਰ ਕਰਿ ਕੈ[1] ਦਸਮੋ ਪਤਿਸਾਹਾ।
[1]ਧਾਰਕੇ।

ਸਿੱਖੀ ਮਗ ਮਹਿਂ ਮਹਾਂ ਉਮਾਹਾ।
ਸ਼ਹਿਜ਼ਾਦੇ ਕੇ ਨਿਕਟ ਰਹੰਤਾ।
ਸੁਮਤਿਵੰਤ ਜਿਮ ਸੰਤ ਮਹੰਤਾ ॥੩੭॥
ਰਹਤਿ ਬਹਾਦਰ ਸ਼ਾਹ[†] ਨਜੀਕਾ।
[†]ਇਸ ਦਾ ਨਾਮ ਤਦੋਂ ਸ਼ਾਹਜ਼ਾਦਾ ਮੁਅੱਜ਼ਮ ਸੀ, ਬਹਾਦਰਸ਼ਾਹ ਲਕਬ ਪਾਤਸ਼ਾਹ ਬਣਨ ਵੇਲੇ ਧਾਰਨ ਕੀਤਾ।

ਤਿਸਹਿ ਬਤਾਵਹਿ ਮਾਰਗ ਨੀਕਾ।
ਮਤਿਵੰਤਨ ਮਹਿਂ ਗਿਨੀਅਹਿ ਸਾਰੇ।
ਨਿਪੁਨ ਪਾਰਸੀ ਇਲਮ ਮਝਾਰੇ ॥੩੮॥
ਔਰੰਗ ਕੋ ਪ੍ਰਤਾਪ ਬਡ ਬਾਢਾ।

ਦੁਸ਼ਟ ਬਿਸਾਲ ਸ਼ਰਾ ਮਹਿਂ ਗਾਢਾ।
ਹਿੰਦੁਨਿ ਕੋ ਦੋਖੀ ਮਤਿ ਮੂਢਾ।
ਸਭਿ ਸੰਤਨਿ ਸੋਂ ਬਾਦੀ ਗੂਢਾ ॥੩੯॥
ਤੁਰਕ ਤੇਜ ਕੀ ਜਰਾਂ ਉਖਾਰਨਿ।
ਰਾਜ ਪ੍ਰਤਾਪ ਬਿਨਾਸ਼ਨਿ ਕਾਰਨ।
ਯਾਂ ਤੇ ਪ੍ਰਭੁ ਕੀਨੋ ਸੁਲਤਾਨ[1]।
ਕਰਤਾ ਅਪਨ ਆਪ ਕੋ ਹਾਨ ॥੪੦॥
ਜਿਮ ਰਾਵਨ ਮੁਨਿ ਦੋਖੀ ਹੋਵਾ[1]।
ਰਾਜ ਰਾਖਸ਼ਨ ਘਰ ਤੇ ਖੋਵਾ।
ਕਰੀ ਅਵੱਗਜਾ ਰਘੁਬਰ ਕੇਰੀ।
ਸਭਿ ਬਿਧਿ ਕੀਨਿ ਹਾਨਿ ਤਿਸ ਬੇਰੀ ॥੪੧॥
ਕਰੀ ਅਵੱਗਜਾ ਤਿਮ ਸਤਿਗੁਰ ਕੀ।
ਕੋ ਕੋ ਕੁਮਤਿ ਕਹੈਂ ਤਿਸ ਉਰ ਕੀ।
ਤਿਮ ਸਤਿਗੁਰ ਦਸਮੇ ਪਤਿਸ਼ਾਹਾ।
ਕਰਜੋ ਬਿਨਾਸ਼ਨ ਸਭਿ ਬਿਧ ਤਾਂਹਾ[1] ॥੪੨॥

[1]ਪਰਮੇਸ਼ਰ ਨੇ ਬਾਦਸ਼ਾਹ ਬਣਾਇਆ।

[1]ਮੁਨੀਆਂ ਦਾ ਦੋਖੀ।

[1]ਤਿਸ ਦਾ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਨੰਦਲਾਲ ਪ੍ਰਸੰਗ' ਬਰਨਨੰ ਨਾਮ ਚਤੁਰ ਬਿੰਸਤੀ ਅੰਸੂ ॥੨੪॥

## ੨੫. [ਭਾਈ ਨੰਦ ਲਾਲ ਜੀ ਮਾਇਨੇ ਦੱਸੇ]

੨੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੬

ਦੋਹਰਾ:

ਅਨਿਕ ਮੁਲਾਨੇ ਢਿਗ ਰਹਹਿਂ, ਔਰੰਗ ਤੇ ਧਨ ਪਾਇਂ।
ਕਰਤਿ ਕੁਰਾਨਹਿਂ ਮਾਯਨੇ, ਜਸ ਜਿਸ ਕੀ ਮਤਿ ਆਇ[1] ॥੧॥

[1]ਜੈਸਾ ਜਿਸ ਦੀ ਬੁੱਧੀ ਵਿਚ ਆਂਵਦਾ ਹੈ।

ਚੌਪਈ:

ਖਾਸ ਕਚਹਿਰੀ ਲਾਗਹਿ ਜਹਾਂ।
ਹੁਤੋ ਦਰੋਗ਼ਾ ਪ੍ਰੇਮੀ ਤਹਾਂ।
ਨੰਦਲਾਲ ਸੰਗ ਰਾਖਤਿ ਪ੍ਰੀਤਿ।
ਮਿਲਿ ਮਸਲੇ ਕੋ ਕਰਤਾ ਨੀਤਿ ॥੨॥
ਸ਼ੋਕ ਖੁਦਾਇ ਮਿਲਨਿ ਕੋ ਧਰੈ।
ਤਿਸੁ ਦਿਸ਼ਿ ਕੀ ਬਾਤੈਂ ਬਹੁ ਕਰੈ।
ਬੂਝਤਿ ਨੰਦ ਲਾਲ ਕੇ ਸੰਗਾ।
ਇਹ ਭਾਖਹਿ ਜਸੁ ਗੁਰੂ ਉਤੰਗਾ[1] ॥੩॥

[1]ਗੁਰੂ ਜੀ ਦਾ ਸ਼੍ਰੇਸ਼ਟ (ਜਸ)।

ਏਕ ਮਾਯਨਾ ਅਰਜੋ ਨ† ਹੋਇ[1]।

[1]ਔਰੰਗਜ਼ੇਬ ਦੀ ਕਚਹਿਰੀ ਵਿਚ ਕਿਸੇ ਇਕ ਮੁਸ਼ਕਲ (ਸ਼ੈ ਦਾ) ਅਰਥ ਅੜਿਆ ਹੋਇਆ ਸੀ, (ਹੱਲ) ਨਹੀਂ ਸੀ ਹੁੰਦਾ। †ਪਾ:-ਸੁ।

ਨਉਰੰਗ ਬੂਝਤਿ ਸਭਿ ਕੋ ਸੋਇ।
ਜਿਤਿਕ ਮੁਲਾਨੇ ਸੁਮਤਿ ਕਹਾਵੈਂ।
ਸਭਿਹਿਨਿ ਕੋ ਸੋ ਸੁਨੈ† ਬੁਲਾਵੈ ॥੪॥

†ਪਾ:-ਲੇ ਕੋਲ।

ਨਹੀਂ ਤਸੱਲਾ ਕਿਸ ਤੇ ਹੋਈ।
ਮਤਿ ਅਨੁਸਾਰ ਕਹੈ ਸਭਿ ਕੋਈ।
ਫਿਕਰਵੰਦ ਨੌਰੰਗ ਬਹੁ ਰਹੈ।
'ਕਰੇ ਮਾਯਨਾ' ਸਭਿ ਸੋਂ ਕਹੈ ॥੫॥
ਅਨਿਕ ਇਲਮ ਕੇ ਆਲਮ† ਜਾਵੈਂ।

†ਪਾ:-ਆਮਲ।

ਕਰਹਿਂ ਬਿਚਾਰਨਿ ਭਾਖਿ ਸੁਨਾਵੈਂ।
ਤਊ ਨ ਕਿਸ ਤੇ ਆਯੋ ਸੋਇ।
ਕਰਿ ਬੁਧਿ ਹਾਰਿ ਰਹੇ ਸਭਿ ਕੋਇ ॥੬॥
ਗਯੋ ਪਦਰ ਢਿਗ[1] ਇਕ ਦਿਨ ਮਾਂਹੂ।

[1]ਬਾਪ ਪਾਸ।

ਬੈਠਜੋ ਜਾਇ ਬਹਾਦਰ ਸ਼ਾਹੂ।
ਬਹੁਤ ਮੁਲਾਨੇ ਬੈਠੇ ਤੀਰ।

ਕਹਹਿ ਕਰੈਂ ਨਿਜ ਨਿਜ ਤਤਬੀਰ[1] ॥੭॥
[1]ਗ਼ੌਰ ਕੀਤੀ ਹੋਈ ਗਲ।

ਕਿਸ ਕੋ ਕਹਯੋ ਨ ਖਾਤਰ ਲ੍ਯਾਵੈ[1]।
[1]ਕਿਸੇ ਦਾ ਕਹਿਆ ਦਿਲ ਵਿਚ ਨਾ ਲਿਆਵੇ ਭਾਵ ਪਸੰਦ ਨਾ ਕਰੇ (ਤੇ ਆਖੇ:-)।

'ਨਹੀਂ ਮਾਯਨਾ ਇਹ ਬਨਿ ਆਵੈ।'
ਦੀਦਸ਼ ਚਸ਼ਮ ਤਬੈ ਫਰਜ਼ੰਦ[1]।
[1]ਉਸ ਨੇ ਤਦ ਅੱਖ (ਉਠਾ ਕੇ) ਪੁੱਤ੍ਰ ਵਲ ਤੱਕਿਆ।

'ਅਰਜੋ ਮਾਯਨਾ ਏਹੁ ਬਿਲੰਦ ॥੮॥
ਕਰਹੁ ਸ਼ਜ਼ਾਦਾ ਤੁਮ ਮਤਿ ਪਾਵਹੁ[1]।
[1]ਤੂੰ ਅਰਥ) ਕਰ ਜੋ ਤੇਰੀ ਮਤਿ ਵਿਚ ਪ੍ਰਾਪਤ ਹੁੰਦਾ ਹੈ, ਭਾਵ ਜੋ ਤੂੰ ਸਮਝਦਾ ਹੈਂ।

ਕਰਿ ਸਾਬਤ ਮਖਸੂਦ ਸੁਨਵਾਹੁ[1]।
[1]ਜੋ (ਠੀਕ) ਮੁਰਾਦ ਹੈ ਉਹ ਸਾਬਤ (ਬੀ) ਕਰਕੇ ਦੱਸੋ [ਅ:, ਮਕ਼ਸੂਦ = ਮੁਰਾਦ]।

ਇਲਮ ਅਕਲ ਮਹਿਂ ਬਡੇ ਕਹਾਵੌਂ।
ਤਬਿ ਜਾਨੌਂ ਮੈਂ ਇਸੇ ਬਤਾਵੌਂ' ॥੯॥
ਸੁਨਤਿ ਫਿਕਰ ਸ਼ਹਜ਼ਾਦੇ ਕੀਆ।
ਅਕਲ ਬਿਖੇ ਕੁਛ ਸਮਝ ਨ ਲੀਆ[1]।
[1]ਸਮਝ ਨਾ ਆਇਆ।

ਪਦਰ ਅਗਾਰੀ ਅਰਜ਼ ਗੁਜ਼ਾਰੀ।
'ਆਇ ਸਿਪਹਿਰੀ ਕਰੌਂ ਉਚਾਰੀ[1]' ॥੧੦॥
[1]ਤੀਜੇ ਪਹਿਰ ਆਕੇ ਦੱਸਾਂਗਾ।

ਆਯੋ ਸਦਨ ਬਹਾਦਰਸ਼ਾਹੂ।
ਨੰਦਲਾਲ ਬੈਠਯੋ ਤਬਿ ਪਾਹੂ।
ਰਿਦਾ ਫਿਕਰ ਮਹਿਂ ਬਹੁ ਗ਼ਲਤਾਨੇ।
ਪਿਖ ਤਿਨ ਚਖਸੋਂ[†] ਸੁਨਤਿ ਨ ਕਾਨੇ ॥੧੧॥
[†]ਪਾ:-ਚਸ਼ਮੇ।

ਮੁਖ ਤੇ ਕਹੈ ਨ ਕਿਹ ਸੰਗ ਬਾਤੀ।
ਅੰਗ ਅਡੋਲ ਦੇਖਿ ਇਸ ਭਾਂਤੀ।
ਨੰਦਲਾਲ ਬੁਧਿਵੰਤ ਪਰੇਖਾ।
-ਇਸ ਕੇ ਉਰ ਕੋ ਫਿਕਰ ਵਿਸ਼ੇਖਾ- ॥੧੨॥
ਬੂਝਨਿ ਕੀਨਸਿ 'ਕਸ ਮਨ ਚਿੰਤਾ?
ਕੋ ਕਾਰਜ ਬਿਗਰਯੋ ਹਿਤਵੰਤਾ[1]।
[1]ਹਿਤ ਵਾਲਾ ਕੰਮ।

ਕਹਾਂ ਪਦਰ[1] ਨੇ ਤੁਮਹਿਂ ਸੁਨਾਯਹੁ।
[1]ਬਾਪ।

ਕਾਰਜ ਕਠਨ ਕਹਾਂ ਫੁਰਮਾਯੋ? ॥੧੩॥

ਜੋ ਤੁਝ ਤੇ ਹੁਇ ਆਵਤਿ ਨਾਂਹੀ।
ਬੈਠਯੋ ਮਹਾਂ ਫਿਕਰ ਕੇ ਮਾਂਹੀ।'
ਨੰਦਲਾਲ ਦਾਨਸ਼ਵੰਦ ਮਹਾਂ।
ਲਖਿਤਿ ਸ਼ਜ਼ਾਦੇ ਸੋ ਤਬਿ ਕਹਾ[1] ॥੧੪॥
'ਸੁਨਹੁ ਮੀਰ ਮੁਨਸ਼ੀ! ਮੈਂ ਗਯੋ।
ਪਦਰ ਹਜ਼ੂਰ ਬੈਠਤੋ ਭਯੋ।
ਨਹੀਂ ਮਾਯਨਾ ਕਿਸ ਤੇ ਆਯੋ।
ਬਹੁ ਦਿਨ ਤੇ ਸਭਿਹੂੰਨਿ ਸੁਨਾਯੋ ॥੧੫॥
ਮੋ ਸੰਗ ਕਹਯੋ ਕਿ ਇਹ ਤੁਮ ਕਰੋ।
ਇਲਮ ਅਕਲ ਕੋ ਜੇ ਬਹੁ ਧਰੋ।
ਕਰਿ ਤਕਰਾਰ ਸਿਪਹਿਰੀ ਕੇਰਾ[1]।
ਮੈਂ ਆਯੋ, ਉਰ ਫਿਕਰ ਬਡੇਰਾ' ॥੧੬॥
ਜਬਿ ਸ਼ਹਿਜ਼ਾਦੇ ਭਾਖਯੋ ਸੋਈ।
ਨੰਦਲਾਲ ਚਿਤਵਤਿ ਚਿਤ ਹੋਈ।
ਤਤਛਿਨ ਕਰਯੋ ਮਾਯਨਾ ਨੀਕੇ।
ਆਵਤਿ ਜੋ ਨ ਰਿਦੇ ਕਿਸ ਹੀ ਕੇ ॥੧੭॥
ਸੁਨ ਕਰਿ ਬਹੁਤ ਅਨੰਦਤਿ ਹੋਵਾ।
ਅਤਿ ਦਾਨਸ਼ਵੰਦ ਸਭਿ ਤੇ ਜੋਵਾ।
ਕਰੀ ਸਰਫਰਾਜ਼ੀ[1] ਤਿਸ ਕਾਲਾ।
ਖੁਸ਼ ਹ੍ਵੈ ਦੀਨਸਿ ਖਿਲਤ[1] ਬਿਸਾਲਾ ॥੧੮॥
ਭਈ ਸਿਪਹਿਰੀ ਗਯੋ ਸ਼ਜ਼ਾਦਾ।
ਬੈਠਯੋ ਜਾਇ ਮਹਿਦ ਅਹਿਲਾਦਾ।
ਪਦਰ ਮੁਲਾਨੇ ਅਨਿਕ ਮਝਾਰ।
ਬੈਠੇ ਕਰਤਿ ਉਚਾਰ ਬਿਚਾਰ ॥੧੯॥
ਸੁਨਯੋਂ ਮਾਯਨਾ ਇਨਹੁਂ ਬਖਾਨਾ[1]।
ਤੌ ਨੌਰੰਗ ਮਨ ਮਹਿਂ ਬਿਸਮਾਨਾ।

[1] ਸ਼ਜ਼ਾਦੇ ਨੇ ਭਾਈ ਨੰਦ ਲਾਲ ਜੀ ਨੂੰ ਬਹੁਤ ਸਿਆਣਾ ਜਾਣਕੇ ਤਦੋਂ ਸੋ (= ਉਹ ਗਲ) ਕਹੀ।

[1] ਇਕਰਾਰ ਤੀਜੇ ਪਹਿਰ ਦਾ ਕਰਕੇ।

[1] ਵਡਿਆਈ, ਇਜ਼ਤ ਵਧਾਉਣੀ [ਫਾ. ਸਰਫਰਾਜ਼ੀ = ਰੁਤਬਾ ਵਧਣਾ]।

[1] ਸਿਰੋਪਾ, ਖਿਲਅਤ।

[1] ਇਸ ਦਾ ਕਿਹਾ ਅਰਥ ਜਦ (ਔਰੰਗੇ ਨੇ) ਸੁਣਿਆ।

-ਇਸ ਮਹਿਂ ਅਕਲ ਨ ਏਤੀ ਅਹੈ।
ਜਥਾ ਬਨਾਇ ਬਦਨ ਤੇ ਕਹੈ ॥੨੦॥
ਦਾਨਸ਼ਵੰਦ ਜਿਤਿਕ ਸੋ ਜਾਨੌਂ[1]।

[1]ਜਿਤਨਾ ਕੁ (ਇਹ) ਬੁੱਧੀਵਾਨ ਹੈ (ਮੈਂ) ਜਾਣਦਾ ਹਾਂ [ਫਾ. ਦਾਨਸ਼ਮੰਦ]।

ਇਤੀ ਸਮਝ ਇਸ ਮੈਂ ਨ ਪਛਾਨੋਂ-।
ਇਮ ਬਿਚਾਰਿ ਨੌਰੰਗ ਨੇ ਕਹਜੋ।
'ਇਹ ਅਪਨੀ ਬੁਧਿ ਤੇ ਕਰਿ ਲਹਜੋ?
॥੨੧॥
ਕਿਧੌਂ ਅਪਰ ਨੇ ਤੋਹਿ ਬਤਾਵਾ।
ਠੀਕ ਮਾਯਨਾ ਨੀਕ ਅਲਾਵਾ।'
ਕਹਜੋ ਸ਼ਜ਼ਾਦੇ 'ਮੈਂ ਨਹਿਂ ਚੀਨਾ।
ਮੋਹਿ ਨਿਕਟ ਇਕ ਰਹਤਿ ਪ੍ਰਬੀਨਾ
॥੨੨॥
ਅਹੈ ਮੀਰ ਮੁਨਸ਼ੀ ਦਾਨਾਇ।
ਤਾਂਹਿ ਮਾਯਨਾ ਦਿਯੋ ਬਤਾਇ।'
ਸੁਨਤਿ ਸ਼ਾਹੁ ਮਨ ਮਹਿਂ ਹਰਖਾਵਾ।
ਸੰਗ ਸ਼ਜ਼ਾਦੇ ਬਾਕ ਅਲਾਵਾ ॥੨੩॥
'ਨਿਕਟ ਹਕਾਰਿ ਦਿਖਾਵਹੁ ਮੋਹੀ।
ਅਕਲ ਕਮਾਲ ਰਿਦੇ ਮੌਂ ਹੋਹੀ।'
ਨੰਦਲਾਲ ਕੋ ਲੀਨਿ ਬੁਲਾਈ।
ਲਖਿ ਹਿੰਦੂ ਕੋ ਸ਼ਿਦਤ[1] ਉਠਾਈ
॥੨੪॥

[1]ਜ਼ਿਦ [ਅ:, ਸ਼ਿੱਦਤ = ਸਖਤੀ। ਪੰ:, ਜ਼ਿਦ]।

ਕਰਿ ਸਲਾਮ ਇਹੁ[1] ਠਾਂਢੋ ਰਹਜੋ।
'ਸਦਾ ਆਫਰੀਂ[1]' ਹਜ਼ਰਤ ਕਹਜੋ[2]।
ਪੁਨ ਡੇਰੇ ਕੋ ਚਲਿ ਕਰਿ ਆਯੋ।
ਸੰਗ ਸ਼ਜ਼ਾਦੇ ਸ਼ਾਹੁ ਅਲਾਯੋ ॥੨੫॥
'ਇਹ ਤੌ ਹਿੰਦੂ ਹੈ ਮਤਿਵੰਦਾ।
ਹੈ ਅਨੀਤਿ, ਮੁਝ ਨਹੀਂ ਸੁਹੰਦਾ।
ਦੀਨ ਬਿਖੈ ਇਸ ਕੌ ਲੇ ਆਵਹੁ।
ਜਤੋਂ ਕਤੋਂ ਕਰਿ ਨੀਕੇ ਸਮੁਝਾਵਹੁ
॥੨੬॥
ਅਸ ਨਰ ਦੀਨ ਬਿਖੈ ਜਬਿ ਹੋਇ।

[1]ਨੰਦ ਲਾਲ।

[1]ਸੌ ਵੇਰ ਸ਼ਾਬਾਸ਼ ਹੈ। [2]ਪਾਤਸ਼ਾਹ ਨੇ ਕਿਹਾ।

ਚਲੈ ਸ਼ਰ੍ਹਾ ਮਹਿਂ ਸਭਿ ਹੀ ਕੋਇ।
ਹਿੰਦੁਨਿ ਮਹਿਂ ਮਤਿਵੰਤ ਨ ਚਹੀਅਹਿ।
ਕਰਹਿ ਧਰਮ ਦ੍ਰਿਢ ਤਿਨ ਕੋ, ਲਹੀਅਹਿ[1] ॥੨੭॥
ਤੁਰਕ ਦੀਨ ਮੈਂ ਜਬਿ ਅਸ ਆਵੈ।
ਨੀਕੇ ਬਿਧਿ ਕਰਿ ਸ਼ਰ੍ਹਾ ਬਧਾਵੈ।'
ਏਵ ਸ਼ਜ਼ਾਦੇ ਕੋ ਸਮੁਝਾਇ।
'ਜਤੋਂ ਕਤੋਂ ਦੀਨ ਬਿਖੈ ਇਸ ਲਜਾਇ' ॥੨੮॥
ਗਯੋ ਬਹਾਦਰ ਸ਼ਾਹ ਨਿਕੇਤੁ।
ਬੋਲਿ ਲਿਯੋ[1] ਨੰਦਲਾਲ ਸਹੇਤ[2]।
ਕਹੀ ਪਦਰ ਕੀ ਸਕਲ ਬਤਾਈ।
'ਭਈ ਬਿਪਰਜੈ ਮਹਾਂ ਬਡਾਈ ॥੨੯॥
ਕਹਜੋ -ਤੁਰਕ ਇਸ ਲੇਹੁ ਬਨਾਇ-।
ਅਪਰ ਬਿਧਿਨਿ ਤੇ ਬਹੁ ਸਮੁਝਾਇ।
ਮੇਰੋ ਜ਼ੋਰ ਔਰ ਨਹਿਂ ਕੋਊ।
ਸੁਧਿ ਕਰਿ ਦੀਨਿ ਪਾਸ ਤਵ ਜੋਊ ॥੩੦॥
ਰਹਿਬੋ ਇਹਾਂ, ਪਲਾਇਨ ਕਰਿਬੋ।
ਤੁਵ ਅਧੀਨ ਹੈ ਜਿਮ ਉਰ ਧਰਿਬੋ।
ਮਿੱਤ੍ਰ ਜਾਨਿ ਮੈਂ ਦਯੋ ਬਤਾਇ।
ਅਪਰ ਨ ਮੋ ਤੇ ਕੁਛ ਕਿਯ ਜਾਇ' ॥੩੧॥
ਸੁਨਿ ਨੰਦ ਲਾਲ ਸਲਾਮੀ ਭਯੋ[1]।
ਮਿਲਜੋ ਦਰੋਗ਼ੇ ਸੋਂ ਹਿਤ ਕਿਯੋ।
ਕਹਜੋ ਤਾਂਹਿ ਸੋਂ 'ਮੈਂ ਅਬਿ ਜਾਊਂ।
ਗੁਰ ਬਿਨ ਓਟ ਅਪਰ ਨਹਿਂ ਪਾਊਂ ॥੩੨॥
ਨਾਂਹਿ ਤ ਬਾਦੀ ਸ਼ਾਹੁ ਬਿਸਾਲਾ।
ਸੁਨਹਿ ਗਹਾਇ ਲੇਹਿ ਤਤਕਾਲਾ।
ਗੁਰ ਬਿਹੀਨ ਰਾਖਾ ਨਹਿਂ ਦੂਆ।

[1]ਤਿਨ੍ਹਾਂ ਦਾ ਧਰਮ ਪੱਕਾ ਕਰੇਗਾ ਇਹ ਜਾਣ।

[1]ਬੁਲਾ ਲਿਆ। [2]ਪ੍ਰੇਮ ਨਾਲ।

[1]ਸਲਾਮ ਕਰਨ ਵਾਲਾ ਹੋਇਆ ਭਾਵ ਵਿਦਾ ਹੋ ਗਿਆ।

ਜਿਸ ਕੀ ਸ਼ਰਨ ਪਰਜੋ, ਸਿਖ ਹੁਆ ॥੩੩॥
ਦੁਹੂੰ ਲੋਕ ਤੇ ਮੋਹਿ ਬਚਾਵੈਂ।
ਬਿਘਨ ਅਨੇਕ ਛੁਵਨਿ ਨਹਿਂ ਪਾਵੈਂ।
ਹੁਤੋ ਮਹਾਂ ਮੇਲੀ ਤੂੰ ਮੇਰਾ।
ਜਾਤਿ[1] ਮਿਲਜੋ ਕਰਿ ਪ੍ਰੇਮ ਘਨੇਰਾ' ॥੩੪॥

[1]ਜਾਂਦਿਆਂ ਹੋਇਆਂ।

ਸੁਨਤਿ ਦਰੋਗ਼ਾ ਬਹੁ ਪਛੁਤਾਵਾ।
ਕਹੈ 'ਮੋਹਿ ਲਿਹੁ ਸੰਗ ਰਲਾਵਾ।
ਤੁਵ ਕਰੁਨਾ ਤੇ ਮਨ ਸੁਧ ਮੋਹੀ।
ਤੁਵ ਕਰੁਨਾ ਤੇ ਸਭਿ ਸੁਖ ਹੋਹੀ ॥੩੫॥
ਅਪਨੋ ਮੁਰਸ਼ਿਦ ਤੋਹਿ ਪਛਾਨੋਂ।
ਦਿਨ ਪ੍ਰਤਿ ਚਿਤ ਬਿਕਾਰ ਤੇ ਹਾਨੋਂ।
ਨਿਤ ਖ਼ੁਦਾਇ ਕੋ ਸਿਮਰਨ ਕਰਤਾ।
ਅੰਤ ਸਹਾਇਕ ਹੋਹਿ[1], ਬਿਚਰਤਾ[2] ॥੩੬॥

[1]ਤੁਸੀਂ ਹੋਵੋਗੇ। [2]ਵਿਚਾਰਦਾ ਹਾਂ।

ਨਿਜ ਗੁਰ ਸੰਗ ਮਿਲਾਵੌਂ ਮੋਹਿ।
ਜਨਮ ਸਫਲ ਜਿਸ ਤੇ ਸਭਿ ਹੋਹਿ।
ਮੈਂ ਨ ਰਹੌਂ ਇਸ ਪਾਪੀ ਪਾਸ।
ਪਰੀ ਸ਼ਰ੍ਹਾ ਗਰ ਜਿਸ ਕੇ ਫਾਸ ॥੩੭॥
ਲਗਨ ਬਿਸਾਲ ਅਗਾਰੀ ਮੇਰੇ[1]।

[1]ਪਹਿਲੋਂ ਹੀ (ਗੁਰੂ ਚਰਨਾਂ ਦੀ) ਲਗਨ ਮੈਨੂੰ ਲੱਗੀ ਹੋਈ ਸੀ।

ਅਰਪੌਂ ਤਨ ਮਨ ਗੁਰੂ ਅਗੇਰੇ।
ਅਬਹਿ ਅਚਾਨਕ ਬਿਧਿ ਬਨਿ ਆਈ।
ਤੋਹਿ ਸੰਗ ਹੁਇ ਮਿਲਿਨਿ ਤਹਾਂਈ' ॥੩੮॥
ਇਮ ਕਹਿ ਭਯੋ ਦਰੋਗ਼ਾ ਤਜਾਰ।
ਹਿਤ ਕਰਿ ਪਹੁੰਚਨਿ ਗੁਰ ਦਰਬਾਰ।
ਸੱਯਦ ਹੁਤੋ ਪ੍ਰੇਮ ਰੰਗ ਰਾਤਾ।
ਮਗ ਖ਼ੁਦਾਇ ਕੇ ਮਿਲਿਬੇ ਜਾਤਾ[1] ॥੩੯॥

[1]ਖ਼ੁਦਾ ਦੇ ਮਿਲਨ ਦੇ ਰਸਤੇ ਤੁਰਨ ਵਾਲਾ ਸੀ। (ਅ) ਖ਼ੁਦਾ ਦੇ ਰਸਤੇ ਤੁਰ ਪਿਆ।

ਦਲ ਛੋਰਤਿ ਹੀ ਨਿਕਸੇ ਦੋਈ।
ਸਤਿਗੁਰ ਦਰਸ਼ਨ ਚਿਤਵਤਿ ਸੋਈ।
-ਕਬਹਿ ਮਿਲਹਿਂ ਹਮ ਹੋਹਿਂ ਨਿਹਾਲੂ।
ਬੈਠਿ ਸਮੀਪੀ ਮੋਦ ਬਿਸਾਲੂ- ॥੪੦॥
ਮਗਿ ਮਹਿਂ ਸਤਿਗੁਰ ਕੇ ਗੁਨ ਕਹਿਤੇ।
ਆਵਤਿ ਚਲੇ ਮਿਲਨਿ ਕੋ ਚਹਿਤੇ।
ਜਾਗੇ ਜਿਨ ਕੇ ਭਾਗ ਬਿਲੰਦੇ।
ਪਹੁੰਚਤਿ ਭੇ ਜਹਿਂ ਨਗਰ ਅਨੰਦੇ[1] [1]ਅਨੰਦ ਪੁਰ।
॥੪੧॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਨੰਦ ਲਾਲ' ਪ੍ਰਸੰਗ ਬਰਨਨੰ ਨਾਮ ਪੰਚ ਬਿੰਸਤੀ ਅੰਸੂ ॥੨੫॥

## ੨੬. [ਭਾਈ ਨੰਦਲਾਲ ਗੁਰੂ ਜੀ ਦੇ ਹਜ਼ੂਰ]

੨੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੭

ਦੋਹਰਾ:

ਆਇ ਮਿਲੇ ਸ੍ਰੀ ਗੁਰ ਨਿਕਟ, ਦੇਖਯੋ ਪ੍ਰੇਮ ਬਿਸਾਲ।
ਪਰੇ ਚਰਨ ਕਰ ਜੋਰਿ ਕਰਿ ਲਖੇ ਸੁ ਪ੍ਰਭੁ ਕ੍ਰਿਪਾਲ ॥੧॥

ਦੋਹਰਾ:

ਨੰਦਲਾਲ ਨੇ ਭੇਟ ਚੜ੍ਹਾਈ।
ਬੀਚ ਫਾਰਸੀ ਬੈਤ ਬਨਾਈ[1]।
ਸਤਿਗੁਰ ਸਿਫਤ ਬ੍ਰਹਮ ਕੋ ਗਜਾਨ।
ਜੁਗਤਿ ਉਕਤਿ ਬਹੁ ਰੀਤਿ ਬਖਾਨ ॥੨॥

[1]ਭਾਵ ਜ਼ਿੰਦਗੀ ਨਾਮੇ ਤੋਂ ਹੈ।

ਮੁਸਕਾਵਤਿ ਦਸਮੇ ਪਤਿਸ਼ਾਹੂ।
ਕ੍ਰਿਪਾ ਕਰਤਿ ਬੂਝਤਿ ਭੇ ਤਾਹੂ।
'ਆਨਜੋਂ ਕਹਾਂ ਸੁਨਾਵਹੁ ਪਜਾਰੇ।
ਕਜਾ ਇਸ ਪੋਥੀ ਬੀਚ ਉਚਾਰੇ' ॥੩॥
ਕਿਤਿਕ ਬੈਤ ਨੰਦ ਲਾਲ ਸੁਨਾਈ।
ਕਰੇ ਮਾਯਨੇ ਨੀਕ ਬਨਾਈ।
'ਕਰਜੋ ਬੰਦਗੀ ਨਾਮਾ ਮੋਹਿ।
ਮਹਿਮਾ ਗਿਰ ਤੇ ਕਨ ਸਮ ਹੋਹਿ[1] ॥੪॥

[1](ਇਸ ਵਿੱਚ) ਆਪਦੀ ਮਹਿਮਾਂ ਪਹਾੜ ਵਿੱਚੋਂ (ਇੱਕ) ਕਿਣਕਾ (ਵਰਣਨ ਕਰਨ) ਤੁੱਲ (ਵਰਣਨ) ਹੁੰਦੀ ਹੈ।

ਅਹੈ ਜਥਾ ਮਤਿ ਤਥਾ ਬਨਾਈ।
ਕਰਿਬੇ ਹਿਤ ਬਾਨੀ ਸਫਲਾਈ[1]।
ਗੁਨ ਸਮੁੰਦ੍ਰ ਕੋ ਲਖੈ ਤੁਮਾਰੇ?
ਜਲ ਪਰੰਤੁ ਲੇ ਕਾਜੁ ਸੁਧਾਰੇ[1] ॥੫॥

[1](ਆਪਣੀ) ਬਾਣੀ ਸਫਲ ਕਰਨ ਵਾਸਤੇ (ਰਚੀ) ਹੈ।

[1]ਤੁਹਾਡੇ ਸਮੁੰਦਰ ਵਤ (ਅਥਾਹ) ਗੁਣਾਂ ਨੂੰ ਕੌਣ ਲਖ ਸਕਦਾ ਹੈ ਪ੍ਰੰਤੂ (ਉਸ ਵਿੱਚੋਂ) ਜਲ ਮਾਤ੍ਰ ਲੈਕੇ ਕੰਮ ਸੁਆਰ ਲਈਦਾ ਹੈ।

ਕਰਹਿ ਸ਼ਨਾਨ ਆਦਿ, ਮਲ ਹਰੇ[1]।
ਲਹੈ ਨ ਪਾਰ, ਜਥਾਮਤਿ ਰਰੇ[1]।
ਦੀਨ ਬੰਧੁ ਨਿਜ ਬਿਰਦ ਸੰਭਾਰਹੁ।
ਹਮ ਸੇ ਅਧਮ ਜੀਵ ਕੋ ਤਾਰਹੁ' ॥੬॥
ਸੁਨਿ ਸ੍ਰੀ ਸਤਿਗੁਰ ਕ੍ਰਿਪਾ ਨਿਧਾਨ।
ਬਹੁ ਪ੍ਰਸੰਨ ਹ੍ਵੈ ਕਰਤਿ ਬਖਾਨ।

[1]ਮੈਲ ਦੂਰ ਕਰੇ।

[1]ਜੈਸੀ ਮਤਿ ਹੈ ਤੈਸੇ ਕਹੇ ਹਨ (ਆਪ ਦੇ ਗੁਣ)।

'ਰਚਜੋ ਬੰਦਗੀ ਨਾਮਾ ਜੋਇ।
ਅਹੈ ਜ਼ਿੰਦਗੀ ਨਾਮਾ ਸੋਇ' ॥੭॥
ਕਰਜੋ ਸਰਾਹਨਿ 'ਨੀਕੇ ਬਨਜੋਂ।
ਪਠਤਿ ਸੁਨਤਿ ਹਿਤ ਦਾਯਕ[1]' ਭਨਜੋਂ। [1]ਸੁਖ ਦੇਣ ਵਾਲਾ।
ਮੀਰ ਦਰੋਗ਼ਾ ਸੱਯਦ ਸਾਹਿਬ।
ਨੰਦਲਾਲ ਕੋ ਸਿੱਖ ਅਜਾਇਬ ॥੮॥
ਡੇਢ ਹਜ਼ਾਰ ਮੁਹਰ ਧਰਿ ਆਗੇ।
ਕਲਗ਼ੀਧਰ ਕੀ ਚਰਨੀ ਲਾਗੇ।
ਮਹਾਂ ਪ੍ਰੇਮ ਤੇ ਜਲ ਭਰਿ ਨੈਨ।
ਮੁਖ ਤੇ ਨਹਿਂ ਨਿਕਸਤਿ ਕਛੁ ਬੈਨ ॥੯॥
ਦਰਸ਼ਨ ਕਰਤਿ ਅਮੀ ਜਨੁ ਪੀਵਤਿ।
ਲੋਚਨ ਡੋਨੇ ਕਰਿ ਥਿਰ ਥੀਵਤਿ।
ਭਯੋ ਮਗਨ ਮਨ ਦੇਖਤਿ ਰਹਜੋ।
ਲਖਹਿ ਕਿ -ਤਨ ਖ਼ੁਦਾਇ ਮੈਂ ਲਹਜੋ[1]- ॥੧੦॥ [1]ਡਿੱਠਾ ਹੈ।
ਦਸ਼ਾ ਦੇਖਿ ਕਰਿ ਪਰਮ ਕ੍ਰਿਪਾਲੁ।
ਬੋਲੇ ਮੁਸਕਾਵਤਿ ਤਿਸ ਕਾਲ।
'ਬੈਠਹੁ ਨਿਕਟ ਕਹਹੁ ਨਿਜ ਬਾਤੀ[†]। [†]ਪਾ:-ਰਖਹੁ ਨਿਜ ਥਾਤੀ।
ਕਿਸ ਕੋ ਤੂੰ ਮੁਰੀਦ ਬੱਖਜਾਤੀ? ॥੧੧॥
ਕਿਸ ਮੁਰਸ਼ਿਦ[1] ਕੇ ਹੈਂ ਅਨੁਸਾਰੀ? [1]ਗੁਰਮੁਖ।
ਜਿਸਤੇ ਚਾਹਤਿ ਭਲੋ ਅਗਾਰੀ।'
ਸੁਨਿ ਸੱਯਦ ਬੋਲਜੋ ਤਿਸ ਬੇਰਾ।
'ਨੰਦ ਲਾਲ ਹੈ ਇਹ ਗੁਰ ਮੇਰਾ[1] ॥੧੨॥ [1]ਗੁਰ ਤੋਂ ਮਤਲਬ ਮੁਰਸ਼ਿਦ ਹੈ।
ਸਿਖ ਮੈਂ ਬਨਜੋਂ ਲਯੋ ਉਪਦੇਸ਼।
ਜਿਸ ਤੇ ਹਤੇ ਕਲੇਸ਼ ਅਸ਼ੇਸ਼।'
ਆਲਮ ਸਿੰਘ ਨਚਨਾ ਜਿਸ ਕਹੈਂ।
ਤਬਹਿ ਸਮੀਪ ਗੁਰੂ ਕੇ ਅਹੈ[1] ॥੧੩॥ [1]ਸੀਗਾ।
ਸੁਨਿ ਕਰਿ ਤਰਕ ਕਰਤਿ ਸੋ ਬੋਲਾ।

'ਐਸੋ ਬਾਕ ਨ ਕਹੀਐ ਹੌਲਾ।
ਤੀਨ ਲੋਕ ਪਤਿ ਗੁਰ ਵਿਦਮਾਨੋ।
ਸਿੱਖਜਨ ਕੋ ਤੁਮ ਗੁਰੂ ਬਖਾਨੋ ॥੧੪॥
ਕਹਨਿ ਹਜ਼ੂਰ ਨ ਇਹੁ ਅਧਿਕਾਰਾ।
ਉਚਰਨਿ ਕੀਜੈ ਰਿਦੈ ਬਿਚਾਰਾ[1]।'

[1]ਰਿਦੇ ਵਿਚ ਵਿਚਾਰ ਕੇ ਕਹੋ।

ਸੁਨਿ ਸੱਯਦ ਤੂਸ਼ਨ ਹੁਇ ਰਹਜੋ।
ਸ੍ਰੀ ਸਤਿਗੁਰ ਤਿਸ ਕੋ[1] ਮਨ ਲਹਜੋ ॥੧੫॥

[1]ਭਾਵ ਦਰੋਗੇ ਦਾ।

'ਆਲਮ ਸਿੰਘ! ਨ ਹਟਕ ਪ੍ਰਬੀਨਾ।
ਨੰਦ ਲਾਲ ਕੋ ਗੁਰ ਪਦ ਦੀਨਾ।
ਮੈਂ ਬਖਸ਼ੀਸ਼ ਕੀਨਿ ਇਸ ਤਾਈਂ।
ਆਇ ਬਨੈ ਸਿਖ, ਸੋ ਸੁਖ ਪਾਈ ॥੧੬॥
ਨੰਦਲਾਲ ਨੇ ਮੋ ਕਉ ਜਾਨਜੋਂ।
ਮੇਰੋ ਭਲੋ ਸਰੂਪ ਪਛਾਨਜੋਂ।
ਯਾਂ ਤੇ ਇਸ ਕੋ ਗੁਰ ਪਦ[1] ਹੋਵਾ।

[1]ਗੁਰਮੁਖ ਪਦ ਅਰਥਾਤ ਮੁਰਸ਼ਿਦ ਹੋਣ ਦਾ ਰੁਤਬਾ ਇਸ ਦਾ ਭਾਵ ਹੈ, 'ਗੁਰ ਅਵਤਾਰ' ਤੋਂ ਭਾਵ ਨਹੀਂ ਹੈ, ਜਿਵੇਂ ਪਹਿਲੇ ਸਤਿਗੁਰ ਮੰਜੀਆਂ ਬਖਸ਼ਦੇ ਸਨ ਜੋ ਗੁਰਗਾਦੀ ਦੇ ਤਾਬਿਆ ਹੁੰਦੇ ਸਨ ਤਿਵੇਂ ਇਹ ਪਦ ਹੈ।

ਭਗਤਿ ਗਜਾਨ ਕੋ ਰਸ ਇਨ ਜੋਵਾ' ॥੧੭॥
ਸਤਿਗੁਰ ਮੇਹਰ ਨਦਰ ਕੀ ਧਾਰੇ।
ਅਨਿਕ ਗੁਰੂ ਕਰਿ ਜਗ ਬਿਸਤਾਰੇ[1]।

[1]ਗੁਰੂ ਜੀ (ਜਿਨ੍ਹਾਂ ਪਰ) ਮਿਹਰ ਦੀ ਨਿਗਾਹ ਧਾਰਨ ਅਨੇਕਾਂ ਗੁਰੂ (ਗੁਰਮੁਖ) ਕਰਕੇ ਜਗਤ ਵਿਚ ਫੈਲਾ ਦੇਣ।

ਆਲਮ ਸਿੰਘ ਸੋਂ ਕਰਜੋ ਬਖਾਨ।
'ਮੀਰ ਸੁ ਬਡੇ ਮਰਾਤਬ ਦਾਨ[1] ॥੧੮॥

[1]ਇਹ ਦਰੋਗ਼ਾ ਜੀ) ਮੀਰ (= ਸੱਯਦ ਹਨ ਤੇ) ਵੱਡੇ ਰੁਤਬੇ ਵਾਲੇ (ਫਕੀਰ) ਹਨ।

[1]ਪ੍ਰੇਮੀ ਮਗ ਖ਼ੁਦਾਇ ਕੋ ਅਹੈ।

[1]ਹਾਂ) ਰੱਬ ਦੇ ਰਸਤੇ ਦਾ ਪ੍ਰੇਮੀ ਹੈ ਤੇ ਨੰਦ ਲਾਲ ਤੋਂ ਸਿਖਿਆ ਲੈਂਦਾ ਹੈ, (ਫਿਰ ਦੁਨੀਆਂ ਵਿਚ) ਮੀਰ (ਦਰੋਗ਼ਾ ਹੈ, ਇਹ) ਸੁਜਾਨ ਹੈ ਤੇ ਮਰਤਬੇ ਵਾਲਾ ਹੈ, ਪਾਤਸ਼ਾਹ ਦੇ ਬੜਾ ਨੇੜੇ ਰਹਿਣ ਵਾਲਾ ਹੈ। ਭਾਵ ਦੀਨ ਤੇ ਦੁਨੀਆਂ ਵਿਚ ਸਤਿਕਾਰ ਜੋਗ ਹੈ [ਮੀਰ = ਸਰਦਾਰ। ਹਾਕਮ। ਸੱਯਦਾਂ ਦਾ ਖਿਤਾਬ। ਮਰਤਾਬ ਦਾਨ = ਸ਼ਰੀਅਤ, ਤ੍ਰੀਕਤ, ਮਾਰਫਤ, ਹਕੀਕਤ ਚੌਹਾਂ

ਦੀ ਸਮਝ ਵਾਲਾ, ਜੋ ਹਕ਼ੀਕ਼ਤ ਵਿਚ ਜਾ ਟਿਕੇ।

ਨੰਦ ਲਾਲ ਤੇ ਸਿੱਖਜਾ ਲਹੈ।
ਮੀਰ ਮਰਾਤਬਦਾਨ ਸੁਜਾਨਾ।
ਪਾਤਸ਼ਾਹਿ ਕੇ ਨਿਕਟ ਮਹਾਨਾ[੪] ॥੧੯॥
ਤੂੰ ਮੁਖ ਮੋਟੀ ਬਾਤ ਪ੍ਰਕਾਸ਼।
ਖਰੋ ਕਰਤਿ ਹੈਂ ਹਾਸ ਬਿਲਾਸ।'
ਇਮ ਕਹਿ ਗੁਰੂ ਕ੍ਰਿਪਾ ਬਹੁ ਕਰੀ।
ਪ੍ਰੇਮਾ ਭਗਤਿ ਰਿਦੈ ਤਿਸ ਧਰੀ ॥੨੦॥
ਭਯੋ ਨਿਹਾਲ ਪਾਇ ਗੁਰ ਕਰੁਨਾ।
ਸੰਕਟ ਹਰਜੋ ਜਨਮ ਅਰੁ ਮਰਨਾ।
ਨੰਦਲਾਲ ਗੁਰ ਕੇ ਢਿਗ ਰਹੈ।
ਬ੍ਰਹਮਗਜਾਨ ਮਹਿਂ ਨਿਸ਼ਚੈ ਲਹੈ ॥੨੧॥
ਧਨ ਅਪਨੋ ਸੰਤਨਿ ਕੋ ਦੇਵੈ।
ਗੁਰ ਸਿੱਖਨ ਕੋ ਹਿਤ ਕਰਿ ਸੇਵੈ।
ਬਿਦਾ ਹੋਇ ਕਬਿ ਘਰ ਕੋ ਜਾਇ।
ਧਰਤ ਧਜਾਨ ਉਰ ਬਿਖੈ ਬਸਾਇ[1] ॥੨੨॥

[1]ਰਿਦੇ ਵਿਚ ਵਸਾ ਕੇ ਧਿਆਨ।

ਬਹੁਰ ਨਿਕਟ ਰਹਿਬੇ ਕੋ ਆਵੈ।
ਦਰਬ ਬਿਸਾਲ ਅਕੋਰ ਚਢਾਵੈ।
ਇਸੇ ਬਹਾਦਰ ਸ਼ਾਹ ਚਿਤਾਰੈ।
ਬਡਾ ਵਲੀ[1†] ਬਹੁ ਸਤੁਤਿ ਉਚਾਰੇ ॥੨੩॥

[1]ਰੱਬ ਦੇ ਨਿਕਟ ਵਰਤੀ, ਸੰਤ [ਅ਼:, ਵਲੀ]।
[†]ਪਾ:-ਬਲੀ।

ਇਸ ਤੇ ਸੁਨਿ ਕਰਿ ਕੈ ਉਪਦੇਸ਼।
ਗੁਰ ਕੀ ਮਹਿੰਮਾ ਲਖਹਿ ਵਿਸੇਸ਼।
ਮਹਾਂ ਸ਼ਰੀਯਨ[1] ਤੇ ਡਰਪਾਵੈ।
ਪਦਰ ਤ੍ਰਾਸ[1] ਕੋ ਰਿਦੈ ਬਸਾਵੈ ॥੨੪॥
ਨਹਿਂ ਮਿਲਿ ਸਕਹਿ ਜਾਨਿ ਇਸ ਕਾਰਨ[1]।
ਰਿਦੈ ਲਖਹਿ -ਗੁਰ ਕਰਹਿਂ ਉਧਾਰਨ-।
ਬੀਚ ਅਨੰਦਪੁਰ ਬਡੇ ਅਨੰਦ।

[1]ਸ਼ਰਾ ਵਿਚ ਜੋ ਬੜੇ ਹਠ ਧਾਰੀ ਹੋਣ।
[1]ਪਿਉ ਦੇ ਡਰ ਨੂੰ।
[1]ਇਸ ਕਾਰਨ ਨੂੰ ਜਾਣਕੇ ਮਿਲ ਨਹੀਂ ਸਕਦਾ।

ਮਿਲੇ ਆਨਿ ਗਨ ਸਿੱਖ ਬਿਲੰਦ
॥੨੫॥
ਸਭਿ ਡੇਰਨਿ ਮਹਿਂ[1] ਲੰਗਰ ਹੋਇ।
ਭੂਖਾ ਰਹਨਿ ਨ ਪਾਵੈ ਕੋਇ।
ਭਈ ਗੁਰੂ ਢਿਗ ਇਕ ਦਿਨ ਚਰਚਾ।
ਹਿਤ ਦੇਗਨਿ ਕੇ ਸਭਿ ਧਨ ਖਰਚਾ
॥੨੬॥
ਨਿਜ ਨਿਜ ਡੇਰੇ ਸਗਰੇ ਕਰਿਹੀਂ।
ਭਾਉ ਭਗਤਿ ਕੋ ਨੀਕੇ ਧਰਿਹੀਂ।
ਭਲੇ ਭਲੇ ਸਿਖ ਕਰਹਿਂ ਬਖਾਨ।
'ਗੁਰ ਜੀ ਲੰਗਰ ਹੋਹਿ ਮਹਾਨ'
॥੨੭॥
ਕਲਗ਼ੀਧਰ ਕਹਿਂ 'ਕਰਹਿਂ ਸੁ ਆਛੇ।'
ਤਊ ਆਪ ਦੇਖੈਂ ਉਰ ਬਾਂਛੇ।
ਬੀਤ ਗਏ ਕੇਤਿਕ ਦਿਨ ਪਾਛੇ।
ਅਪਰ ਬੇਸ ਨਿਜ ਤਨ ਮੈਂ ਕਾਛੇ[1]
॥੨੮॥
ਜਿਸ ਤੇ ਜਾਨ ਸਕਹਿ ਨਹਿਂ ਕੋਏ।
ਇਸ ਪ੍ਰਕਾਰ ਕੇ ਸ੍ਰੀ ਪ੍ਰਭੁ ਹੋਏ।
ਸਿੱਖਜਨ ਕੇ ਡੇਰੇ ਜਬਿ ਗਏ।
'ਦਿਉ ਅਹਾਰ ਮੋ ਕਉ ਛੁਧ ਭਏ'
॥੨੯॥
'ਕਿਤਿਕ ਕਾਲ ਮਹਿਂ ਹੋਵਹਿ ਤਯਾਰ।
ਬੈਠਹੁ ਬਨਿ ਹੈ ਲੇਹੁ ਅਹਾਰ।'
ਅਪਰ ਸਿੱਖ ਕੇ ਪਹੁੰਚੇ ਜਾਇ।
ਜਾਚਯੋ ਅਪਨੀ ਛੁਧਾ ਜਨਾਇ ॥੩੦॥
ਬੋਲਯੋ 'ਸੂਪ ਹੋਨਿ ਕੀ ਦੇਰ[1]।
ਭੋਜਨ ਲੇਹੁ ਆਨ ਕਰਿ ਫੇਰ।'
ਤਿਸ ਤੇ ਸੁਨਿ ਤੀਸਰ ਕੇ ਗਏ।
'ਦਿਹੁ ਅਹਾਰ ਕੋ' ਜਾਚਤਿ ਭਏ
॥੩੧॥

[1]ਭਾਵ ਸਿੱਖਾਂ ਦੇ ਡੇਰਿਆਂ ਵਿੱਚ।

[1]ਪਹਿਨ ਕੇ।

[1]ਕੁਝਕੁ ਦੇਰ ਹੈ ਸਲੂਣੇ ਵਿਚ ਯਾ ਰਸੋਈ ਵਿਚ।

ਸੋ ਕਹਿ 'ਪਢਨੋ ਰਹਿਓ ਅਨੰਦ।
ਲੀਜਹਿ ਫੇਰ ਠਹਿਰ ਇਕ ਬਿੰਦ[1]।'
ਪੁਨ ਤਿਸ ਤੇ ਆਗੇ ਚਲਿ ਖਰੇ।
ਤਿਸੀ ਪ੍ਰਕਾਰ ਜਾਚਿਬੋ ਕਰੇ ॥੩੨॥
ਕਹ੍ਯੋ 'ਬੈਠਿ ਸੰਗਤਿ ਨਹਿਂ ਆਈ।
ਮਿਲਹਿਂ ਸਕਲ ਪੁਨ ਲੀਜੋ ਖਾਈ।'
ਫਿਰੇ ਬਹੁਤ ਥਲ ਹਾਥ ਨ ਆਯੋ।
ਡੋਲਤਿ ਘਰ ਘਰ ਗੁਰ ਅਕੁਲਾਯੋ ॥੩੩॥
ਉਪਜ੍ਯੋ ਕ੍ਰੋਧ† ਜੁ ਫਿਰੇ ਬਿਸਾਲ।
ਚਲਿ ਆਏ ਪੁਨ ਜਹਿਂ ਨੰਦਲਾਲ।
ਸਿੱਖਜ ਸਰੂਪ ਦੇਖਿ ਕਰਿ ਭਾਈ।
ਨਿਕਟ ਹੋਇ ਕਰਿ ਗ੍ਰੀਵ ਨਿਵਾਈ ॥੩੪॥
ਬੂਝ੍ਯੋ 'ਕਿਸ ਕਾਰਜ ਕੋ ਆਏ?'
ਗੁਰ ਬਚ ਕਹ੍ਯੋ 'ਛੁਧਾ ਅਕੁਲਾਏ।'
ਸੁਨਤਿ ਗਯੋ ਲੰਗਰ ਮੈਂ ਧਾਇ।
ਭੋਜਨ ਮਾਤ੍ਰ[1] ਸੁ ਲੀਨਿ ਉਚਾਇ ॥੩੫॥
ਗੁੰਧ੍ਯੋ ਆਟਾ ਭੀਗੀ ਦਾਲ।
ਲੋਨ ਘੀਯ ਲੇ ਸਮਧਾ ਨਾਲ।
ਆਨਿ ਸਿੱਖ ਕੇ ਆਗੇ ਧਰੀ।
ਬਹੁਰ ਖਰੇ ਹੁਇ ਬਿਨਤੀ ਕਰੀ ॥੩੬॥
'ਲੇਹੁ ਅਬੈ ਇਹ ਹਾਜ਼ਰ ਅਹੈ।
ਅਪਰ ਤ੍ਯਾਰ ਹੋਵਤਿ ਜੇ ਬਹੈ[1]।
ਅਭਿਲਾਖਤਿ ਕੀਜਹਿ ਤਜਿ ਖੇਦ[1]।'
ਹਟੇ ਹਰਖ ਧਰਿ ਗੁਰੂ ਅਭੇਦ[1] ॥੩੭॥

[1]ਥੋੜਾ ਜਿਹਾ, ਬਿੰਦ ਭਰ।

†ਇਹ ਜੋ ਸਾਂਗ ਹੈ ਇਸ ਵੇਲੇ ਗੁੱਸਾ ਕਰਨਾ ਉਸ ਸਾਂਗ ਦਾ ਧਰਮ ਹੈ। ਇਹ ਗਲ ਅੰਕ ੪੧ ਤੋਂ ਸਹੀ ਹੋ ਜਾਂਦੀ ਹੈ।

[1]ਛਕਣੇ ਜੋਗਾ ਭੋਜਨ।

[1]ਜੇ ਬੈਠ ਜਾਓ ਤਾਂ।

[1]ਜੋ ਚੰਗਾ ਲਗੇ ਸੋ ਕਰ ਲਓ ਜੇ ਖੇਦ ਨ ਰਹੇ, ਭਾਵ ਜੇ ਹਾਜ਼ਰ ਲੈਣਾ ਹੈ ਤਾਂ ਭਿੱਜੀ ਹੋਈ ਦਾਲ, ਗੁੱਧਾ ਆਟਾ ਆਦਿਕ ਹਾਜ਼ਰ ਹਨ ਪਰ ਜੇ ਬੈਠ ਸਕਦੇ ਹੋ ਤਾਂ ਤਿਆਰ ਭੋਜਨ ਲੈ ਲੈਣਾ, ਜਿਸ ਗਲ ਵਿਚ ਖੇਦ ਨਾ ਹੋਵੇ ਸੋ ਕਰ ਲਓ।

[1]ਜਿਨ੍ਹਾਂ ਦਾ ਭੇਦ ਨਾ ਪਾਇਆ ਜਾ ਸਕੇ।

ਸੋ ਲੇ ਕਰਿ ਨਿਜ ਨਿਕਟ ਰਖਾਏ।
ਸੋ ਸਰੂਪ ਸਤਿਗੁਰ ਪਲਟਾਏ।
ਪਹਿਰੇ ਭੂਖਨ ਬਸਤ੍ਰ ਬਿਸਾਲ।
ਸਭਾ ਆਨਿ ਬੈਠੇ ਤਿਸ ਕਾਲ ॥੩੮॥
ਪੁਨ ਚਰਚਾ ਬਿਚ ਸਭਾ ਚਲਾਈ।
ਆਪ ਆਪਨੀ ਦੇਗ਼ ਬਤਾਈ।
'ਇਤੋ ਅੰਨ ਲੰਗਰ ਹੁਇ ਤਯਾਰ।
ਸਿਖ ਸੰਗਤਿ ਸਭਿ ਕਰਹਿਂ ਅਹਾਰ' ॥੩੯॥
ਸੁਨਿ ਕਲ਼ਗੀਧਰ ਸਭਿ ਬਿਦਤਾਈ।
'ਬਿਚਰੇ ਹਮ ਡੇਰਨਿ ਸਮੁਦਾਈ।
ਕਿਨਹੁਂ ਕਹਜੋ ਕੁਛ ਦੇਰ ਸੁਨਾਵੈ[1]।
ਅੰਨ ਸਿੱਧ ਨਹਿਂ[1], ਅਨਤਹਿ ਲਯਾਵੈ[2] ॥੪੦॥
ਸਭਿ ਸਿੱਖਨ ਕੇ ਛੁਧਾ ਜਨਾਈ।
ਕਿਸ ਕੇ ਬੈਠਿ ਨ ਕੁਛ ਮੁਖ ਪਾਈ।
ਪੁਨ ਹਮ ਨੰਦ ਲਾਲ ਕੇ ਗਏ।
ਛੁਧਾ ਬਿਸਾਲ ਜਨਾਵਤਿ ਭਏ ॥੪੧॥
ਸੁਨਤਿ ਪੇਮ ਕਰਿ ਲੰਗਰ ਗਯੋ।
ਤਹਿਂ ਤੇ ਆਨਿ ਦੇਤਿ ਇਹ ਭਯੋ।'
ਸਭਿ ਸਿੱਖਨ ਕੋ ਸੋ ਦਿਖਲਾਯੋ।
'ਇਹੁ ਜੋ ਅੰਨ ਜਾਚ ਕਰਿ ਲਯਾਯੋ ॥੪੨॥
ਨੰਦਲਾਲ ਭਾ ਹਮਰੋ ਦਾਤਾ।
ਭਗਤਿ ਭਾਉ ਸੰਤਨ ਮਨ ਰਾਤਾ।
ਛੁਧਿਤਿ ਨ ਦੇਖ ਸਕਹਿ ਚਿਰਭਾਰੋ[1]।
ਦੇਗ਼ ਕਰਤਿ ਸੋਈ ਮਮ ਪਯਾਰੋ ॥੪੩॥
ਸਿਖ ਕੋ ਦੇਖਹਿ ਛੁਧਾ ਬਿਸਾਲਾ।
ਤਿਸਹਿ ਬਤਾਵਹਿ ਨਹਿਂ ਚਿਰਕਾਲਾ[1]।
ਜਯੋਂ ਕਯੋਂ ਕਰਿ ਪੋਖਨ ਕੋ ਕਰੈ।
ਸੋ ਸਿਖ ਮੋਹਿ ਪ੍ਰਸੰਨਤਾ ਧਰੈ ॥੪੪॥
ਅੰਨ ਦਾਨ ਸਮ ਨਾਂਹਿਨ ਅੰਨ[1]।

[1]ਕਿਸੇ ਨੇ ਕਹਿਕੇ ਕੁਛ ਦੇਰ ਸੁਣਾਈ।

[1]ਪੱਕਾ ਯਾ ਤਿਆਰ ਨਹੀਂ। [2]ਹੋਰ ਥਾਂ ਤੋਂ ਲੈ ਲਓ। (ਅ) (ਅਸਾਂ ਸੋਚਿਆ ਕਿ) ਹੋਰ ਥੋਂ ਲਿਆਈਏ।

[1]ਬਹੁਤਾ ਚਿਰ।

[1]ਤਿਸ ਨੂੰ ਭੋਜਨ ਤਿਆਰੀ ਵਿਚ ਦੇਰੀ ਨਾ ਦੱਸੇ।

[1]ਹੋਰ (ਦਾਨ) ਨਹੀਂ।

ਛੁਧਿਤ ਪਿਖਤਿ ਹੀ ਦੇ ਨਰ ਧੰਨ।
ਅੰਨਦਾਨ ਨਹਿਂ ਸਮੋ ਬਿਚਾਰੈ।
ਰੈਨ ਕਿਧੌਂ ਦਿਨ ਸੰਝ ਸਕਾਰੈ ॥੪੫॥
ਪੂੰਨਜੋ ਦਰਸ ਆਦਿ ਜੇ ਪਰਬ।
ਨਹਿਂਨ ਪ੍ਰਤੀਖਹਿ ਤਜਾਗਹਿ ਸਰਬ।
ਪਾਤ੍ਰ ਅਪਾਤ੍ਰ ਨ ਹੇਰਤਿ ਕੋਇ।
ਊਚ ਨੀਚ ਕੈਸੋ ਨਰ ਹੋਇ ॥੪੬॥
ਦੇਖਤਿ ਛੁਧਿਤਿ ਅੰਨ ਕੌ ਦੇਯ।
ਸਕਲ ਦਾਨ ਤੇ ਫਲ ਅਧਿਕੇਯ।
ਮਮ ਸਿਖ ਪਿਜਾਰੋ ਦੇਗ਼[1] ਜੁ ਕਰੈ।
ਛੁਧਤਿ ਨਰਨ ਕੀ ਛੁਧਾ ਸੁ ਹਰੈ
॥੪੭॥
ਸਭਿ ਦਾਨਨ ਤੇ ਉੱਤਮ ਦਾਨ।
ਜਿਸ ਕੇ ਦਿਏ ਬਚਤਿ ਹੈਂ ਪ੍ਰਾਨ।
ਯਾਂ ਤੇ ਇਸ ਸਮਾਨ ਨਹਿਂ ਆਨ।
ਲੇਹੁ ਮਹਾਂ ਫਲ ਸਿੱਖ ਸੁਜਾਨ' ॥੪੮॥
ਸ੍ਰੀ ਮੁਖ ਤੇ ਮਹਿੰਮਾ ਸੁਨਿ ਐਸੇ।
ਭਏ ਸੁਚੇਤ ਸਿੱਖ ਜੇ ਬੈਸੇ।
ਭਾਉਭਗਤਿ ਕੋ ਹਿਰਦੈ ਧਾਰਾ।
ਚਹਿਂ ਪ੍ਰਸੰਨਤਾ ਗੁਰੂ ਉਦਾਰਾ ॥੪੯॥
ਦੇਗ਼ ਬਿਖੈ ਜਬਿ ਕੋ ਚਲਿ ਆਵੈ।
ਬਿਨਾ ਦੇਰ ਤਤਕਾਲ ਛਕਾਵੈਂ।
ਛੁਧਤਿ ਨ ਰਹਹਿ ਪਰਨ ਕੋ ਧਾਰਾ[1]।
ਮਹਾਂ ਦਾਨ ਕੋ ਸੁਫਲ ਬਿਚਾਲਾ ॥੫੦॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਲੰਗਰ' ਪ੍ਰਸੰਗ ਬਰਨਨੰ ਨਾਮ ਖਟ ਬਿੰਸਤੀ ਅੰਸੂ ॥੨੬॥

[1]ਲੰਗਰ।

[1]ਨੇਮ ਧਾਰਿਆ।

## ੨੭. [ਭਾਈ ਨੰਦਲਾਲ ਜੀ। ਹੋਲੀ]

੨੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੮

ਦੋਹਰਾ:

ਗਈ ਸੀਤ ਰੁਤ ਜਗਤ ਤੇ, ਆਯੋ ਫਾਗਨ ਮਾਸ।
ਹੋਤਿ ਹਰਖ ਨਾਰੀ ਨਰਨਿ, ਕਰਤੇ ਹਾਸ ਬਿਲਾਸ ॥੧॥

ਸੈਯਾ:

ਦੇਖਿ ਅਜਾਇਬ ਕੋ ਰੁਤ ਫਾਗਨ
ਸਾਹਿਬ ਆਇਸੁ ਆਪ ਉਚਾਰੀ।
ਕੋਸ਼ਪ ਕੋ ਬੁਲਵਾਇ ਹਦੂਰ ਕਹ੍ਯੋ
'ਸਭਿ ਕੀਜੀਐ ਫਾਗ[1] ਕੀ ਤਯਾਰੀ।' [1]ਹੋਲੀ।
ਔਰ ਕਹ੍ਯੋ ਸਭਿ ਸਿੱਖਨ ਸੰਗ
'ਜਥਾ ਸ਼ਕਤੀ ਕਰਿ ਸੌਜਨਿ ਸਾਰੀ[1]। [1]ਸਾਰੀ ਸਮੱਗ੍ਰੀ (ਇਕੱਠੀ) ਕਰੋ।
ਲਾਲ ਗੁਲਾਲ ਬਿਸਾਲ ਅੰਬੀਰਨਿ,
ਰੰਗ ਨਿਕਾਰ ਅਨੇਕ ਪ੍ਰਕਾਰੀ' ॥੨॥
ਰੰਗ ਪਤੰਗ ਸੁਰੰਗ ਕਿਯੋ ਬਹੁ,
ਕਿੰਸਕ ਫੂਲਨਿ ਪੀਤ ਨਿਕਾਰਾ[1]। [1]ਵਕਮ ਵਿੱਚੋਂ ਸੁਹਣਾ (ਲਾਲ) ਰੰਗ ਤਿਆਰ ਕੀਤਾ ਤੇ ਕੇਸੂ ਫੁਲਾਂ ਨੂੰ (ਭਿਉਂਕੇ) ਵਿਚੋਂ ਪੀਲਾ ਰੰਗ ਕੱਢਿਆ।
ਡਾਰਿ ਮਹਾਂ ਖੁਸ਼ਬੋਇ ਮਝਾਰ,
ਪਰੈ ਜਬਿ ਚੀਰ, ਉਠੈ ਮਹਿਕਾਰਾ।
ਸਿੱਖਜਨਿ ਕੀਨਿ ਮਹਾਂ ਧਨ ਦੇ ਕਰਿ
ਆਪਨੇ ਆਪਨੇ ਥਾਨ ਸੁਧਾਰਾ।
'ਆਪ ਗੁਰੂ ਅਬਿ ਕੇ[1] ਅਨੁਰਾਗਤਿ [1]ਐਤਕਾਂ।
ਖੇਲਹਿੰਗੇ ਸੁਭ ਫ਼ਾਗ ਉਦਾਰਾ' ॥੩॥
ਬ੍ਰਿੰਦ ਭਏ ਸਿਖ ਸੰਗਤਿ ਆਇ
ਅਨੰਦ ਬਿਲੰਦ ਗੁਰੂ ਦਰਬਾਰਾ।
ਲੰਗਰ ਹੋਤਿ ਅਤੋਟ ਜਹਾਂ ਕਹਿਂ
ਜੋ ਜਿਹ ਚਾਹਤਿ ਖਾਇ ਅਹਾਰਾ।
ਭੂਰ ਮਿਲੇ ਚਹੁੰ ਕੋਦ ਤੇ ਮੋਦਤਿ
ਆਵਤਿ ਹੈਂ ਮਿਲਿ ਟੋਲ ਹਜ਼ਾਰਾ।
ਭੀਰ ਭਈ ਭਰਪੂਰ ਭਯੋ ਪੁਰਿ
ਭਾਉ ਭਰੇ ਭਲ ਭਾਗ ਲਿਲਾਰਾ ॥੪॥
ਤਾਲ, ਰਬਾਬ, ਪਖਾਵਜ ਕੇ ਬਹੁ

ਬਾਦਤਿ ਬਾਜਤਿ ਹੈਂ ਧੁਨਿ ਭਾਰੀ।
ਗਾਵਤਿ ਰਾਗਨਿ ਰਾਗਨੀ ਕੋ ਜਨ
ਆਇ ਖਰੇ ਨਿਜ ਮੂਰਤ ਧਾਰੀ।
ਜਸੋਂ ਸੁਰਲੋਕ ਬਿਖੈ ਸੁਰ ਮੋਦਤਿ
ਆਪਸ ਮੈਂ ਮਿਲਿ ਕੈ ਹਿਤਕਾਰੀ।
ਤਸੋਂ ਸਿਖ ਸੰਗਤਿ ਪੰਕਤਿ ਕੋ ਕਰਿ,
ਹੇਰਿ ਗੁਰੂ ਹਰਖੈਂ ਉਰ ਭਾਰੀ ॥੫॥
ਬਾਜਤਿ ਹੈਂ ਸਿੰਘ ਪੌਰ ਕੇ ਠੌਰਨਿ,
ਨੌਬਤ ਸ਼੍ਰੌਨ ਅਨੰਦ ਉਪਾਵੈਂ।
ਝੰਡੇ ਉਚੇਰੇ ਖਰੇ ਬਹੁ ਝੂਲਤਿ,
ਧੌਂਸੇ ਧੁੰਕਾਰਤਿ ਨਾਦ ਉਠਾਵੈਂ।
ਹੋਤਿ ਉਛਾਹ ਜਹਾਂ ਕਹਿਂ ਡੋਲਤਿ
ਬੋਲਤਿ ਹੈਂ ਜੈਕਾਰ ਸੁਨਾਵੈਂ।
ਮੇਲ ਸਕੇਲ ਭਯੋ ਰੰਗ ਮੇਲਤਿ[1]
ਭੀਰ ਧਕੇਲਤਿ ਪੇਲਤਿ ਜਾਵੈਂ ॥੩॥
[1]ਫੇਟਨ ਕੋ ਭਰਿ ਕੈ ਸਭਿ ਆਪ
ਅੰਬੀਰ ਗੁਲਾਲ ਕੋ ਡਾਰਤਿ ਹੈਂ[1]।
ਹਾਥਨਿ ਮੈਂ ਪਿਚਕਾਰੀ ਭਰੇ
ਬਹੁ ਊਪਰ ਗੇਰ ਨ੍ਹਵਾਲਤਿ ਹੈਂ[1]।
ਪੀਤ ਭਏ, ਬਹੁ[1] ਅੰਬਰ ਲਾਲ
ਬਿਸਾਲ ਸੁ ਬੇਗ ਤੇ ਚਾਲਤਿ ਹੈਂ।
ਏਕ ਨਿਹਾਲਤਿ ਹੈਂ[1] ਇਕ ਭਾਲਤਿ[2],
ਏਕ ਸੰਭਾਲ ਉਤਾਲਤਿ ਹੈਂ[1] ॥੭॥

ਕਬਿੱਤ:

ਸ੍ਰੀ ਗੁਬਿੰਦ ਸਿੰਘ ਕਰਿ ਹੋਰੀ ਕੋ ਬਿਲੰਦ

[1]ਮੇਲਾ ਇਕੱਠਾ ਹੋਇਆ ਤੇ ਰੰਗ ਪਾਉਂਦੇ ਹਨ।

[1]ਭਾਵ ਲੱਕ ਨਾਲ ਬੱਧੇ ਝੋਲੇ ਨੂੰ ਗੁਲਾਲ ਨਾਲ ਭਰਕੇ ਉਸ ਵਿੱਚੋਂ ਮੁੱਠਾਂ ਭਰ ਭਰਕੇ ਦੂਜਿਆਂ ਤੇ ਪਾਉਂਦੇ ਹਨ। [ਹਿੰਦੀ, ਫੇਂਟ = ਲੱਕ ਦਾ ਘੇਰਾ]। ਜਿਨ੍ਹਾਂ ਨੇ ਗੁਲਾਲ ਉਡਦੇ ਖਾਲਸੇ ਦੇ ਦੀਵਾਨਾਂ ਵਿਚ ਨਵੀਨ ਅਕਾਲੀ ਅੰਦੋਲਨ ਤੋਂ ਪਹਿਲਾਂ ਵੇਖੇ ਹਨ, ਉਹਨਾਂ ਨੂੰ ਯਾਦ ਹੋਊ, ਲੱਕ ਅਗੇ ਝੋਲਾ ਗੁਲਾਲ ਭਰਿਆ ਬੰਨ੍ਹਕੇ ਉਸ ਵਿਚੋਂ ਮੁੱਠਾਂ ਭਰ ਭਰ ਉਡਾਉਂਦੇ ਹੁੰਦੇ ਸਨ। ਉਸ ਨੂੰ ਫੇਂਟ ਯਾ ਫੇਂਟਾ ਕਹਿੰਦੇ ਸਨ। (ਅ) ਫੈਂਟਾ ਸਿਰ ਤੇ ਬੰਨ੍ਹੇ ਜਾਣ ਵਾਲੇ ਛੋਟੇ ਦੁਪੱਟੇ ਨੂੰ ਭੀ ਕਹਿੰਦੇ ਹਨ।

[1]ਮਾਨੋ) ਸ਼ਨਾਨ ਕਰਾ ਦਿੰਦੇ ਹਨ।

[1]ਤੇ ਬਹੁਤਿਆਂ ਦੇ।

[1]ਦੇਖਦੇ ਹਨ। [2]ਇਕ ਢੂੰਡਦੇ ਹਨ।

[1]ਛੇਤੀ ਨਾਲ ਸੰਭਾਲਦੇ ਹਨ।

ਸਾਜ
ਹਾਥ ਪਿਚਕਾਰੀ ਸਭਿਹੂੰਨ ਭਰਿ
ਲੀਨਿਓਂ।
ਭਲੇ ਭਲੇ ਸਿੱਖ ਆਇ ਧਾਰਤਿ ਭਗਤਿ
ਭਾਇ
ਪ੍ਰਿਥਮ ਗੁਰੂ ਕੇ ਪਾਇ ਬੰਦਨਾ ਕੋ
ਕੀਨਿਓ।
ਉਡਜੋ ਏਕ ਬਾਰ ਹੀ ਗੁਲਾਲ ਲਾਲ ਘਟਾ
ਮਾਨੋ
ਰੰਗਨਿ ਕੀ ਬੂੰਦ ਬਰਖਤਿ ਇਮ
ਚੀਨਿਓ।
ਰੰਗਦਾਰੁ ਅੰਬਰ ਕੈ ਰੰਗਦਾਰ ਅੰਬਰ ਕੈ
ਮੂਠ ਭਰਿ ਮਾਰੈਂ, ਰੰਗ ਡਾਰਤਿ
ਨਵੀਨਿਓਂ[1†] ॥੮॥

[1]ਮੁੱਠਾਂ ਭਰਕੇ ਮਾਰਦੇ ਹਨ (ਗੁਲਾਲ ਜਿਸ ਨਾਲ) ਅਕਾਸ਼ ਬੀ ਰੰਗਦਾਰ ਹੋ ਗਿਆ ਤੇ ਰੰਗ ਪਾਉਂਦੇ ਹਨ ਨਵਾਂ (ਪਿਚਕਾਰੀ ਨਾਲ ਜਿਸ) ਨਾਲ ਕਪੜੇ ਰੰਗੇ ਜਾ ਰਹੇ ਹਨ। ਇਹੋ ਅਰਥ ਪਿਛਲੀ ਤੁਕ ਨੂੰ ਭੀ ਸਫਲ ਕਰਦਾ ਹੈ ਕਿ ਲਾਲ ਘਟਾ ਗੁਲਾਲ ਦੀ ਉਠੀ ਹੈ ਤੇ ਵਿਚ ਰੰਗ ਦੀਆਂ ਬੂੰਦਾਂ ਪੈ ਰਹੀਆਂ ਹਨ [‘ਨਵਾਂ ਰੰਗ’ ਪੰਜਾਬੀ ਮੁਹਾਵਰੇ ਵਿਚ ਸੂਹੇ ਰੰਗ ਨੂੰ ਕਹਿੰਦੇ ਹੁੰਦੇ ਸਨ]। [†]ਪਾ: ਰੰਗਦਾਰ ਅੰਬਰ ਕੈ ਮੂਠ ਭਰਿ ਮਾਰੈਂ ਰੰਗ ਡਾਰਤਿ ਨਵੀਨ ਹੈਂ ਸੁ ਚੀਰ ਸਭਿ ਭੀਨਿਓਂ।

**ਸ੍ਵੈਯਾ:**

ਬ੍ਰਿੰਦੁ ਗੁਲਾਲ ਅੰਬੀਰ ਉਡੈ,
ਗਹਿ ਕੇਸਰ ਕੀ ਗਿਰਵੈਂ[1] ਪਿਚਕਾਰੀ।
ਸੰਗਤਿ ਸ਼੍ਰੀ ਗੁਰ ਪੈ ਅਲਤਾ ਕਰ
ਕੋ ਡਰਿ ਡਾਰਤਿ[1] ਪੂਰਬ ਵਾਰੀ[2]।
ਆਪਸ ਮੈਂ ਪੁਨ ਗੇਰਤਿ ਹੈਂ
ਪਟ ਲਾਲ ਭਏ ਸਭਿ ਕੇ ਇਕਸਾਰੀ।
‘ਧੰਨ ਗੁਰੂ ਸਿਖ ਕੀਨਿ ਨਿਹਾਲ,
ਕ੍ਰਿਪਾਲ ਬਿਸਾਲ’ ਸੁਨਾਇ ਉਚਾਰੀ[1]
॥੯॥

[1]ਗਿਰਦੀਆਂ ਹਨ, ਭਾਵ ਮਾਰਦੇ ਹਨ।

[1]ਭਾਵ ਅਲਤੇ ਦੀ ਮੁੱਠ ਭਰਕੇ। [2]ਪਹਿਲੀ ਵਾਰ।

[1]ਸਿੱਖ) ਸੁਣਾ ਕੇ ਕਹਿੰਦੇ ਹਨ।

**ਕਬਿੱਤ:**

ਬਾਦਰ ਗੁਲਾਲ ਕੇ ਕਰਤਿ ਜਾਤਿ ਚਲੇ
ਗੁਰ,
ਸੰਗਤਿ ਮੈਂ ਧੂੰਮ ਪਈ -ਫਾਗ ਬਡੇ

ਖੇਲਤੇ-।
ਘੇਰਿ ਘੇਰਿ ਬਦਨ ਪੈ ਗੇਰਿ ਗੇਰਿ ਫੇਰ ਫੇਰ,
ਹੇਰਿ ਹੇਰਿ ਹਰਖਤਿ ਨੇਰੇ ਹੁਇ ਮੇਲਤੇ।
ਉਠੈ ਮਹਿਕਾਰ ਗੰਧ ਪਾਈ ਪੌਨ ਮੰਦਮੰਦ
ਸੀਤਲ ਬਹਿਤ ਸਿਖ ਅੰਗਨ ਮੈਂ ਝੇਲਤੇ[1]।
ਨਿਕਸੇ ਆਨੰਦ ਪੁਰ ਮਾਨਤਿ† ਅਨੰਦ ਬ੍ਰਿੰਦ,
ਤੀਰ ਸਤੁਦ੍ਰਵ ਕੇ ਗਏ ਹੈਂ ਰੇਲ ਪੇਲਤੇ[1] ॥੧੦॥
ਕੀਨੇ ਸਿਖ ਸੰਗਤਿ ਦੁਪਾਸ ਖਰੇ[1] ਆਪਸ ਮੈਂ
ਡਾਰਿ ਡਾਰਿ ਮੂਠ ਪਿਚਕਾਰੀ ਸੋਂ ਭਿਰਤਿ ਹੈਂ[1]।
ਬਿਦਨ ਸ਼ਮਸ਼ ਅਰੁ ਕੇਸਨਿ ਪੈ ਗਯੋ ਜਮ
ਰੰਗ ਕੀ ਫੁਹਾਰ ਫੇਰ ਊਪਰ ਢਰਤਿ ਹੈ।
ਹੋਤਿ ਨ ਚਿਨਾਰੀ ਇਕ ਸਾਰੀ ਸਭਿ ਹੋਇ ਗਏ,
ਰੌਰ ਕੋ ਮਚਾਵੈਂ ਦੌਰ ਠੌਰ ਨ ਟਰਤਿ ਹੈਂ।
ਬਿਸਦ ਬਰਨ ਕੇ ਬਸਨ, ਸੋ ਅਰੰਨ ਭਏ[1],
ਮਾਨੋ ਜੰਗ ਜੀਤ ਕੈ ਬਿਲਾਸਨਿ ਕਰਤਿ ਹੈਂ ॥੧੧॥

ਸ੍ਵੈਯਾ:
ਸ੍ਰੀ ਕਲਗੀਧਰ ਸੰਗਤਿ ਮੈਂ
ਸੁਰ ਬ੍ਰਿੰਦ ਜਥੋਂ ਇੰਦ੍ਰ ਬਿਰਾਜਤਿ ਹੈਂ।
ਜਾਦਵ ਮੈਂ ਜਿਮ ਸ੍ਰੀ ਘਨ ਸ਼ਜਾਮ
ਮਹਾਨ ਹੀ ਕੌਤਕ ਸਾਜਤਿ ਹੈਂ।
ਕੈ ਰਘੁਬੀਰ ਨਰੇਸ਼ਨਿ ਮੈਂ
ਮਿਲਿ ਮੋਦ ਮਹਾਂ ਉਪਰਾਜਤਿ ਹੈਂ।

[1]ਸਿੱਖਾਂ ਦੇ ਅੰਗਾਂ ਵਿਚ ਝੁੱਲ ਰਹੀ ਹੈ।
†ਪਾ:-ਆਰਤਿ।
[1]ਧੱਕਮਧੱਕੀ ਹੁੰਦੇ। (ਅ) ਖੇਡਦੇ ਖਾਡਦੇ।
[1]ਦੋ ਪਾਸੀ ਖੜੇ ਕੀਤੇ।
[1]ਭਿੜਦੇ ਹਨ।
[1]ਚਿੱਟੇ ਰੰਗਾਂ ਦੇ ਕਪੜੇ ਲਾਲ ਹੋ ਗਏ।

ਕੈ ਭਗਤੀ ਸੁਰਸੰਪਦਾ[1] ਕੇ ਜੁਤਿ
ਸ੍ਰੀ ਬ੍ਰਹਮਗਜਾਨ ਸੋਂ ਛਾਜਤਿ ਹੈਂ ॥੧੨॥

[1]ਦੈਵੀ ਗੁਣਾਂ ਸਹਿਤ।

ਸ੍ਰੀ ਗੁਰ ਗੋਬਿੰਦ ਸਿੰਘ ਬਿਲਾਸਤਿ
ਜੇ ਸਿਖ ਹੈਂ ਮਨ ਜੀਤ ਬਿਕਾਰੇ[1]।
ਤਾ ਮੁਖ ਪੈ ਨਿਜ ਹਾਥ ਗੁਲਾਲ ਲੇ,
ਲਾਲ ਬਿਸਾਲ ਕ੍ਰਿਪਾ ਕਰਿ ਡਾਰੇ।
ਦੀਸਤਿ ਦੰਤ ਜਥੋਂ ਹੀਰਨਿ ਪੰਤ[1]
ਸੁਭੈ ਮੁਸ਼ਕੰਤਿ ਸੁ ਸੰਤਨ ਪਜਾਰੇ।
ਪੰਕਜ ਪਾਂਖਰੀ ਆਂਖ ਪਿਖੈਂ ਜਿਤ,
ਹੋਤਿ ਨਿਹਾਲ ਕਲੂਖਨ ਟਾਰੇ ॥੧੩॥

[1]ਮਨ ਦੇ ਵਿਕਾਰਾਂ ਨੂੰ ਜਿੱਤਣ ਵਾਲੇ।

[1]ਹੀਰਿਆਂ ਦੀ ਪੰਕਤੀ।

ਕਬਿੱਤ:
ਨੇਰੇ ਭਏ ਨੰਦ ਲਾਲ ਲਾਲ ਲੇ ਗੁਲਾਲ[1] ਤਬਿ
ਭਾਲ ਪੈ ਕ੍ਰਿਪਾਲ ਨੇ ਬਿਸਾਲ ਮੇਲ ਦੀਨਿਓ।
ਏਕ ਸੰਗ ਰੰਗੁ ਭਏ, ਸਭਿ ਕੇ ਸੁਰੰਗ ਅੰਗ,
ਅੰਬਰ ਧਰੇ ਜੁ ਨਿਚੁਰਤਿ ਅਤਿ ਚੀਨਿਓ।
ਅਵਨੀ ਅਕਾਸ਼ ਲਾਲ ਮਈ ਸਭਿ ਭਾਸੁ ਰਹੀ
ਮਾਨੋ ਅਨੁਰਾਗ ਨਿਜ ਰੂਪ ਧਰਿ ਲੀਨਿਓ[1]।
ਸੰਗਤਿ ਕੇ ਬੀਚ ਨਿਜ ਕ੍ਰਿਪਾ ਜਲ ਸੀਂਚਿ ਸੀਂਚਿ,
ਸਿੱਖੀ ਫੁਲਵਾਰੀ ਮੈਂ ਬਿਲਾਸੁ[†] ਬਡੋ ਕੀਨਿਓ ॥੧੪॥
ਭਾਈ ਨੰਦ ਲਾਲ, ਸਭਿ ਬੁੱਧਿ ਮੈਂ ਬਿਸਾਲ ਜੋਇ,
ਸਗਰੇ ਕ੍ਰਿਪਾਲ ਕੇ ਬਿਲਾਸੁ ਹੇਰ ਹੇਰਿ ਕੈ।

[1]ਗੁਰੂ ਜੀ ਨੇ) ਗੁਲਾਲ ਲਾਲ ਲੈ ਕੇ।

[1]ਮਾਨੋਂ ਪ੍ਰੇਮ ਨੇ ਆਪਣਾ ਰੂਪ ਹੀ ਧਾਰ ਲਿਆ ਹੈ।

[†]ਪਾ:-ਬਿਸਾਲ।

ਪਾਰਸੀ ਮਹਿੰ ਕਵਿਤਾ ਬਨਾਇ ਕੈ ਰੁਚਿਰ ਛਬਿ,
ਗੁਰੂ ਗੁਰ ਸਿੱਖਨਿ[1] ਸੁਨਾਈ ਫੇਰਿ ਫੇਰਿ ਕੈ।
ਰਾਗਨ ਮੈਂ ਗਾਈ ਪ੍ਰੇਮ ਰਸ ਬਰਸਾਇ ਕਰਿ
ਸੁਨੈ ਮਨ ਭਾਈ ਔਰ ਗਾਵੈਂ ਬੇਰਿ ਬੇਰਿ ਕੈ।
ਸਾਹਿਬ ਪ੍ਰਸੰਨ ਭਏ ਮੌਜ ਦੇ ਨਿਹਾਲ ਕਿਏ[1],
ਅਲਿਤਾ ਗੁਲਾਬ ਸ਼ੋਭਿ ਜੋਇ ਗੇਰਿ ਗੇਰਿ ਕੈ ॥੧੫॥

[1]ਗੁਰੂ ਜੀ ਅਤੇ ਗੁਰ ਸਿਖਾਂ ਨੂੰ।

[1]ਬਖਸ਼ਸ਼ ਦੇਕੇ ਨਿਹਾਲ ਕੀਤਾ।

ਜਥਾ ਯਾਂ ਹੋਲੀ ਗੁਲੇ ਹੋਲੀ ਬਬਾਗ਼ੇ ਦਹਰ ਈਂ ਬਿਸ਼ਗੁਫਤਾ।
ਲਬੇ ਚੂੰ ਗੁੰਚਹ ਰਾ ਫਰਖੁੰਦਹ ਖ਼ੁ ਕਰਦ[1]।

[1]ਹੋਲੀ ਦਾ ਫੁਲ ਇਸ ਦੁਨੀਆਂ ਦੇ ਬਾਗ਼ ਵਿਚ ਖਿੜ ਪਿਆ, ਬੁੱਲ੍ਹਾਂ ਨੂੰ ਕਲੀ ਵਾਂਙ ਮੁਬਾਰਕ ਸੁਭਾਵ ਵਾਲਾ ਕਰ ਦਿਤਾ ਹੈ ਭਾਵ ਹਰੇਕ ਦੇ ਬੁੱਲ ਮੁਸਕਰਾ ਰਹੇ ਹਨ।

ਗੁਲਾਬੋ ਅੰਬਰੋ ਮੁਸ਼ਕੋ ਅਬੀਰੋ।
ਚੂੰ ਬਾਰਾਂ ਬਾਰਸ਼ੇ ਅਜ਼ ਸੂਬਸੂ ਕਰਦ[1]।

[1]ਗੁਲਾਬ, ਅੰਬਰ, ਕਸਤੂਰੀ, ਤੇ ਅੰਬੀਰ ਮੀਂਹ ਵਾਂਙੂ ਚਾਰ ਪਾਸਿਓਂ ਵਰਖਾ ਕਰ ਰਹੇ ਹਨ।

ਗੁਲਾਲ ਅਫਸ਼ਾਨੀਏ ਦਸਤੇ ਮੁਬਾਰਿਕ।
ਜ਼ਮੀਨੋਂ ਆਸਮਾਂ ਰਾ ਸੁਰਖ਼ਰੂ ਕਰਦ[1]।

[1]ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ) ਮੁਬਾਰਿਕ ਹੱਥਾਂ ਦਾ ਗੁਲਾਲ ਉਡਾਉਣਾ ਜ਼ਮੀਨ ਤੇ ਅਸਮਾਨ ਨੂੰ ਲਾਲ ਰੰਗਾ ਕਰ ਰਿਹਾ ਹੈ, ਜ਼ਿਮੀਂ ਮੈਲੀ ਤੇ ਅਸਮਾਨ ਕਾਲਾ ਹੈ, ਗੁਰੂ ਜੀ ਦੀ ਗੁਲਾਲ ਅਫਸ਼ਾਨੀ ਨੇ ਦੁਹਾਂ ਨੂੰ ਲਾਲ ਰੰਗੇ ਕਰ ਦਿਤਾ ਹੈ। ਸੁਰਖਰੂ ਹੋਣਾ ਕਿਸੇ ਜ਼ਿੰਮੇਂਵਾਰੀ ਤੋਂ ਯਾ ਕਿਸੇ ਪਾਪ ਤੋਂ ਛੁਟਕਾਰਾ ਪਾਉਣ ਦਾ ਬੀ ਮੁਹਾਵਰਾ ਹੈ।

ਜ਼ਹੇ ਪਿਚਕਾਰੀਏ ਪੁਰ ਜ਼ਅਫਰਾਨੀ।
ਕਿ ਹਰ ਬੇਰੰਗ ਦਾ ਖ਼ੁਸ਼ਰੰਗ ਰੂ ਕਰਦ[1]।

[1]ਵਾਹਵਾ ਹੈ ਓਸ ਕੇਸਰ ਰੰਗ ਨਾਲ (ਭਰੀ) ਪਿਚਕਾਰੀ ਨੂੰ (ਜੋ ਕਲਗੀਧਰ ਜੀ ਦੇ ਹਥ ਵਿਚ ਹੈ) ਕਿ ਜਿਸ ਨੇ ਹਰ ਬੇ ਰੰਗ ਨੂੰ ਖੁਸ਼ ਰੰਗ ਚਿਹਰੇ ਵਾਲਾ ਬਣਾ ਦਿਤਾ ਹੈ (ਬੇ ਰੰਗ ਬੀਮਾਰ ਯਾ ਉਦਾਸ ਹੁੰਦਾ ਹੈ)।

ਦੁਆਲਮ ਗਸ਼ਤ ਰੰਗੀਂ ਅਜ਼ ਤੁਫੈਲਸ਼।
ਚੁ ਸ਼ਾਹਿਮ ਜਾਮਹ ਰੰਗੀਂ ਦਰ ਗਲੂ ਕਰਦ[1]।

[1]ਉਸ ਗੁਰੂ ਦੀ) ਤੁਫੈਲ ਅਜ ਦੋਂਹ ਜਹਾਨਾਂ ਨੂੰ ਰੰਗ ਲਗ ਗਿਆ ਹੈ, (ਜਦੋਂ ਕਿ ਮੇਰੇ) ਸ਼ਾਹ ਨੇ ਰੰਗ ਭਰਿਆ ਕਪੜਾ ਗਲੇ ਵਿਚ ਪਹਿਨਿਆ ਹੋਇਆ ਹੈ।

ਕਸੇ ਕੋ ਦੀਦਾਹ ਦੀਦਾਰੇ ਮੁਕੱਦਸ।
ਮੁਰਾਦੇ ਉਮਰ ਰਾ ਹਾਸਲ ਨਿਕੋ ਕਰਦ[1]।

[1]ਜਿਸ ਕਿਸੇ ਨੇ ਇਹ ਪਵਿੱਤ੍ਰ ਦੀਦਾਰ (ਗੁਰੂ ਜੀ ਦਾ) ਡਿੱਠਾ ਹੈ ਉਸ ਨੇ ਆਪਣੀ ਉਮਰ ਦੀ ਮੁਰਾਦ ਚੰਗੀ ਤਰ੍ਹਾਂ ਪਾ ਲਈ ਹੈ।

ਸ਼ਵਦ ਕੁਰਬਾਨ ਖ਼ਾਕੇ ਸਾਧ ਸੰਗਤ!

ਦਿਲੇ 'ਗੋਇਆ' ਹਮੀਂ ਰਾ ਆਰਜ਼ੂ ਕਰਦ[†][1]।

[1]ਮੈਂ ਸਾਧ ਸੰਗਤ ਦੀ ਖਾਕ ਤੋਂ ਸਦਕੇ ਹੋ ਰਿਹਾ ਹਾਂ, ਗੋਯਾ (ਭਾਵ ਨੰਦ ਲਾਲ) ਦਾ ਦਿਲ ਇਸੇ (ਵਕਤ) ਨੂੰ ਤਰਸ ਰਿਹਾ ਸੀ। [†]ਭਾਈ ਨੰਦ ਲਾਲ ਜੀ ਦੀ ਇਹ ਉਗਾਹੀ ਇਤਿਹਾਸਕ ਸਬੂਤ ਹੈ ਹੋਲੇ ਦੇ ਹੋਣ ਦਾ। ਅਲਤਾ, ਅਤਰ, ਅੰਬੀਰ, ਗੁਲਾਬ, ਗੁਲਾਲ, ਦੀਵਾਨ, ਕੀਰਤਨ, ਮਹੱਲਾ ਚੜ੍ਹਨਾ, ਇਹ ਕੌਤਕ ਗੁਰੂ ਕੇ ਦਰਬਾਰ ਵਿਚ ਹੁੰਦੇ ਰਹੇ ਹਨ। ਨਵੀਨ ਅਕਾਲੀਆਂ ਨੇ ਸ੍ਰੀ ਹਰਿਮੰਦਰ ਵਿਚੋਂ ਕੁਰੀਤੀਆਂ ਕਢਦਿਆਂ ਹੋਇਆਂ ਕਈ ਪੁਰਾਤਨ ਰੀਤੀਆਂ ਤੇ ਕਈ ਸ਼ੁਭ ਰੀਤੀਆਂ ਬਿਨਾਂ ਪੰਥਕ ਆਗਜਾ ਦੇ ਦੂਰ ਕੀਤੀਆਂ ਹਨ, ਗ਼ਾਲਬਨ ਗੁਰ ਇਤਿਹਾਸ ਤੋਂ ਨਾਵਾਕਫੀ ਵਿਚ ਯਾ ਪੱਛਮੀ ਰੌਸ਼ਨੀ ਦੇ ਚੁੰਧਿਆਏ ਘਬਰਾ ਵਿਚ। ਜੇ ਕੁਛ ਹੋਲੇ ਲਈ ਕੀਤਾ ਗਿਆ ਹੈ ਉਹ ਭਾਈ ਨੰਦ ਲਾਲ ਜੀ ਦੇ ਅੱਖੀਂ ਡਿੱਠੇ ਗੁਰੂ ਦਰਬਾਰ ਦੇ ਵਰਤਾਰ ਦੇ ਉਲਟ ਹੈ। ਦੂਰ ਕਰਨ ਵਾਲੀ ਗਲ ਗੰਦ ਮੰਦ ਤੇ ਵਹਿਸ਼ੀਪੁਣਾ ਸੀ, ਪਰੰਤੂ ਆਨੰਦ ਹੁਲਾਸ ਤੇ ਬਸੰਤ ਰੁਤ ਦੇ ਖੇੜੇ ਦੇ ਸਾਮਾਨ ਤੇ ਚੜ੍ਹਦੀਆਂ ਕਲਾਂ ਦੇ ਪ੍ਰਕਾਸ਼, ਅਰ ਸਭਜਤਾ ਨੂੰ ਨਾ ਦੂਰ ਕਰਕੇ ਉਮਾਹ ਦੇਣ ਵਾਲੇ ਉਛਾਲੇ ਸਤਿਸੰਗ ਦੇ ਰੰਗ ਵਾਲੇ ਕਾਇਮ ਰਹਿਣੇ ਚਾਹੀਏ। ਮਹੱਲੇ ਦਾ ਚੜ੍ਹਨਾ ਤਾਂ ਸਿੰਘ ਸਭਾ ਦੇ ਉੱਦਮ ਨਾਲ ਮੁੜ ਜਾਰੀ ਹੋ ਪਿਆ ਹੈ ਤੇ ਮਹੱਲੇ ਵਾਲੇ ਦਿਨ ਮੰਦਰ ਦੇ ਇਸ਼ਨਾਨ ਦਾ ਰਿਵਾਜ ਬੀ ਸੰਗਤ ਤੇ ਜ਼ੋਰ ਦੇਣ ਕਰਕੇ ਫਿਰ ਖੁੱਲ੍ਹ ਪਿਆ ਹੈ।

ਚੌਪਈ:

ਸੁਨਤਿ ਪ੍ਰਸੰਨ ਗੁਰੂ ਅਭਿਰਾਮ।
ਧਰਿ 'ਦਿਵਾਨ ਗੋਯਾ' ਤਿਸੁ ਨਾਮ।
ਪੁਨ ਸੰਗਤਿ ਪਰ ਦ੍ਰਿਸ਼ਟਿ ਚਲਾਈ।
ਅਰਣ ਬਰਣ ਇਕ ਸਮ ਸਮੁਦਾਈ ॥੧੬॥
ਜਨੁ ਕਿੰਸਕ ਕੋ ਬਨ ਬਿਗਸੰਤਿ[1]। — [1]ਕੇਸੂਆਂ ਦਾ ਬਨ ਮਾਨੋਂ ਖਿੜਿਆ ਹੋਇਆ ਹੈ।
ਇਕ ਸਮ ਸੁਮਨਸੁ ਪਾਇ ਬਸੰਤ[1]। — [1]ਬਸੰਤ ਰੁਤ ਵਿਚ।
ਸੁੰਦਰ ਸ਼ੋਭਾ ਰਹੀ ਪ੍ਰਕਾਸ਼।
ਬਿਕਸਤਿ ਸਤਿਗੁਰ ਹੇਰਿ ਬਿਲਾਸ ॥੧੭॥
ਹਟਿ ਪੁਰਿ ਆਇ ਸਭਾ ਸਭਿ ਥਿਰੀ।
ਸਤਿਗੁਰ ਦ੍ਰਿਸ਼ਟਿ ਸਕਲ ਪਰ ਕਰੀ।
ਇਤਨੇ ਮਹਿਂ ਸੁਥਰਾ ਚਲਿ ਆਯੋ।
ਨਖ ਸ਼ਿਖ ਕਾਰਸ ਦੇਹ ਲਗਾਯੋ ॥੧੮॥
ਹੋਤਿ ਦੇਗ਼ ਤਹਿਂ ਕਾਰਸੁ[1] ਲਈ। — [1]ਕਾਲਖ।
ਇਕ ਸਮ ਕਾਰੀ ਕਾਯਾਂ ਕਈ।
ਬਹੁ ਸੁਰਮਾਂ ਮੁਖ ਸਿਰ ਪਰ ਲਾਯੋ।
ਆਇ ਭਿਆਨਕ ਭੇਖ ਦਿਖਾਯੋ ॥੧੯॥
ਸ੍ਰੀ ਸਤਿਗੁਰ ਸਭਿ ਸੰਗਤਿ ਹੇਰਿ।
ਫਿਰਯੋ ਚੁਗਿਰਦੇ ਇਕ ਦੁਇ ਫੇਰ[1]। — [1]ਚੱਕਰ।

ਸ੍ਰੀ ਕਲਗੀਧਰ ਦੇਖਿ ਹਸੇ ਹੈਂ।
ਬਿਦਤਿ ਦਸਨ ਭੇ ਬਿਸਦ ਲਸੇ ਹੈਂ[1] ॥੨੦॥ [1]ਉਜਲ ਦੰਦ ਪ੍ਰਗਟ ਹੋਕੇ ਪ੍ਰਕਾਸ਼ੇ ਗੁਰੂ ਜੀ ਦੇ।
ਬਿਕਸਤਿ ਅਪਨੇ ਨਿਕਟ ਬੁਲਾਯੋ।
ਬੂਝਯੋ 'ਬੇਖ ਕਹਾਂ ਕਰਿ ਆਯੋ?'
ਹਾਥ ਜੋਰਿ ਅਰਦਾਸ ਬਖਾਨੀ।
'ਸਤਿਗੁਰ ਸੰਗਤਿ ਸ਼ੁਭਤਿ ਮਹਾਨੀ ॥੨੧॥
ਜਿਹ ਸਮ ਜਗ ਮਹਿਂ ਅਪਰ ਨ ਕੋਈ।
ਦਿਪਤਿ ਮਹਾਂ ਦੁਤਿ ਕੇ ਜੁਤਿ ਹੋਈ।
ਡੀਠ[1] ਪਹਾਰੀਅਨਿ ਕੀ ਹੈ ਬੁਰੀ। [1]ਨਜ਼ਰ।
ਜਿਸ ਲਗਿ ਜਾਇ ਮਨਹੁਂ ਖਰ ਛੁਰੀ[1] ॥੨੨॥ [1]ਮਾਨੋਂ ਤਿੱਖੀ ਛੁਰੀ ਹੈ।
ਯਾਂ ਤੇ ਮੈਂ ਬਿਚਾਰ ਕਰਿ ਆਯੋ।
ਨਖ ਸ਼ਿਖ ਕਾਰੋ ਬੇਖ ਬਨਾਯੋ।
ਤਿਨ ਕੀ ਨਜ਼ਰ ਲਗਹਿ ਅਬਿ ਨਾਂਹੀ।
ਕਾਰੋ ਬਦਨ[1] ਹੋਇ ਤਿਨ ਜਾਹੀ ॥੨੩॥ [1]ਮੂੰਹ।
ਜਿਮ ਬਾਲਿਕ ਸੁੰਦਰ ਸ਼ਿੰਗਾਰੇ।
ਚਾਰੁ ਬਿਭੂਖਨ ਬਸਤ੍ਰਨਿ ਧਾਰੇ।
ਬ੍ਰਿੰਦੁ ਸ਼ਜਾਮਤਾ ਮਾਤ ਲਗਾਵੈ[1]। [1]ਕਾਲੀ ਬਿੰਦੀ (ਮੱਥੇ ਵਿਚ) ਮਾਂ ਲਾ ਦਿੰਦੀ ਹੈ।
-ਨਹੀਂ ਨਦਰ ਕਿਸ ਕੀ ਲਗ ਜਾਵੈ- ॥੨੪॥
ਸੁੰਦਰ ਅਪਨੋ ਸਦਨ ਚਿਨਾਵੈਂ[1]। [1]ਲੋਕੀ) ਉਸਾਰਦੇ ਹਨ।
ਅੰਤਰ ਬਾਹਿਰ ਬਿਸਦ ਬਨਾਵੈਂ।
ਨਦਰ ਨਹੀਂ ਕਿਹ ਕੀ ਲਗਿ ਜਾਇ[1]। [1]ਇਸ ਲਈ ਕਿ) ਕਿਸੇ ਦੀ ਨਜ਼ਰ ਨਾ ਲਗ ਜਾਵੇ।
ਕਾਰੀ ਹੰਡੀਆ ਧਰਹਿਂ ਬਨਾਇ ॥੨੫॥
ਨਜ਼ਰ ਕਰਹਿ ਸੰਗਤਿ ਪਰ ਜੋਇ।
ਤਜਿ ਸੰਗਤਿ ਮੁਝ ਲਾਗਹਿ ਸੋਇ।
ਮੈਂ ਹਾਂਡੀ ਬਨ ਲੇਉਂ ਸੰਭਾਰ।
ਬੁਰੀ ਨਜ਼ਰ ਜੇ ਬਸਹਿਂ ਪਹਾਰਿ[1]' [1]ਜੋ ਪਹਾੜ ਵਿਚ ਵਸਦੇ ਹਨ ਉਨ੍ਹਾਂ ਦੀ ਬੁਰੀ ਨਜ਼ਰ ਹੈ।

॥੨੬॥

ਸੁਨਿ ਕਰਿ ਹਸੇ ਕ੍ਰਿਪਾ ਤੇ ਜੋਵਾ।
'ਮਮ ਸੰਗਤਿ ਕੋ ਰੱਖਜਕ ਹੋਵਾ।'
ਅਧਿਕ ਖੁਸ਼ੀ ਸੁਥਰੇ ਪਰ ਕਰੀ।
'ਇਹ ਮਮ ਸਿੱਖਜ ਭਲੀ ਉਰ ਧਰੀ[1]

[1]ਚੰਗੀ ਦਿਲ ਵਿਚ ਧਾਰੀ ਹੈ।

॥੨੭॥

ਸਭਿ ਪਰ ਬਲੀ ਰਹੈ ਬਲ ਧਰਿ ਹੈ[1]।
ਹਿੰਦੂ ਤੁਰਕ ਨ ਸਮਤਾ ਕਰਿ ਹੈਂ।
ਨਹਿਂ ਇਸ ਕੇ ਟਿਕ ਸਕਹਿਂ ਅਗਾਰੀ।
ਸਭਿ ਪਰ ਠਹਿਰਾਵਹਿ ਨਿਜ ਕਾਰੀ[1]'

[1]ਭਾਵ ਖਾਲਸਾ ਪੰਥ। (ਅ) ਸੁਥਰਾ।

[1]ਆਪਣੀ ਕਾਰ ਮਨਾਉਣਗੇ।

॥੨੮॥

ਜੋ ਜਾਚਜੋ ਸੁਥਰੇ ਕੋ ਦਯੋ।
ਸਿਰੋਪਾਉ ਪੁਨ ਹੋਵਤਿ ਭਯੋ।
ਅਦਭੁਤ ਹੋਰੀ[†] ਸਤਿਗੁਰ ਕਰੀ।

[†]ਹਿੰਦੂਆਂ ਦੀ ਹੋਲੀ ਜਿਸ ਵਿਚ ਦੁਰਬਚਨ ਤੇ ਭਲਿਆਂ ਨੂੰ ਕਲਪਾਉਣ ਵਾਲੇ ਤੇ ਵਿਕਾਰੀਆਂ ਦੇ ਵਿਕਾਰ ਵਧਾਉਣ ਵਾਲੇ ਮਾੜੇ ਕਰਮ ਹੁੰਦੇ ਹਨ, ਉਹ ਹੋਲੀ ਤਾਂ 'ਹਿੰਦੁਨਿ ਕੇ ਦਿਨ ਹੋਲਿ ਦੀਵਾਲੀ। ਇਤਜਾਦਿਕ ਦਿਨ ਚਲਹਿਂ ਕੁਚਾਲੀ। ਬਿਨਾ ਲਾਜ ਤੇ ਹੁਇ ਨਰ ਨਾਰੀ। ਕਰਹਿਂ ਖਰਾਬਾ ਕਾਢਤ ਗਾਰੀ', ਇਸੇ ਰੁਤ ਦੇ ਅੰਸੂ ੩੩ ਛੰਦ ੨੭ ਵਿਚ ਤੇ ਅੰਕ ੩੦ ਵਿਚ ਸਤਿਗੁਰ ਜੀ ਨੇ ਵਰਜੀ ਹੈ, ਪਰ ਇਹ ਉਤਸਾਹ ਜਨਕ ਗੁਰਬਾਣੀ ਦੇ ਕੀਰਤਨ ਨਾਲ ਮਿਲਿਆ, ਜੋ ਵਿਛੜੇ ਸਤਿਸੰਗੀਆਂ ਦੇ ਮੇਲੇ ਕਰਾਉਣ ਵਾਲਾ ਅਦਭੁਤ ਹੋਲਾ ਅਤੇ ਨਾਲ ਬੀਰ ਰਸੀ ਮਹੱਲਾ ਹੈ, ਸਤਿਗੁਰ ਜੀ ਨੇ ਪ੍ਰਗਟ ਕੀਤਾ ਹੈ।

ਸੰਗਤਿ ਕਰਿ ਦਰਸ਼ਨ ਮੁਦ ਭਰੀ

॥੨੯॥

ਕੌਨ ਸਕਹਿ ਕਰਿ ਅਸ ਕਲਿਕਾਲ।
ਸਤਿਗੁਰ ਸਕਲ ਸ਼ਕਤਿ ਕੇ ਨਾਲ।
ਸਗਰੀ ਸੰਗਤਿ ਕੋ ਸੁਖ ਦਏ।
ਅਨਿਕ ਬਿਲਾਸਨਿ ਬਿਲਸਤਿ ਭਏ

॥੩੦॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁੱਤੇ 'ਹੋਰੀ ਕੋ' ਪ੍ਰਸੰਗ ਬਰਨਨੰ ਨਾਮ ਸਪਤ ਬਿੰਸਤੀ ਅੰਸੂ ॥੨੭॥

## ੨੮. [ਭਾਈ ਦਯਾ ਸਿੰਘ ਜੀ ਦਾ ਜੰਵੂ]

੨੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੯

ਦੋਹਰਾ:

ਅਚਰਜ ਬਿਦਤਜੋ ਪੰਥ ਜਗ, ਕਿਸਹੁੰ ਨ ਮਾਨਹਿਂ ਕਾਨ।
ਦੇਗ਼ ਤੇਗ਼ ਕੇ ਬਲੀ ਬਡ, ਬਾਂਕੇ ਬੀਰ ਸੁਜਾਨ ॥੧॥

ਚੌਪਈ:

ਕਹਜੋ ਕਿਸੂ ਕੋ ਕਯੋਂਹੂੰ ਨ ਮਾਨਹਿਂ।
ਗੋਰ ਮੜੀਨ[1] ਅਨਾਦਰ ਠਾਨਹਿਂ। [1]ਕਬਰਾਂ, ਸਮਾਧਾਂ।
ਗੁਰ ਕੀ ਆਇਸੁ ਕੋ ਦਿਢ ਰਾਖਹਿਂ।
ਸਦਾ ਜੰਗ ਕੋ ਉਰ ਅਭਿਲਾਖਹਿਂ ॥੨॥
ਊਚੋ ਮਤਿ ਸਭਿ ਤੇ ਸੁਚਿ ਰਹੈਂ।
ਤਰਕ ਤੁਰਕ ਹਿੰਦੁਨਿ ਪਰ ਕਹੈਂ।
ਦੇਖਿ ਜਗਤ ਕੇ ਲੋਕ ਖਿਸਾਨਹਿਂ[1]। [1]ਖਿਝਦੇ ਹਨ। (ਅ) ਸ਼ਰਮਿੰਦੇ ਹੁੰਦੇ ਹਨ।
ਅਪਨੇ ਤੇ ਅਚਾਰ ਸ਼ੁਭ ਜਾਨਹਿਂ ॥੩॥
ਨਿਸ ਦਿਨ ਭਜਨ ਪ੍ਰਤਾਪ ਬਧੰਤਾ।
ਸੱਤਿਨਾਮ ਸਿਮਰਹਿਂ ਸੁਖਵੰਤਾ।
ਹਿੰਦੂ ਤੁਰਕ ਹੇਰਿ ਦੁਖ ਪਾਵਹਿਂ।
ਸ਼ੁਭ ਸਰੂਪ ਚਿਤ ਜਰਜੋ ਨ ਜਾਵਹਿ ॥੪॥
ਜਥਾ ਆਂਖ ਮਹਿਂ ਤ੍ਰਿਣ ਪਰ ਜਾਇ।
ਚੁਭਤਿ ਅਧਿਕ ਨਹਿਂ ਨਿਕਸਨ ਪਾਇ।
ਇਕ ਦਿਨ ਸ਼੍ਰੀ ਕਲਗ਼ੀਧਰ ਪਾਸ।
ਇਹ ਬ੍ਰਿਤੰਤ ਬਹੁ ਕਰਹਿਂ ਪ੍ਰਕਾਸ਼ ॥੫॥
ਸੁਨਿ ਕਰਿ ਸ਼੍ਰੀ ਮੁਖ ਤੇ ਬਿਕਸਾਏ।
ਸਰਬ ਸਰੀਰ ਬੀਰ ਰਸ ਛਾਏ।
ਬਿਕਸਤਿ ਬੋਲੇ ਬਚਨ ਕ੍ਰਿਪਾਲੂ।
'ਦੁਹ ਆਂਖਨ[1] ਤ੍ਰਿਣ ਪਰਜੋ ਬਿਸਾਲੂ ॥੬॥ [1]ਦੁਹਾਂ ਦੀਆਂ ਅੱਖਾਂ ਵਿੱਚ।
ਪਰਜੋ ਸੁ ਪਰਜੋ ਨ ਨਿਕਸਨ ਹੋਵੈ।
ਰੈਨ ਦਿਨਾ ਜਯੋਂ ਜਲ ਤਜਿ ਰੋਵੈਂ[1]। [1]ਰਾਤ ਦਿਨੇ (ਨੇਤ੍ਰਾਂ ਤੋਂ) ਜਲ ਗੇਰ ਗੇਰ ਰੋਣਗੇ।
ਫੂਟ ਜਾਇਗੀ ਦੁਸ਼ਟਨਿ ਆਂਖ।

ਅੰਧੇ ਹੋਹਿਂ ਨ ਪੁਰਵਹਿ ਕਾਂਖ[1] ॥੭॥ [1]ਇੱਛਾ।
ਕਰਤਿ ਉਪਾਇ ਦੁਸ਼ਟ ਦੁਖ ਭਰੇ।
ਪਲ ਪਲ ਬਿਖੈ ਸਵੱਯਾ ਚਰੇ[1]। [1]ਸਵਾਯਾ (ਪ੍ਰਤਾਪ ਖਾਲਸੇ ਦਾ) ਚੜ੍ਹੇਗਾ।
ਹਿੰਦੂ ਤੁਰਕਨਿ ਕੇ ਹੁਇਂ ਨਾਥ।
ਕਰੈਂ ਬਸੀ ਗਹਿ ਦੰਡੇ ਸਾਥ ॥੮॥
ਜੇ ਜੇ ਗੁਰ ਸੰਗ ਧਰਹਿਂ ਬਿਰੋਧ।
ਕਰਹਿ ਖਾਲਸਾ ਤਿਨ ਕੀ ਸੋਧ।
ਹੋਇ ਅਧੀਨ ਜੀਵਕਾ ਕਰੈਂ।
ਸਿੰਘਨਿ ਤੇ ਮ੍ਰਿਗ ਸਮ ਹੁਇ ਡਰੈਂ’ ॥੯॥
ਅਪਨਿ ਪੰਥ ਕੇ ਗੁਨ ਇੱਤਜਾਦਿ।
ਬਰਨਨ ਕਰੇ ਧਰੇ ਅਹਿਲਾਦ।
ਸਭਿ ਦੇਸ਼ਨਿ ਕੇ ਬਿਖੈ ਪ੍ਰਕਾਸ਼ੇ।
ਹੇਰਿ ਹੇਰਿ ਬਿਸਮਾਹਿਂ ਹਿਰਾਸੇ[1] ॥੧੦॥ [1]ਡਰਦੇ ਹੋਏ (ਲੋਗ)।
ਸ਼ਸਤ੍ਰ ਸਮੇਤ ਸਦਾ ਰੰਗ ਰਾਤੇ।
ਬਿਨਾ ਰਾਜ ਰਾਜੇ ਨਿਤ ਮਾਤੇ[1]। [1]ਮਸਤੇ ਹੋਏ (ਖਾਲਸੇ)।
ਬਿਨ ਧਨ ਤੇ ਬਡ ਧਨੀ ਬਨੇ ਹੈਂ।
ਇਕ ਸਤਿਗੁਰ ਕੇ ਪ੍ਰੇਮ ਸਨੇ ਹੈਂ ॥੧੧॥
ਮਹਾਂ ਨਿਡਰ ਰਸ ਬੀਰ ਭਰੇ ਹੈਂ।
ਨਹੀਂ ਕਿਸੂ ਕੋ ਸੰਗ ਕਰੇ ਹੈਂ।
ਸਿੰਘ ਬਿਨਾ ਮਿਲਿ ਹਰਖਹਿਂ ਨਾਹੀ[1]। [1]ਸਿੰਘ ਦੇ ਮਿਲੇ ਬਿਨਾਂ ਪ੍ਰਸੰਨ ਨਹੀਂ ਹੁੰਦੇ।
ਮਨ ਮੇਲਨਿ ਤੌਂ ਹੋਹਿ ਕਹਾਂ ਹੀ[1] ॥੧੨॥ [1]ਹੋਰ ਕਿਸੇ ਨਾਲ) ਮਨ ਮੇਲਣਾ ਤਾਂ ਕਿਤੇ ਰਿਹਾ।
ਰਹਹਿਂ ਮਗਨ ਪਰਵਾਹੁ ਨ ਕਾਹੂੰ।
ਭੂਮ ਬਿਨਾ ਭੂਪਤਿ ਮਦ ਮਾਹੂੰ।
ਦੋਨਹੁਂ ਸਮੈ ਸੁਚੇਤਾ[1] ਕਰਿਬੋ। [1]ਸ਼ਨਾਨ ਆਦਿਕ।
ਭਾਂਤਿ ਭਾਂਤਿ ਤਨ ਸ਼ਸਤ੍ਰਨਿ ਧਰਬੋ ॥੧੩॥
ਸ਼ਮਸ਼ ਕੇਸ਼ ਤੇ ਸ਼ੁਭਤਿ ਬਿਸਾਲੇ।

ਬਾਂਕੇ ਬੀਰ ਹਠੀ ਮੁਛਿਆਲੇ।
ਸਜਹਿਂ ਤੁਰੰਗ ਅਰੂਢਹਿਂ ਐਸੇ।
ਹਿੰਦੂ ਤੁਰਕ ਨ ਕਬਿ ਹੁਇ ਕੈਸੇ[1] ॥੧੪॥
ਸ਼ਸਤ੍ਰ ਸਜਾਇ ਗੁਰੂ ਕੋ ਦਰਸੈਂ।
ਹੇਰਿ ਪੰਥ ਕੋ ਅਦਭੁਤ ਹਰਸ਼ੈਂ।
ਰਟਹਿਂ ਰੈਨ ਦਿਨ ਸ਼੍ਰੀ ਗੁਰਬਾਨੀ।
ਸਭਿ ਤੇ ਅਤਿ ਸ੍ਰੇਸ਼ਟ ਸੁਖ ਖਾਨੀ ॥੧੫॥
ਇਕ ਦਿਨ ਸਤਿਗੁਰ ਚਢੇ ਅਖੇਰ।
ਭਏ ਤੁਰੰਗ ਅਰੂਢ ਸਬੇਰ।
ਸੁਭਟ ਸਿੰਘ ਦਲ[1] ਸੰਗ ਸੁਹੰਤਾ।
ਸਭਿ ਕੇ ਬੀਚ ਚਲਹਿਂ ਭਗਵੰਤਾ ॥੧੬॥
ਸਭਿ ਕੈ ਸ਼ਸਤ੍ਰ ਸਜਹਿਂ ਸ਼ੁਭ ਰੰਗ।
ਖੜਗ ਰੁ ਸਿਪਰ ਸਿਕੰਧ ਤੁਫੰਗ।
ਬਨ ਮਹਿਂ ਕਰਯੋ ਅਖੇਰ ਘਨੇਰਾ।
ਉਤਰੇ ਪ੍ਰਭੁ ਬਿਰਖ ਸ਼ੁਭ ਹੇਰਾ ॥੧੭॥
ਕਿਤਿਕ ਕਾਲ ਬੈਠੇ ਕਰਿ ਸੈਲ।
ਸਤੁੱਦ੍ਰਵ ਤੀਰ ਖਰੇ ਜਹਿਂ ਸੈਲ[1]।
ਉਠੇ ਪ੍ਰਭੂ ਹਯ ਕੀਨਿਸਿ ਆਗੇ।
ਦੇ ਰਕਾਬ ਪਦ ਚਢਿਬੇ ਲਾਗੇ ॥੧੮॥
ਸ਼ੁਭਤਿ ਕ੍ਰਿਪਾਨ ਬਨਯੋ ਮਧ ਮਜਾਨ।
ਕਸੀ ਕਮਰ ਕੇ ਸੰਗ ਸੁਜਾਨ।
ਚੰਚਲ ਬਾਜੀ ਬਹੁ ਬਲ ਭਰਯੋ।
ਪਗਨ ਚਪਲਤਾ ਉਛਲਨਿ ਕਰਯੋ ॥੧੯॥
ਨਿਕਸੇ ਵਹਿਰ ਮਜਾਨ ਤੇ ਹੇਰਿ।
ਖੜਗ ਸੰਭਾਰਯੋ ਗੁਰ ਤਿਸ ਬੇਰ।
ਰੋਕਨ ਕੋ[1] ਜਾਚਯੋ ਪ੍ਰਭੁ ਡੋਰਾ[2]।
ਸੁਨਿ ਸਭਿ ਸਿੱਖਜਨਿ ਕੀਨਿ ਢੰਡੋਰਾ ॥੨੦॥

[1]ਕਿਸੇ ਤਰ੍ਹਾਂ ਕਦੇ ਬੀ।

[1]ਸੂਰਮੇ ਸਿੰਘਾਂ ਦਾ ਦਲ।

[1]ਪਹਾੜ।

[1]ਭਾਵ (ਤਲਵਾਰ) ਬੰਨ੍ਹਣ ਲਈ। [2]ਰੱਸੀ।

ਖੋਜਤਿ ਭਲੇ ਨਹੀਂ ਜਬਿ ਪਾਯੋ।
ਸਿੱਖਜਨਿ ਤੇ ਨ ਕਾਜ ਸਰ ਆਯੋ।
ਦਯਾ ਸਿੰਘ ਤਬਿ ਰਿਦੈ ਬਿਚਾਰਾ।
ਅਪਨੋ ਜਗਯੁਪਵੀਤ[1] ਉਤਾਰਾ ॥੨੧॥ [1]ਜੰਞੂ।
ਡੋਰਾ ਕਰਿ ਕ੍ਰਿਪਾਨ ਹਿਤ ਦੀਨਾ।
ਸ੍ਰੀ ਕਲਗੀਧਰ ਪਾਵਨ ਕੀਨਾ।
ਚਲਿ ਆਏ ਸਭਿ ਹੀ ਨਿਜ ਡੇਰੇ।
ਸ੍ਰੀ ਗੁਰ ਮੰਦਿ ਚਰੇ ਉਚੇਰੇ ॥੨੨॥
ਕਿਤਿਕ ਦੇਰ ਮਹਿਂ ਸਿੱਖਨਹੇਰਾ।
ਦਯਾਸਿੰਘ ਗਰ ਜੰਞੂ ਨ ਗੇਰਾ[1]। [1]ਗਲ ਵਿਚ ਜੰਞੂ ਨਹੀਂ ਪਾਇਆ।
ਸਮੁਦਾਇਨ[1] ਮਿਲਿ ਬੂਝਨ ਕਰਜੋ। [1]ਸਾਰਿਆਂ ਨੇ।
'ਕਜੋਂ ਨ ਜਨੇਊ ਤੁਮ ਗਰ ਧਰਜੋ?' ॥੨੩॥
ਸੁਨਤਿ ਸਭਿਨਿ ਕੌ ਉੱਤਰ ਦਯੋ।
'ਸਤਿਗੁਰ ਕੋ ਸਾਮਰਪਨਿ ਕਿਯੋ।
ਅਜਰ ਅਮਰ ਅਬਿ ਸੋ ਹੁਇ ਗਯੋ।
ਜਿਸ ਤੇ ਕਾਜ ਗੁਰਨ ਕੋ ਭਯੋ' ॥੨੪॥
ਪੁਨ ਸਿੱਖਨ ਸਮੁਝਾਵਨਿ ਕਰਜੋ।
'ਭਯੋ ਭਯੋ ਗੁਰ ਕਾਰਜ ਸਰਜੋ।
ਅਪਰ ਜਨੇਊ ਲੈ ਕਰਿ ਧਾਰੋ।
ਧਰਮ ਆਪਨੋ ਹਿਤ ਕਰਿ ਪਾਰੋ' ॥੨੫॥
ਕਹਿ ਬਹੁ ਰਹੇ ਨਹੀਂ ਤਿਨ ਮਾਨਜੋ।
ਜਾਇ ਸਿੱਖ ਗੁਰ ਸਾਥ ਬਖਾਨਜੋ।
ਸ੍ਰੀ ਪ੍ਰਭੁ ਦਯਾ ਸਿੰਘ ਨਹਿਂ ਮਾਨੈਂ।
ਨਯੋ ਆਪਨੋ ਮਤ ਕੋ ਠਾਨੈ ॥੨੬॥
ਹਿਤ ਡੋਰੇ ਤੁਮਕੋ ਤਬਿ ਦੀਨੋਂ।
ਅਬਿ ਕਹਿ -ਮੈਂ ਗੁਰ ਅਰਪਨ ਕੀਨੋਂ-।
ਜਗਯੁਪਵੀਤ ਨ ਪਾਵਤਿ ਗਰ ਮੈਂ।
ਕਹਜੋ ਨ ਮਾਨੈ ਕਜਾ ਤਿਸ ਉਰ ਮੈਂ!' ॥੨੭॥

ਸਿੱਖਜਨਿ ਸੰਗ ਕਹ੍ਯੋ ਗੁਰ ਪੂਰੇ।
'ਪਹਿਰਾਵਹੁ ਤਿਸ ਜਾਇ ਜ਼ਰੂਰੇ।
ਜਯੋਂ ਕਯੋਂ ਕਰਿ ਨੀਕੇ ਸਮੁਝਾਵਹੁ।
ਅਪਨੀ ਦਿਸ਼ਿ ਤੇ ਭੈ ਦਿਖਰਾਵਹੁ†' ॥੨੮॥ †ਵਜੰਗਵਾਕ ਹੈ।
ਸਿੱਖ ਜਾਇ ਪੁਨ ਬਹੁ ਸਮੁਝਾਯੋ।
'ਕੈਸੇ ਕਰਹਿਂ ਅਪਨਿ ਮਨ ਭਾਯੋ।
ਹਮ ਸਭਿ ਕਹੈਂ ਮਾਨ ਬਚ ਲੀਜੈ।
ਜਗਜ਼ੁਪਵੀਤ ਪਾਵਨੋ ਕੀਜੈ' ॥੨੯॥
ਦਯਾ ਸਿੰਘ ਮਾਨੈਂ ਨ ਬਖਾਨਾ।
'ਸੁਨਹੁ ਸਿੱਖ ਤੁਮ ਸਭਿ ਸੁਰ ਗਜਾਨਾ[1]। [1]ਹੇ ਦਿੱਵ ਗਿਆਨੀਓ।
ਮਨ ਤਨ ਤੇ ਮੈਂ ਅਰਪਨ ਠਾਨਾ।
ਸ੍ਰੀ ਗੁਰ ਕਲ਼ਗੀਧਰ ਬਿਦਮਾਨਾ[1]' ॥੩੦॥ [1]ਪ੍ਰਗਟ ਹੀ।
ਸੁਨਿ ਸਿੱਖਨ ਗੁਰ ਸੋਂ ਪੁਨ ਕਹ੍ਯੋ।
'ਮਾਨੈ ਨਹਿਂ ਨ, ਕਰਹਿ ਨਿਜ ਕਹ੍ਯੋ।'
ਸੁਨਿ ਕਰਿ ਕਲ਼ਗੀਧਰ ਮੁਸਕਾਨੇ।
ਤਿਨ ਸਿੱਖਨ ਸੋਂ ਬਾਕ ਬਖਾਨੇ ॥੩੧॥
'ਮੋਹਿਂ ਨਿਕਟ ਆਨਹੁਂ ਅਬਿ ਜਾਇ।
ਦਯਾਸਿੰਘ ਕੋ ਦੇਂ ਸਮੁਝਾਇ।
ਕਯੋਂ ਨਹਿਂ ਪਹਿਰਤਿ ਤਿਸ ਤੇ ਸੁਨੈਂ।
ਕੌਨ ਗਜਾਨ ਕੋ ਮਨ ਮਹਿਂ ਗੁਨੈਂ' ॥੩੨॥
ਗਏ ਸੁ ਤਤਛਿਨ ਜਾਇ ਉਚਾਰ੍ਯੋ।
'ਉਠਿ ਕਰਿ ਗਮਨਹੁਂ, ਗੁਰੂ ਹਕਾਰ੍ਯੋ।
ਸ੍ਰੀ ਮੁਖ ਕਰਹਿਂ ਭਲੇ ਫੁਰਮਾਵਨਿ।
ਤਬਹਿ ਜਨੇਊ ਪਾਵਨ ਪਾਵਨ[1]' ॥੩੩॥ [1]ਤਦ ਪਵਿੱਤ੍ਰ ਜਨੇਊ ਪਾਓਗੇ।
ਸੁਨਤਿ ਦਯਾਸਿੰਘ ਉਠਿ ਭਾ ਖਰੋ।
ਜਾਇ ਪਾਇ ਪੰਕਜ ਮੈਂ ਪਰੋ।
ਸਤਿਗੁਰ ਗਜਾਨੀ ਮੁਖਹੁਂ ਬਖਾਨੀ।

'ਸਿੱਖਜਨਿ ਬਾਨੀ ਕਯੋਂ ਨਹਿਂ ਮਾਨੀ?
॥੩੪॥
ਕਯੋਂ ਨ ਰੁਚਹਿ ਐਸੀ ਬਿਧਿ ਤੇਰੇ?
ਰਹਯੋ ਸਦਾ ਜਯੋਂ ਧਾਰਿ ਅਗੇਰੇ।'
ਦਯਾ ਸਿੰਘ ਕਰ ਜੋਰਿ ਉਚਾਰਾ।
'ਸ੍ਰੀ ਸਤਿਗੁਰ ਜੀ ਬਾਕ ਤੁਮਾਰਾ
॥੩੫॥
ਆਸਾਵਾਰ ਮਝਾਰ ਸੁਨਾਵਨ।
ਜੱਗਯੁਪਵੀਤ ਕਰੇ ਜਿਮ ਪਾਵਨਿ।
ਸੋ ਮੈਂ ਲਖਿ ਕਰਿ ਅਰਪਨਿ ਕਰਯੋ।
ਰਾਵਰਿ ਕਰੁਨਾ ਤੇ ਸੋ ਧਰਯੋ ॥੩੬॥

ਸ੍ਰੀ ਮੁਖਵਾਕ:

ਸਲੋਕੁ ਮਃ ੧ ॥
ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥
ਨਾ ਏਹੁ ਤੁਟੈ ਨਾ ਮਲੁ ਲਗੈ ਨਾ ਏਹੁ ਜਲੈ ਨ ਜਾਇ ॥
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥

ਪੁਨਾ:-

ਮਃ ੧ ॥
ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ[1] ॥੧॥ [1]ਜਨੇਊ ।

ਚੌਪਈ:

ਇਤਯਾਦਿਕ ਤਬਿ ਬਰਨਯੋ ਤਹਾਂ।
ਜਗਯੁਪਵੀਤ ਸੁਖਦ ਸਚ ਮਹਾਂ।
ਮਨ ਮਤਿ ਕਰਿ ਮੈਂ ਤਯਾਗਯੋ ਨਾਂਹੀ।
ਖੋਜ ਲੀਨਿ ਗੁਰ ਆਸ਼ੈ ਮਾਂਹੀ ॥੩੭॥
ਰਾਵਰ ਕੀ ਆਇਸੁ ਸਿਰ ਧਰੈਂ।
ਉਚਰਹੁ ਅਬਿ ਤੈਸੇ ਸਭਿ ਕਰੈਂ।'
ਦਯਾ ਸਿੰਘ ਕੋ ਸੁਨਯੋਂ ਸੁ ਆਸ਼ੈ।
ਪ੍ਰੇਮ ਪਰਖਿ ਕਰਿ ਗੁਰੂ ਪ੍ਰਕਾਸ਼ੈ[1] [1]ਗੁਰੂ ਜੀ ਨੇ ਕਿਹਾ:-।
॥੩੮॥
'ਇਹ ਮੇਰੋ ਸਿਖ ਦਿਢ ਬ੍ਰਹਮ ਗਯਾਨੀ।
ਸ਼ੁਭ ਬਾਨੀ ਸਤਿਗੁਰ ਕੀ ਮਾਨੀ।
ਹਮਰੀ ਭਗਤਿ ਵਿਖੇ ਮਨ ਭੀਨਾ।

ਅਤਿ ਉੱਤਮ ਨਿਸ਼ਚੈ ਮਨ ਕੀਨਾ ॥੩੯॥
ਅਬਿ ਤੇ ਆਗੇ ਜੋ ਸਿਖ ਮੇਰੋ।
ਰਹਤਿ ਕਹਤਿ ਕੇ ਸਹਿਤ ਬਡੇਰੋ।
-ਪਾਵਹੁ ਕੰਠ ਜਨੇਊ- ਕਹੈ।
ਸੋ ਤਨਖਾਹੀ ਨਿਜ ਕੋ ਲਹੈ ॥੪੦॥
ਹਾਥ ਜੋਰਿ ਅਰਦਾਸ ਕਰਾਵੈ।
ਦੇ ਤਨਖਾਹ ਆਪ ਬਖਸ਼ਾਵੈ।
ਹਿੰਦੂ ਤੁਰਕ ਦੁਹਨ ਤੇ ਨਜਾਰੀ।
ਧਰਹਿ ਖਾਲਸਾ ਰਹਿਤ ਸੁਚਾਰੀ[1] ॥੪੧॥

[1]ਸ੍ਰੇਸ਼ਟ ਆਚਾਰ ਵਾਲੀ।

ਜਗਤ ਕਾਨ ਤਜਿ ਹੋਹਿ ਨਿਰਾਲਾ।
ਗੁਰਮਤਿ ਧਾਰਹਿ[†] ਉਦਤਿ ਬਿਸਾਲਾ[1]।

[1]ਬੜਾ ਪ੍ਰਗਟੇਗਾ।

[†]ਜੰਞੂ ਸਤਿਗੁਰਾਂ ਨੇ ਅਪਣੇ ਸਿੱਖਾਂ ਲਈ ਦੁਤਿਯ ਜਨਮ ਦੀ ਨਿਸ਼ਾਨੀ ਨਹੀਂ ਸੀ ਰਖਿਆ, ਗੁਰੂ ਸ਼ਰਨ ਪ੍ਰਾਪਤ ਹੋਕੇ ਗੁਰ ਸਿਖ ਦ੍ਵਿਜ ਹੋ ਜਾਂਦਾ ਸੀ। 'ਸਤਿਗੁਰ ਕੈ ਜਨਮੇ ਗਵਨੁ ਮਿਟਾਇਆ ॥ ' ਗੁਰੂ ਗ੍ਰੰਥ ਸਾਹਿਬ ਜੀ ਦਾ ਵਾਕ ਹੈ। ਫਿਰ ਜਦ ਅੰਮ੍ਰਿਤ ਛਕਾਇਆ ਤਾਂ ਪੁਰਾਤਨ ਰੀਤੀ, ਸਿਖਾ, ਸੂਤ ਧੋਤੀ ਆਦਿ ਉਡਾਕੇ, ਹੋਰਨਾਂ ਸਭ ਪੂਜਾ ਤੋਂ ਵਰਜ ਕੇ ਇਕ ਅਕਾਲ ਦੇ ਲੜ ਲਾਇਆ। ਜੇ ਫਰਜ਼ ਕਰ ਲਓ ਕਿ ਕਿਸੇ ਕਿਸੇ ਨੇ ਜੰਞੂ ਨਹੀਂ ਸੀ ਲਾਹਿਆ ਤਾਂ ਇਸ ਸਾਖੀ ਤੋਂ ਸਪਸ਼ਟ ਹੋ ਗਿਆ ਕਿ ਗੁਰੂ ਜੀ ਦੀ ਨਿਜ ਆਗਿਆ ਹੈ ਕਿ ਜੰਞੂ ਪਹਿਨਣਾਂ ਤਨਖਾਹੀਏ ਹੋਣਾ ਹੈ। ਹੁਕਮ ਇਹ ਹੈ ਕਿ ਹਿੰਦੂ ਤੁਰਕ ਦੋਹਾਂ ਤੋਂ ਵੱਖਰੀ ਖਾਲਸੇ ਦੀ ਆਪਣੀ ਰਹਿਤ ਧਾਰਨੀ ਅੰਮ੍ਰਿਤ ਛਕਣਾ 'ਦ੍ਵਿਜਨਮੇ' ਹੋ ਜਾਣਾ ਹੈ।

ਜਗ ਮਹਿਂ ਜੇ ਮਲੇਛ ਬਲਵਾਨਾ।
ਮਨ ਮਹਿਂ ਅਹੈ ਬਿਕਾਰ ਮਹਾਨਾ ॥੪੨॥
ਸਿੰਘ ਸੂਰਮੇ ਗੁਰਮਤਿ ਧਰੈਂ।
ਇਨ ਦੋਨਹੁਂ ਕੋ ਨਾਸ਼ਨਿ ਕਰੈਂ[1]।

[1]ਭਾਵ ਮਲੇਛਾਂ ਤੇ ਵਿਕਾਰਾਂ ਨੂੰ।

ਦੋਨਹੁਂ ਲੋਕ ਲਹੈਂ ਸੁਖ ਭਾਰੀ।
ਮੈਂ ਤਿਨ ਕੋ ਸੰਗੀ ਮੁਦਕਾਰੀ[1] ॥੪੩॥

[1]ਅਨੰਦ ਦੇਣ ਵਾਲਾ।

ਹੋਇ ਖਾਲਸਾ ਮੇਰੋ ਰੂਪ।
ਹਿਤ ਮਿਰਜਾਦਾ ਕਰਹਿ ਅਨੂਪ।
ਸੋ ਸੋ ਸਭਿ ਕੇ ਅੰਗੀਕਾਰ।
ਤਿਨ ਸਿੱਖਜਨ ਕੇ ਮੈਂ ਅਨੁਸਾਰਿ' ॥੪੪॥
ਇਮ ਕਲਗ਼ੀਧਰ ਸਿਖ ਸਮੁਝਾਏ।

ਅਪਰ ਖਜਾਲ ਬਹੁ ਪੁਨ ਬਿਰਮਾਏ।
ਸ਼ਸਤ੍ਰਨ ਕੋ ਹੇਰਤਿ ਹਰਖਾਵਹਿਂ।
ਫੂਲਨ ਮਾਲਾ ਧੂਪ ਧੁਖਾਵਹਿਂ ॥੪੫॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਦਯਾ ਸਿੰਘ ਕੋ' ਪ੍ਰਸੰਗ ਬਰਨਨੰ ਨਾਮ ਅਸ਼ਟ ਬਿੰਸਤੀ ਅੰਸੂ ॥੨੮॥

## ੨੯. [ਚੱਯੇ ਮੱਯੇ ਮਸੰਦ ਨੂੰ ਦੰਡ। ਮਸੰਦਾਂ ਦੀ ਨਕਲ]

੨੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੦

ਦੋਹਰਾ:

ਸਤਰਾਂ ਸੈ ਪਚਵੰਜਵੇਂ, ਸ੍ਰੀ ਦੇਵੀ ਬਿਦਤਾਇ।
ਸਤਿਵੰਜੇਂ ਮਹਿਂ ਸਤਿਗੁਰੂ, ਗਹੇ ਮਸੰਦ ਝੁਠਾਇ[1] ॥੧॥ [1]ਝੂਠੇ ਮਸੰਦ।

ਚੌਪਈ:

ਪੂਰਬ ਦਿਸ਼ ਮੈਂ ਨਗਰ ਬਿਸਾਲੇ।
ਕਾਂਸ਼ੀ ਪਟਨਾ ਸਿੱਖ ਬੰਗਾਲੇ।
ਗਾਜ਼ੀ ਪੁਰਿ, ਢਾਕਾ, ਮੁੰਗੇਰ।
ਰਾਜਮਹਿਲ, ਮਿਰਜ਼ਾਪੁਰ ਹੇਰਿ ॥੨॥
ਫਰਕਾਬਾਦ, ਮਖਸੂਦਾਬਾਦਿ।
ਬ੍ਰਹਮ ਪੁੱਤ੍ਰ ਬਡ ਨਦ ਤੇ ਆਦਿ।
ਕਹਿਂ ਲਗਿ ਗਿਨੀਐ ਪੂਰਬ ਦਿਸ਼ਿ ਕੇ।
ਦੇਤਿ ਕਾਰ ਗੁਰ ਪਾਇਂ[1] ਪਰਸ ਕੇ ॥੩॥ [1]ਚਰਨ।
ਦ੍ਵੈ ਮਸੰਦ ਉਤ ਤੇ ਧਨ ਲ੍ਯਾਵੈਂ।
ਅਧਿਕ ਅਰਧ ਤੇ ਆਪ ਛਪਾਵੈਂ।
ਕੁਛ ਅਰਪਹਿਂ ਸਤਿਗੁਰੂ ਖਜ਼ਾਨੇ।
ਬਹੁ ਧਨ ਤੇ ਜਿਨ ਗਰਬ ਮਹਾਨੇ ॥੪॥
ਹੀਰੇ ਮੁਕਤਾ ਆਦਿ ਜਵਾਹਰ।
ਆਨਹਿਂ ਰਾਖਹਿਂ ਪਾਸ ਅਜ਼ਾਹਰ[1]। [1]ਲੁਕਾਕੇ।
ਬਸਤ੍ਰ ਬਿਭੂਖਨ ਮੋਲ ਬਡੇਰੇ।
ਸਿਖਨ ਤੇ ਲੇ ਰਾਖਤਿ ਡੇਰੇ ॥੫॥
ਪੂਜਾ ਦਰਬ ਖਾਇਂ ਬਯਸਾਰੀ।
ਸ਼ਰਧਾ ਛੋਰਿ ਗਈ ਮਤਿਮਾਰੀ।
-[1]ਹਮ ਸਕੇਲ ਗੁਰ ਕੋ ਧਨ ਦੈਹੈਂ। [1](ਮਸੰਦ ਇਉਂ ਵਿਚਾਰਦੇ ਹਨ:-)
ਨਤੁ ਘਰ ਬੈਠੇ ਕਿਤ ਤੇ ਪੈਹੈਂ- ॥੬॥
ਇੱਤਜਾਦਿਕ ਮਨ ਜਾਨਤਿ ਗਰਬੈਂ।
ਲਾਖਹੁਂ ਨਿਜ ਘਰ ਰਾਖਹਿਂ ਦਰਬੈ।
ਸਿੱਖ ਬੰਗਾਲੇ ਤੇ ਇਕ ਆਯੋ।
ਥਾਨ ਬਾਦਲਾ ਕੋ[1] ਇਕ ਲ੍ਯਾਯੋ ॥੭॥ [1]ਇਕ ਪਟ ਦਾ ਕੱਪੜਾ ਜੋ ਤਿੱਲੇਤਾਰਾਂ ਪਾਕੇ ਉਣੀਂਦਾ ਹੈ।

ਕਰਯੋ ਆਨਿ ਆਨੰਦਪੁਰਿ ਡੇਰਾ।
ਔਰ ਸੰਗ ਜਿਹ ਸੰਗ ਘਨੇਰਾ।
ਜਬਿ ਸਤਿਗੁਰ ਨੇ ਸਭਾ ਲਗਾਈ।
ਦੇਨਿ ਲਗੇ ਦਰਸ਼ਨ ਸਮੁਦਾਈ ॥੮॥
ਪੂਰਬ ਕੀ ਸੰਗਤਿ ਜੋ ਭਾਰੀ।
ਅਨਿਕ ਅਕੋਰਨਿ ਕੋ ਕਰ ਧਾਰੀ।
ਪਹੁੰਚਿ ਕਰਯੋ ਦਰਸ਼ਨ ਗੁਰ ਕੇਰਾ।
ਬੰਦਨ ਕਰਿ ਕਰਿ ਭਾਉ ਘਨੇਰਾ ॥੯॥
ਸਰਬ ਅਕੋਰ ਅਰਪ ਕਰਿ ਆਗੇ।
ਧਰਯੋ ਥਾਨ ਜਗਮਗ ਦੁਤਿ ਜਾਗੇ।
ਸਭਾ ਸਰਬ ਅਵਿਲੋਕਤਿ ਕਹਯੋ।
'ਵਸਤੁ ਅਜਾਇਬ ਇਕ ਇਹ ਲਹਯੋ
॥੧੦॥
ਆਗੈ ਇਸ ਕੇ ਸਮ ਨਹਿਂ ਦੇਖਾ।
ਲਗਯੋ ਹੋਇਗੋ ਦਰਬ ਬਿਸ਼ੇਖ਼ਾ।'
ਜਬਿ ਸਤਿਗੁਰ ਤਿਸ ਓਰ ਨਿਹਾਰਾ।
ਹਾਥ ਜੋਰਿ ਤਿਨ ਬਾਕ ਉਚਾਰਾ ॥੧੧॥
'ਹੇ ਪ੍ਰਭੁ ਪਠਯੋ ਥਾਨ ਇਕ ਆਗੇ।
ਇਸ ਕੀ ਸਮ ਜਿਸ ਕੋ ਧਨੁ ਲਾਗੇ।
ਹੁਤੋ ਜ਼ਨਾਨਾ ਇਹੁ ਮਰਦਾਨਾ।
ਰਾਵਰਿ ਪਹਿਰਨਿ ਹਿਤ ਮੈਂ ਆਨਾ
॥੧੨॥
ਪੂਰਬ ਪਠਯੋ ਜ਼ਨਾਨਾ ਜੋਇ।
ਪਹਿਰਯੋ ਮਾਤ ਕਿਧੌਂ ਨਹਿਂ ਸੋਇ?
ਕਰਹੁ ਭਾਵਨਾ ਪੂਰਨ ਮੇਰੀ।
ਪਹਿਰਹੁ ਬਸਤ੍ਰ ਆਪ ਇਕ ਬੇਰੀ'
॥੧੩॥
ਸ਼੍ਰੀ ਕਲਗੀਧਰ ਸੁਨਿ ਕਰਿ ਕਹਯੋ।
'ਪ੍ਰਥਮ ਥਾਨ ਤੌਂ ਹਮ ਨਹਿਂ ਲਹਯੋ।
ਪੂਛਹੁ ਕੋਸ਼ਪਤੀ ਕੋ ਸੋਇ।
ਆਯਹੁ ਧਰਯੋ ਪਹੁੰਚਿਓ ਹੋਇ'
॥੧੪॥

ਗਯੋ ਦਾਸ ਖੋਜਯੋ ਥਲ ਸਾਰੇ।
ਸਭਿਨਿ ਕਹਯੋ 'ਹਮ ਨਹੀਂ ਨਿਹਾਰੇ।'
ਸਿਖ ਕੋ ਬੂਝਯੋ 'ਤੈਂ ਕਿਸ ਦੀਨਾ?
ਕਿਨਹੁੰ ਨ ਆਨਯੋਂ, ਹੇਰਨਿ ਕੀਨਾ[1]' [1]ਖ਼ਜ਼ਾਨਾ) ਦੇਖਿਆ ਹੈ।
॥੧੫॥
ਸੁਨਤਿ ਬੰਗਾਲੀ ਕਹਯੋ ਪ੍ਰਕਾਸ਼।
'ਪ੍ਰਥਮ ਮਸੰਦ ਬੁਲਾਕੀ ਦਾਸ।
ਸੋ ਗੁਰ ਕਾਰ ਤਹਾਂ ਤੇ ਲੇਤਿ।
ਗੁਰ ਕੇ ਨਿਕਟ ਆਨਿ ਸਭਿ ਦੇਤਿ
॥੧੬॥
ਮਰਯੋ ਸੁ ਪਾਛੈ ਚੈਯਾ ਮੈਯਾ।
ਆਨਹਿ ਸਕਲ ਕਾਰ ਦ੍ਵੈ ਭੈਯਾ[1]। [1]ਦੋਵੇਂ ਭਿਰਾ।
ਬਹੁ ਤਾਗੀਦ ਕੀਨਿ ਮੈਂ ਦੇਤਿ-।
ਅਰਪਹੁ ਜਾਤੇ ਗੁਰੂ ਨਿਕੇਤ- ॥੧੭॥
ਨਿਕਟ ਹਕਾਰਿ ਬੂਝੀਅਹਿ ਤਾਂਹੀ।
ਦਿਯੋ ਬਾਦਲਾ ਕਿਸ ਕਰ ਮਾਂਹੀ।'
ਸੁਨਤਿ ਪ੍ਰਭੂ ਕੈ ਕੋਪ ਬਿਸਾਲਾ।
ਕਰਯੋ ਹੁਕਮ ਆਨਯੋਂ ਤਤਕਾਲਾ
॥੧੮॥
ਗਯੋ ਸੁਭਟ ਬੈਠੇ ਜਹਿਂ ਪਾਯਹੁ।
ਆਨਿ ਸਭਾ ਮੈਂ ਸੋ ਠਹਿਰਾਯਹੁ[1]। [1]ਖੜਾ ਕੀਤਾ।
ਬੂਝਯੋ 'ਕਹਾਂ ਥਾਨ ਤੈਂ ਆਨਾ?'
ਤਿਸ ਛਿਨ ਇਕ ਸਿਖ ਊਚ ਬਖਾਨਾ
॥੧੯॥
'ਮਹਾਂਰਾਜ! ਇਕ ਦਿਨ ਮੈਂ ਦੇਖਾ।
ਪਹਿਰਯੋ ਇਸ ਕੀ ਤ੍ਰਿਯਾ ਵਿਸ਼ੇਖਾ।
ਚਲੀ ਜਾਤਿ ਕਿਹ ਬਜਾਰ ਸਮਾਜਾ।
ਅਦਭੁਤਿ ਦੁਤਿ ਬਹੁ ਧਨ ਤੇ ਸਾਜਾ'
॥੨੦॥
ਨਹਿਂ ਬੋਲਯੋ ਚੈਯਾ ਧਰਿ ਮੌਨ।
ਪਠੇ ਸੁਭਟ ਤਬਿ ਤਿਸ ਕੇ ਭੌਨ।

ਖੋਜਯੋ ਭਲੇ ਨਿਕਾਸਯੋ ਸੋਇ।
ਆਨਯੋਂ ਸਭਾ ਬਿਖੇ ਜਬਿ ਸੋਇ ॥੨੧॥
ਦੇਖਤਿ ਸਗਰੇ ਥਾਨ ਮਿਲਾਯੋ।
ਦੋਨਹੁੰ ਕੋ ਇਕ ਸਮ ਦਰਸਾਯੋ।
ਕਰਯੋ ਹੁਕਮ 'ਇਸ ਦਿਹੁ ਲਟਕਾਇ।
ਸਿਰ ਤਰ ਕਰਿ ਕੈ ਦੇਹੁ ਸਜ਼ਾਇ
॥੨੨॥
ਪਾਪ ਬਿਲੰਦ ਮਸੰਦਨਿ ਕਰੇ।
ਹੋਹਿਂ ਪਵਿੱਤ੍ਰ ਮਾਰਤਉ ਮਰੇ[1]।'
ਸੁਨਿ ਗੁਰ ਹੁਕਮ, ਜਾਟ ਸੋ ਚੈਯਾ।
ਗਹਿ ਦਿਢ ਬੰਧ ਦੇਹਿ ਲਟਕੈਯਾ[1]
॥੨੩॥
ਦੇ ਸਜ਼ਾਇ ਬੰਧਨ ਕਰਿ ਰਾਖਾ†।

[1]ਮਾਰਨ ਨਾਲ ਸੂੱਛ ਹੋ ਜਾਏਗਾ।

[1]ਉਸ ਜੱਟ ਚੈੱਯੇ ਨੂੰ ਪਕੜ ਕੇ ਜਕੜ ਕੇ ਲਟਕਾ ਦਿੱਤਾ। (ਅ) ਜੱਟਾਂ (ਸਿੰਘਾਂ) ਨੇ.....।

†ਜਾਪਦਾ ਹੈ ਕਿ ਥੋੜੀ ਦੇਰ ਲਟਕਾ ਕੇ ਜੋ ਲੋਕੀ ਖੋਟੇ ਮਸੰਦ ਦੀ ਸਜ਼ਾ ਤੱਕ ਲੈਣ, ਫੇਰ ਛਡ ਦਿੱਤਾ, ਕਿਉਂਕਿ ਅਗਲੀ ਸਜ਼ਾ ਵਿਚ ਦੱਸਿਆ ਹੈ ਕਿ ਉਸ ਨੂੰ ਬੰਗਾਲ ਦੇਸ਼ ਜਾਣੋ ਰੋਕ ਦਿੱਤਾ, ਇਉਂ ਉਸ ਦੀ ਸ਼ਰਧਾ ਹੀਣਤਾ ਸਾਰੇ ਪਤਾ ਲਗ ਗਈ ਤੇ ਕੱਢਿਆ ਗਿਆ।

ਸ਼ਰਧਾ ਹੀਨ ਸਭਿਨਿ ਨੇ ਲਾਖਾ।
ਅੰਤ ਮਸੰਦਨ ਕੋ ਗੁਰ ਚਹਾ।
ਜੇ ਕਰਤੇ ਸਿੱਖਨ ਦੁਖ ਮਹਾਂ ॥੨੪॥
ਇਕ ਦਿਨ ਸਭਾ ਬਿਖੈ ਗੁਰ ਪੂਰੇ।
ਉਚੇ ਤਖਤ ਸੁਹਾਵਤਿ ਰੂਰੇ।
ਸ੍ਵਾਂਗੀ ਭਾਂਡ ਆਇ ਕਹਿ ਪਾਸਾ।
'ਹੁਕਮ ਹੋਇ ਤਾਂ ਕਰਹਿਂ ਤਮਾਸਾ'
॥੨੫॥
ਸੁਨਿ ਪ੍ਰਭੁ ਕਹਯੋ 'ਮਸੰਦ ਬਨਾਵਹੁ।
ਸ੍ਵਾਂਗ ਕ੍ਰਿਯਾ ਇਨ ਕੀ ਦਿਖਰਾਵਹੁ।'
ਸੁਨਿ ਆਇਸੁ ਇਕ ਬਨਯੋਂ ਮਸੰਦ।
ਜਾਮਾ ਪਾਯਹੁ ਗਰੇ ਬਿਲੰਦ ॥੨੬॥
ਬੇਸ੍ਵਾ ਸੰਗ ਲੀਨਿ, ਚਢਿ ਘੋਰੀ।
ਚਲਯੋ ਕਾਰ ਉਗਰਾਹਨਿ ਓਰੀ।
ਸਿਖ ਸ਼ਰਧਾਲੂ ਨਿਰਧਨ ਕੇ ਘਰ।
ਉਤਰਯੋ ਜਾਇ ਸੰਗ ਦ੍ਵੈ ਨਫਰ ॥੨੭॥

ਪਿਖਿ ਸਿਖ ਤਤਛਿਨ ਫਿਕਰ ਉਦਾਰਾ।
ਲੀਨਿ ਰਜਤਪਣ ਕਿਤਹੁਂ ਉਧਾਰਾ।
ਧਰਿ ਆਗੇ ਤਿਨ ਬੰਦਨ ਕਰੀ।
ਕਹਜੋ ਮਸੰਦ ਰਿਦੈ ਰਿਸ ਭਰੀ ॥੨੮॥
'ਕਜਾ ਕੀਨਸਿ ਮੂਰਖ ਤੈਂ ਏਹੁ।
ਪੰਜ ਰਜਤਪਣ ਕਯੋਂ ਨਹਿਂ ਦੇਹੁ।'
ਗਾਰਿ ਨਿਕਾਰ ਰਜਤਪਣ ਲੈ ਕੇ।
ਬਾਰਬਧੂ ਦਿਸ਼ਿ ਦਯੋ ਬਗੈ ਕੇ ॥੨੯॥
ਸਿਖ ਦੁਖ ਪਾਇ ਗਯੋ ਘਰ ਮਾਂਹੀ।
ਅਸਨ ਹੇਤੁ ਕੁਛ ਪਾਵਤਿ ਨਾਂਹੀ।
ਤ੍ਰਿਯ ਕੀ ਨਾਥ ਅਲਪ ਧਨ ਕੇਰੀ।
ਧਰੀ ਦੁਕਾਨ ਜਾਇ ਤਿਸ ਬੇਰੀ
॥੩੦॥
ਦਾਲ ਉਰਦ ਕੀ ਛਮਕ ਬਨਾਈ[1]।
ਗੋਧੁਮ ਕੇ ਫੁਰਕੇ[1] ਸਮੁਦਾਈ।
ਕਰਿ ਕੈ ਤਜਾਰ ਗਯੋ ਕਰਿ ਜੋਰੇ।
'ਅਚਹੁ ਅਸਨ ਚਲੀਐ ਗ੍ਰਿਹ ਓਰੇ'
॥੩੧॥
ਸੁਰਾਪਾਨ ਤੇ ਮਸਤ ਮਹਾਨਾ।
ਘੂਮਤਿ ਕੀਨੋ ਸਦਨ ਪਯਾਨਾ।
ਚੌਕੀ ਪਰ ਬਿਠਾਇ ਸੋ ਲਜਾਯੋ।
ਦੇਖਤਿ ਕ੍ਰੋਧਜੋ ਕ੍ਰੂਰ ਅਲਾਯੋ ॥੩੨॥
'ਕਹਾਂ ਅਸਨ ਗੁਰ ਮਾਰੇ ਆਨਾ?
ਇਹ ਨਹਿਂ ਖਾਹਿਂ ਹਮਾਰੇ ਸ੍ਵਾਨਾ।
ਪਾਪੀ! ਤੁਵ ਘਰ ਮਹਿਂ ਗੁਰ ਆਯੋ।
ਕਹਾਂ ਭਾਉ ਕਰਿ ਅਸਨ ਅਚਾਯੋ?'
॥੩੩॥
ਫੁਰਕੇ ਕੂਕਰ ਦਿਸ਼ਾ ਬਗਾਏ।
ਦਾਰ ਗੇਰਿ ਤਹਿਂ ਦੀਨਿ ਬਹਾਏ।
ਰਿਸ ਤੇ ਉਠਜੋ ਸਿੱਖ ਕਰਿ ਜੋਰਤਿ।
ਮਸਤਕ ਟੇਕਤਿ ਬਹੁਰ ਨਿਹੋਰਤਿ
॥੩੪॥

[1]ਮਹਾਂ ਦੀ ਦਾਲ ਘਿਉ ਵਿਚ ਭੁੰਨ ਕੇ ਬਨਾਈ।
[1]ਕਣਕ ਦੇ ਫੁਲਕੇ।

'ਕਹਹੁ ਆਪ, ਸੋ ਅਸਨ ਬਨਾਵਹੁਂ।
ਨਹਿਂ ਉਧਾਰ ਨਿਰਧਨ ਮੈਂ ਪਾਵਹੁਂ[1]।' [1]ਮੈਂ ਨਿਰਧਨ ਹਾਂ ਮੈਨੂੰ ਉਧਾਰ ਨਹੀਂ ਮਿਲਦਾ।
ਕਹਿ ਮਸੰਦ 'ਸੁਨਿ ਸਿੱਖ ਹਮਾਰੇ!
ਕਰਹੁ ਤਿਹਾਵਲ ਆਮਿਖ ਤਜਾਰੇ ॥੩੫॥
ਆਨ ਬਾਰਨੀ[1] ਪੂਰ ਸੁਰਾਹੀ। [1]ਸ਼ਰਾਬ।
ਚਾਵਰ ਸੂਖਮ ਕਰਿ ਤੌਂ ਖਾਹੀਂ।
ਨਤੁ ਸਿੱਖੀ ਤੇ ਖਾਰਜ ਕਰੌਂ।
ਦੋਸ਼ ਅਨੇਕ ਤੋਹਿ ਪਰ ਧਰੌਂ' ॥੩੬॥
ਸੁਨਿ ਸਿੱਖਨ ਕਰ ਜੋਰਿ ਮਨਾਯੋ।
ਨੱਥ ਬੇਚ ਸੋ ਸਗਲ ਬਨਾਯੋ।
ਖਾਯੋ ਬੇਸ੍ਵਾ ਸਹਿਤ ਮਸੰਦ।
ਤਊ ਤਾੜਨਾ ਕਰਤਿ ਬਿਲੰਦ ॥੩੭॥
ਅਚਵਹਿ ਮਾਸ ਬਾਰਨੀ ਪੀਵਤਿ।
ਕਰਿ ਕਰਿ ਹੁਕਮ ਹੰਕਾਰੀ ਥੀਵਤਿ।
ਕਹਤਿ ਭਯੋ 'ਅਬਿ ਦੇਹੁ ਬਿਦਾਈ।
ਗੁਰੂ ਨਿਕਟ ਜੋ ਲੇ ਕਰਿ ਜਾਈਂ' ॥੩੮॥
ਸਿਖ ਸਚਿੰਤ ਸੁਨਿ ਕੈ ਅਤਿ ਹੋਵਾ।
ਦੇਨਿ ਹੇਤੁ ਕੁਛ ਘਰ ਨਹਿਂ ਜੋਵਾ।
ਤਬਿ ਲਹਿੰਗਾ ਤ੍ਰਿਯ ਕੋ ਲੇ ਗਯੋ।
ਏਕ ਰਜਤਪਣ ਆਨਤਿ ਭਯੋ ॥੩੯॥
ਮੱਤ ਸੁਰਾ ਕਰ ਦੇਨਿ ਜੁ ਲਾਗਯੋ[1]। [1]ਸ਼ਰਾਬ ਵਿੱਚ ਮਸਤ ਦੇ ਹੱਥ ਜਦ ਦੇਣ ਲੱਗਾ।
ਦੇਖਤਿ ਕ੍ਰੋਧ ਮੂੜ ਕੇ ਜਾਗਯੋ।
ਸਿੱਖ ਪਰਯੋ ਪਾਇਨ ਪਰ ਜਬੈ।
ਲਾਤ ਪ੍ਰਹਾਰ ਕਰਤਿ ਭਾ ਤਬੈ ॥੪੦॥
'ਧਿਕ ਧਿਕ ਤੈਂ ਇਮ ਜਨਮ ਗਵਾਯੋ।
ਗੁਰ ਕੀ ਕਾਰ ਕਹਾਂ ਇਕ ਲਯਾਯੋ।'
ਲਿਯੋ ਰਜਤਪਣ ਨਫਰ[1] ਉਠਾਇ। [1]ਨੌਕਰ ਨੇ।
ਗਾਰਿ ਨਿਕਾਰਿਤ ਸਿਖ ਕੋ ਜਾਇ ॥੪੧॥

ਬੇਸਜਾ ਕੋ ਕੌਰੀ ਭਰਿ ਚਲਜੋ।
ਰਹਜੋ ਬਿਸੂਰਤਿ ਸਿਖ ਦੁਖ ਭਰਜੋ।
ਕਰਿ ਕਰਿ ਸ੍ਵਾਂਗ ਭਾਂਡ ਪਿਖਰਾਵੈਂ।
ਕ੍ਰਿਆ ਬੇਖ ਸਗਰੀ ਦਿਖਰਾਵੈਂ†
॥੪੨॥

†ਭੰਡਾਂ ਨੇ ਨਾਟਕ ਜੋ ਕਰਨਾ ਹੈ ਉਸ ਵਿਚ ਘੱਟ ਵਰਤ ਰਹੀ ਗਲ, ਯਾ ਸਾਧਾਰਨ ਵਰਤ ਰਹੀ ਗਲ ਨਹੀਂ ਦੱਸਣੀ ਪਰ ਜਿਸ ਵਿਗਾੜ ਨੂੰ ਦੱਸਣਾ ਹੈ ਉਸਦਾ ਅਤਿਸ਼ੈ ਬੁਰਾ ਨਮੂਨਾ ਦੱਸਣਾ ਹੈ। ਮਸੰਦ ਬਹੁਤ ਨੀਚ ਹੋ ਗਏ ਹੋਣਗੇ ਤਾਂ ਹੀ ਭੰਡਾਂ ਨੇ ਨਕਲਾਂ ਵਿਚ ਅਤਿਸੈਤਾ ਦਿਖਲਾਈ, ਜਿਸ ਤੇ ਸੋਧ ਤੇ ਤਾੜਨਾ ਸ਼ੁਰੂ ਹੋਈ, ਪਰ ਵਿਚਲੇ ਮੇਲ ਦੇ ਤੇ ਕੁਛ ਚੰਗੇ ਤੇ ਵਿਚ ਵਿਚ ਬਹੁਤੇ ਚੰਗੇ ਬੀ ਸਨ, ਜਿਨ੍ਹਾਂ ਦਾ ਵੇਰਵਾ ਅਗੇ ਪ੍ਰਸੰਗਾਂ ਵਿਚ ਆਉਂਦਾ ਹੈ, ਸੋ 'ਪਾਪੀ ਡੰਡੇ ਤੇ ਪੁੰਨੀ ਨਿਵਾਜੇ'। ਤੀਹਵੇਂ ਅੰਸੂ ਵਿਚ ਭਲਿਆਂ ਮਸੰਦਾਂ ਦੇ ਪ੍ਰਸੰਗ ਆਉਣਗੇ। ਪੂਜਾ ਦਾ ਧਾਨ ਜੋ ਨਿਡਰ ਹੋਕੇ ਵਰਤੇ ਉਸਦੀ ਮਤਿ ਕਾਇਮ ਨਹੀਂ ਰਹਿੰਦੀ, ਚਾਹੋ ਮਸੰਦ ਹੋਵੇ, ਚਾਹੋ ਮਹੰਤ ਚਾਹੋ ਸੰਤ ਹੋਵੇ ਚਾਹੋ ਅਕਾਲੀ, ਭਾਈ ਸਾਹਿਬ ਜੀ ਦਾ ਵਾਕ ਹੈ 'ਤਿਉ ਧਰਮਸਾਲ ਦੀ ਝਾਕ ਹੈ ਵਿਹੁ ਖੰਡੂ ਪਾਜੁ' [ਭਾ: ਗੁ: ੩੫-੨.

ਚਲੇ ਗਰਬ ਤੇ ਗਾਰਿ ਨਿਕਾਰਤਿ।
ਏਕ ਭਾਂਡ ਸਿਖ ਬਨਿ ਹ੍ਵੈ ਆਰਤਿ।
ਗੁਰ ਸਮੇਤ ਪਿਖਿ ਸਭਾ ਅਚੰਭਾ।
-ਕਰਤਿ ਮਸੰਦ ਇਤਿਕ ਬਡ ਦੰਭਾ- !
॥੪੩॥
ਸੁਨਿ ਸਿੱਖਨਿ ਕੋ ਦੁਖ ਤਿਸ ਕਾਲਾ।
ਕਲਗ਼ੀਧਰ ਉਰ ਕ੍ਰੋਧ ਬਿਸਾਲਾ।
ਰਕਤ ਨੇਤ੍ਰ ਕਰਿ ਹੁਕਮ ਬਖਾਨਾ।
'ਗਹਹੁ ਮਸੰਦਨਿ ਜੋ ਜਿਸ ਥਾਨਾ
॥੪੪॥
ਮੁਸ਼ਕੈਂ ਦੈ ਦੈ ਆਨਹੁ ਜਾਇ।
ਬੰਧਿ ਕੈਦ ਮਹਿਂ ਦੇਹੁ ਸਜ਼ਾਇ।
ਪ੍ਰਾਨ ਸਮਾਨ ਸਿੱਖ ਮਮ ਪਜਾਰੇ।
ਇਤੌਂ ਕਸ਼ਟ ਦੀਨਸਿ ਹੱਤਜਾਰੇ ॥੪੫॥
ਤਊ ਧੰਨ ਸਿਖ ਸਿੱਖੀ ਰਾਖੇ।
ਸਹਿ ਸੰਕਟ ਗੁਰ ਸ਼ਰਨ ਸੁ ਕਾਂਖੇ।
ਖੋਟੇ ਕਰਮ ਕਰਤਿ ਨਿਤ ਰਹੇ।
ਅਬਿ ਲੌਂ ਨਹਿਂ ਕੁਚਾਲ ਇਨ ਲਹੇ[1]
॥੪੬॥
ਚਹੁੰ ਦਿਸ਼ਨਿ ਮਹਿਂ ਲਿਖੇ ਪਠਾਏ।

[1]ਹੁਣ ਤਕ ਇਨ੍ਹਾਂ ਦੀ ਕੁਚਾਲ ਵੱਲ ਨਹੀਂ ਡਿੱਠਾ (ਸਿੱਖਾਂ ਨੇ)। (ਅ) ਜਾਣੀ ਨਹੀਂ ਗਈ।

ਦੂਰ ਦੂਰ ਤੇ ਗਹਿ ਗਹਿ ਲਜਾਏ।
ਬੰਧਿ ਬੰਧਿ ਕਰਿ ਬ੍ਰਿੰਦ ਮਸੰਦਨਿ।
ਦੁਖ ਬਿਲੰਦ ਦੇ ਕਰੇ ਨਿਕੰਦਨ[1] [1]ਦੂਰ ਕਰ ਦਿੱਤੇ,।
॥੪੭॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਮਸੰਦਨ' ਪ੍ਰਸੰਗ ਬਰਨਨੰ ਨਾਮ ਏਕਊਨ ਤ੍ਰਿੰਸਤੀ ਅੰਸੂ ॥੨੯॥

## ੩੦. [ਭਾਈ ਤਖਤ ਮਲ ਫੇਰੂ। ਭਾਈ ਰਾਊ ਆਦਿ ਮਸੰਦ]

੨੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੧

ਦੋਹਰਾ:

ਗਾਹਨਿ ਗਏ[1] ਕੇਤਿਕ ਡਰੇ, ਸ਼ਰਨ ਪਰੇ ਘਿਘਿਆਇ। [1]ਫੜਨ ਗਿਆਂ।
ਖੋਟ ਅਲਪ ਤੇ[1] ਬਚ ਰਹੇ, ਕ੍ਰਿਪਾ ਕਰੀ ਗੁਰਰਾਇ ॥੧॥ [1]ਥੋੜਾ ਖੋਟ ਹੋਣ ਕਰਕੇ।

ਚੌਪਈ:

ਇਕ ਨੱਕੇ ਮਹਿਂ ਹੁਤੋ ਮਸੰਦ।
ਤਿਸੀ ਦੇਸ਼ ਲੇ ਕਾਰ ਬਿਲੰਦ।
ਪਾਇ ਤ੍ਰਾਸ ਆਨੰਦਪੁਰਿ ਆਯੋ।
ਸਭਿ ਇਸਤ੍ਰੀ ਕੋ ਬੇਖ ਬਨਾਯੋ ॥੨॥
ਪਹਿਰ ਘਾਘਰੋ ਸਿਰ ਗੁੰਦਵਾਇ।
ਮਾਤਨਿ ਪਾਸ ਪ੍ਰਵੇਸ਼ਜੋ ਜਾਇ।
ਨਾਮ ਤਖਤਮਲ ਕਹੀਅਹਿ ਤਾਂਹਿ।
ਗੁਰ ਤੇ ਧਰਜੋ ਤ੍ਰਾਸ ਮਨ ਮਾਂਹਿ ॥੩॥
ਤਬਿ ਜੀਤੋ ਸੁੰਦਰੀ ਤਿਸ ਹੇਰਾ।
ਪਰਜੋ ਸ਼ਰਨ ਭੈ ਭੀਤ ਬਡੇਰਾ।
ਰੱਛਾ ਕਰਨਿ ਉਚਿਤ ਮਨ ਜਾਨਾ।
ਧੀਰਜ ਦੈਬੇ ਹੇਤੁ ਬਖਾਨਾ ॥੪॥
'ਤਜਾਗ ਦੇਹ ਤੂੰ ਅਬਿ ਡਰ ਗਿਨਤੀ।
ਹਮ ਪ੍ਰਭੁ ਸਾਥ ਭਨਹਿਂ ਬਹੁ ਬਿਨਤੀ।
ਜਜੋਂ ਕਜੋਂ ਕਰਹਿਂ ਬਚਾਵਨ ਤੇਰੋ।
ਉਰ ਸਿਮਰਹੁ ਗੁਰ ਨਾਮ ਬਡੇਰੋ' ॥੫॥
ਇਕ ਕੋਸ਼ਠ ਮਹਿਂ ਤਾਂਹਿ ਬਿਠਾਏ।
ਗਈ ਇਕੰਤ ਕੰਤ ਕੌ ਪਾਏ।
ਹਾਥ ਜੋਰਿ ਕਰਿ ਬਿਨੈ ਬਖਾਨੀ।
'ਸ਼੍ਰੀ ਪ੍ਰਭੁ ਤੁਮ ਤੇ ਕਛੂ ਨ ਛਾਨੀ ॥੬॥
ਰਿਦੈ ਦੀਨ ਹੁਇ ਪਰੈ ਜੁ ਸ਼ਰਨੀ।
ਤਿਸ ਕੀ ਕਰਨ ਗੋਪਤਾ ਬਰਨੀ[1]। [1]ਰਖਿਆ ਕਰਨੀ ਕਹੀ ਹੈ।
ਇਮ ਉਪਦੇਸ਼ਹੁ ਅਰ ਪ੍ਰਣ ਧਾਰਹੁ।
ਅਹੈ ਧਰਮ ਇਮ ਪਰਉਪਕਾਰਹੁ ॥੭॥
ਕਹੈਂ ਕਹਾਂ, ਜੋ ਨੱਕੇ ਦੇਸ਼।
ਹੁਤੋ ਮਸੰਦ ਸਤ੍ਰਾਸ ਵਿਸ਼ੇਸ਼।

ਧਰਿ ਤ੍ਰੀਮਤ ਕੋ ਤਨ ਮਹਿਂ ਬੇਸਾ।
ਅੰਤਹਿਪੁਰ ਮਹਿਂ ਆਨਿ ਪ੍ਰਵੇਸ਼ਾ ॥੮॥
ਅਬਿ ਲੌ ਨਹੀਂ ਸ਼ਮਸ਼ ਮੁਖ ਆਈ।
ਤ੍ਰਾਸ ਆਪ ਕੌ ਪਾਇ ਗੁਸਾਈਂ।
ਛਪ੍ਯੋ ਸਦਨ ਮਹਿਂ ਸ਼ਰਨੀ ਪਰ੍ਯੋ।
ਜੇ ਅਪਰਾਧ ਬਹੁਤ ਹੀ ਕਰ੍ਯੋ ॥੯॥
ਤਊ ਬਖਸ਼ਿਬੇ ਉਚਿਤ ਬਖਾਨੋ।
ਆਨਿ ਹਮਾਰੇ ਢਿਗ ਘਿਘਿਆਨੋ।'
ਸੁਨਿ ਕਰਿ ਕਰਮ ਮਸੰਦ ਜੁ ਕੀਨਿ।
ਬਿਗਸੇ ਸਤਿਗੁਰ ਬਖਸ਼ਿ ਸੁ ਦੀਨਿ† ॥੧੦॥
ਅਬਿ ਲੌ ਸੁਨੀ ਜਾਇ ਤਿਨ ਰੀਤਿ।
ਗਾਦੀ ਬੈਠਤਿ ਹੈਂ ਇਸ ਰੀਤਿ।
ਏਕ ਬਾਰ ਤ੍ਰਿਯ ਬੇਸ ਬਨਾਵੈਂ।
ਮਸਤਕ ਟੇਕਿ ਫੇਰ ਉਤਰਾਵੈਂ ॥੧੧॥
ਇਸ ਬਿਧਿ ਕੇਚਿਤ ਡਰਤਿ ਮਸੰਦ।
ਸ਼ਰਨ ਪਰੇ ਸ਼ਰਧਾਲੁ ਬਿਲੰਦ।
ਸੋ ਬਖਸ਼ੇ ਭੇ ਗੁਰ ਅਨੁਸਾਰੀ।
ਤਜਿ ਹੰਕਾਰ ਸੁਮਤਿ ਉਰਧਾਰੀ ॥੧੨॥
ਨਹਿਂ ਅਪਰਾਧ ਪ੍ਰਥਮ ਸਮ ਕਰ੍ਯੋ।
ਸਿੱਖੀ ਭਾਉ ਭਲੇ ਚਿਤ ਧਰ੍ਯੋ।
ਇਕ ਦਿਨ ਆਲਮ ਸਿੰਘ ਨਜੀਕਾ।
ਬੈਠ੍ਯੋ ਸਭਾ ਲਗੀ ਜਹਿਂ ਨੀਕਾ ॥੧੩॥
ਗੁਰੂ ਸੁਨਾਵਨਿ ਹੇਤੁ ਬਖਾਨਾ।
'ਨੱਕੇ ਬਿਖੈ ਮਸੰਦ ਮਹਾਨਾ।
ਫੇਰੂ ਨਾਮ ਅਧਿਕ ਧਨ ਪਾਵੈ।
ਤਿਸ ਹੀ ਦੇਸ਼ ਰਹੈ ਹਰਖਾਵੈ ॥੧੪॥
ਅਬਿ ਲੌ ਨਹਿਂ ਹਜ਼ੂਰ ਮਹਿਂ ਆਯੋ।
ਹੋਇ ਦੀਨ ਨਹਿਂ ਨਿਜ ਬਖਸ਼ਾਯੋ।
ਪਈ ਮਸੰਦਨਿ ਏਤਿਕ ਮਾਰਾ।
ਸੁਨਿ ਕਰਿ ਨਹੀਂ ਤ੍ਰਾਸ ਉਰ ਧਾਰਾ' ॥੧੫॥

†ਇਹ ਕਵੀ ਜੀ ਨੇ ਕੁਛਕ ਮਸੰਦਾਂ ਦੇ ਭੈ ਖਾਕੇ ਸੁਧਰ ਜਾਣ ਦੀ ਵੰਨਕੀ ਦੱਸੀ ਹੈ।

ਤਬਿ ਸਤਿਗੁਰ ਸਿਖ ਪੰਚ ਪਠਾਏ।
'ਬਿਨਾਂ ਬਿਲਮ ਤਿਸ ਗਹੀਅਹਿ ਜਾਏ।
ਕਰਿ ਬੰਧਨ ਕੋ ਦੋਨਹੁਂ ਹਾਥ।
ਪਕਰਹੁ ਸ਼ਮਸ ਓਜ ਕੇ ਸਾਥ ॥੧੬॥
ਬੈਠਯੋ ਉਠਯੋ ਹੋਇ ਜਿਸ ਬੇਸ।
ਹਮ ਢਿਗ ਆਨਹੁ ਜਲਦ[1] ਵਿਸ਼ੇਸ਼। [1]ਛੇਤੀ।
ਲਿਖ੍ਯੋ ਹੁਕਮਨਾਮਾ ਬਿਧਿ ਸੋਈ।
ਲੇ ਕਰਿ ਚਲੇ ਉਤਾਇਲ ਹੋਈ ॥੧੭॥
ਜਥਾ ਕਰਮ[1] ਮਗ ਉਲੰਘਨ ਕਰੇ। [1]ਯਥਾਕ੍ਰਮ। ਲਗਾਤਾਰ।
ਦੇਸ਼ ਦੁਆਬਾ ਤਜਿ ਕਰਿ ਚਲੇ।
ਪੁਨ ਮਾਝੇ ਕੋ ਉਲੰਘਤਿ ਭਏ।
ਕੇਤਿਕ ਮਜਲ ਅਗਾਰੀ ਗਏ ॥੧੮॥
ਪਹੁਤੇ ਜਾਇ ਹੁਤੋ ਜਹਿਂ ਡੇਰਾ।
ਫੇਰੂ ਸਾਧ ਮਸੰਦ ਬਡੇਰਾ।
ਕਰ ਤੂੰਬੀ ਲੇ ਕਰਿ ਤਿਸ ਕਾਲਾ।
ਜਾਤਿ ਹੁਤੋ ਉਦਿਆਨ ਬਿਸਾਲਾ ॥੧੯॥
ਮਾਰਗ ਬਿਖੈ ਸਿੱਖ ਮਿਲਿ ਪਰੇ।
ਦਯੋ ਹੁਕਮਨਾਮਾ ਕਰਿ ਖਰੇ[1]। [1]ਖੜਾ ਕਰਕੇ।
ਮਸਤਕ ਟੇਕਿ ਲਯੋ ਨਿਜ ਹਾਥ।
'ਕਹਾਂ ਲਿਖ੍ਯੋ ਕਲਗੀਧਰ ਨਾਥ?' ॥੨੦॥
ਪਠ੍ਯੋ ਜਬੈ ਸੋ ਹਿਤ ਕਰਿ ਮਾਨ੍ਯੋ।
ਹਾਥ ਜੋਰਿ ਤਿਨ ਸੰਗ ਬਖਾਨ੍ਯੋ।
'ਜਿਮ ਸਤਿਗੁਰ ਕੀ ਆਇਸੁ ਹੋਈ।
ਸੋ ਬਿਧਿ ਕਰੀਐ ਸੰਸ ਨ ਕੋਈ' ॥੨੧॥
ਤਬਿ ਸਿੱਖਨਿ ਲਖਿ ਸਾਧੁ ਮਹਾਨਾ।
'ਸੁਨਹੁ ਕਾਨ ਜਿਮ ਹੁਕਮ ਬਖਾਨਾ।
ਬੰਦਨ ਕਰਿ ਕੈ ਹਾਥ ਤਿਹਾਰੇ।
ਸ਼ਮਸ ਹੋਇਗੀ ਹਾਥ ਹਮਾਰੇ ॥੨੨॥
ਆਨੰਦਪੁਰਿ ਲਗਿ ਲੇ ਕਰਿ ਚਲੈਂ।

ਚਹੈਂ ਸੁ ਕਰੈਂ ਗੁਰੂ ਜਬਿ ਮਿਲੈਂ।'
ਸੁਨਿ ਗੁਰ ਹੁਕਮ ਸਾਧ ਸ਼ੁਭ ਫੇਰੂ।
ਹਾਥ ਜੋਰਿ ਬੋਲਜੋ ਤਿਸ ਬੇਰੂ ॥੨੩॥
'ਮੈਂ ਨਿਤ ਗੁਰ ਆਇਸੁ ਅਨੁਸਾਰੀ।
ਕਰਹੁ ਤਥਾ ਪ੍ਰਭੁ ਜਥਾ ਉਚਾਰੀ।
ਮੈਂ ਨਹਿਂ ਕਿਤੇ ਪਲਾਇਨ ਹੋਵੌਂ।
ਬਨਿ ਕੈਦੀ ਬਰ ਦਰਸ਼ਨ ਜੋਵੌਂ ॥੨੪॥
ਮੈਂ ਬਿਰਮਜੋ[1] ਇਤ, ਗਯੋ ਨ ਪਾਸ।
ਤਜਾਗਜੋ ਧਰਮ ਧਰਹਿ ਜੋ ਦਾਸ।
ਖਤਾਵੰਦ ਮੁਹਿ ਜਾਨਿ ਸੰਭਾਰਜੋ।
ਲਖਿ ਕਰਿ ਅਪਨੋ ਅਬਹਿ ਹਕਾਰਜੋ'
॥੨੫॥
ਸੁਨਿ ਸਿੱਖਨ ਬਚ ਸਰਲ ਸੁਭਾਊ।
ਸਾਧ ਬੇਖ ਤਨ ਛਲ ਨਹਿਂ ਕਾਊ।
ਕਹਨਿ ਲਗੇ 'ਇਮ ਕਰਹਿਂ ਨ ਕੈਸੇ।
ਗਮਨਹੁ ਸੰਗ ਹਮਾਰੇ ਐਸੇ ॥੨੬॥
ਜਾਨਜੋਂ ਮਾਰਗ ਦੂਰ ਘਨੇਰੋ।
ਚਲਿਬੇ ਸੰਕਟ ਸਹੈ ਬਡੇਰੋ।
ਜੇ ਹਠ ਧਰਹਿਂ ਕਰਨਿ ਕਹੁ ਵੈਸੇ।
ਆਨੰਦਪੁਰਿ ਢਿਗ ਚਲਿ ਕਰਿ ਤੈਸੇ
॥੨੭॥
ਹੋਤਿ[1] ਕੁਟਲ ਮਤਿ ਕੂਰ ਮਸੰਦ।
ਤੌ ਚਾਲਤਿ ਦੇ ਕਸ਼ਟ ਬਿਲੰਦ।
ਸਾਧ ਬੇਸ ਸਚਿਆਰ ਉਦਾਰਾ।
ਦੁਖ ਦੈਬੇ ਚਿਤ ਚਹਿ ਨ ਹਮਾਰਾ'
॥੨੮॥
ਇਮ ਸੁਨ ਕਰਿ ਡੇਰੇ ਨਹਿਂ ਗਯੋ।
ਸਿੰਘਨਿ ਸੰਗ ਵਹਿਰ ਤੇ ਭਯੋ।
ਆਨੰਦਪੁਰਿ ਮਹਿਂ ਆਨਿ ਪਹੂਚੇ।
ਸ਼ਰਧਾਲੂ ਫੇਰੂ ਮਨ ਸੂਚੇ ॥੨੯॥
ਬਾਮ ਦਾਹਿਨੇ ਦ੍ਵੈ ਸਿਖ ਹੋਏ।

[1]ਭੁੱਲ ਗਿਆ।

[1]ਜੇ) ਹੁੰਦਾ।

ਅਰਧੋ ਅਰਧ ਸ਼ਮਸ਼ ਗਹਿ ਦੋਏ।
ਪਕਰੇ ਇਮ ਹਜ਼ੂਰ ਮਹਿਂ ਗਏ।
ਸਰਬ ਸਭਾ ਸਭਿ ਦੇਖਤਿ ਭਏ ॥੩੦॥
ਹਾਥ ਬੰਦਿ ਬੰਦਨ ਕੋ ਠਾਨੀ।
ਬਿਕਸਤਿ ਸਤਿਗੁਰ ਗਿਰਾ ਬਖਾਨੀ।
'ਨਹਿਂ ਮਸੰਦ ਸਮ ਇਹ ਚਿਤ ਖੋਟਾ।
ਲੰਗਰ ਕਰਤਿ ਗੁਰੂ ਰਖਿ ਓਟਾ'
॥੩੧॥
ਸਿਰੇਪਾਉ ਛੁਟਵਾਇ, ਦਿਵਾਯੋ।
ਮਨ ਪ੍ਰਸੰਨ ਹ੍ਵੈ ਬਾਕ ਅਲਾਯੋ।
'ਸ਼੍ਰੀ ਹਰਿਰਾਇ ਕਹ੍ਯੋ ਤਿਸ ਬੇਰਾ।
ਮਮ ਖੀਸਾ ਖਰਚੋ ਕਰ ਤੇਰਾ[1] ॥੩੨॥
ਅਬਿ ਤੇ ਖੀਸਾ ਭੀ ਹੁਇ ਤੋਹੀ।
ਕਰਹੁ ਦੇਗ਼ ਸਤਿਸੰਗਤ ਹੋਹੀ।'
ਬਨ੍ਯੋ ਦੀਨ ਫੇਰੂ ਪੁਨ ਕਹੈ।
'ਖੀਸਾ ਕਰ ਤੁਮਰੋ ਸਭਿ ਅਹੈ ॥੩੩॥
ਜੇ ਮੇਰੋ ਅਵਗੁਨ ਕੁਛ ਪਾਵਹੁ।
ਸ੍ਵਾਮੀ ਹੁਇ ਸਜ਼ਾਇ ਫੁਰਮਾਵਹੁ।
ਇਸੀ ਰੀਤਿ ਅਘ ਓਘ ਮਿਟਾਇ।
ਬਖਸ਼ਹੁ ਲੀਜੈ ਚਰਨ ਮਿਲਾਇ ॥੩੪॥
ਹੇ ਪ੍ਰਭੁ! ਖੋਟੇ ਖਰੇ ਤੁਮਾਰੇ।
ਦਾਸ ਸਦਾ ਹੈਂ ਅਵਗੁਨਿਆਰੇ।'
ਏਕ ਮਸੰਦ ਕੰਬੋਯਨਿ ਕੇਰਾ।
ਗਹਿ ਕਰਿ ਤਹਿਂ ਆਨ੍ਯੋ ਤਿਸ ਬੇਰਾ
॥੩੫॥
ਪ੍ਰਭੁ ਜਬਿ ਬੂਝ੍ਯੋ 'ਕੋ ਤੂੰ ਅਹੈਂ?'
'ਮੈਂ ਮਸੰਦ ਨਹਿਂ' ਤ੍ਰਾਸਤਿ ਕਹੈ।
ਇਨ ਆਗੇ[1] ਅਰਪਤਿ ਧਨ ਰਹ੍ਯੋ।
ਮੈਂ ਏਕਲ ਹ੍ਵੈ ਕਿਤਹੂੰ ਨ ਲਹ੍ਯੋ ॥੩੬॥
ਰਾਉ ਨਾਮ ਕਹਤਿ ਹੈਂ ਮੇਰੋ।
ਲੰਗਰ ਕਰਤਿ ਨਾਮ ਪ੍ਰਭੁ ਤੇਰੋ।

[1]ਖੀਸਾ ਸਾਡਾ ਤੇ ਹੱਥ ਤੇਰਾ ਖਰਚੀ ਜਾਹ।

[1]ਭਾਵ ਫੇਰੂ ਜੀ ਅਗੇ।

ਸੰਗਤ ਜੋ ਕੰਬੋਅਨਿ ਕੇਰੀ।
ਮੈਂ ਉਗਰਾਹਤਿ ਕਾਰ ਘਨੇਰੀ ॥੩੭॥
ਹੈ ਦਿਪਾਲ ਪੁਰਿ ਮੇਰੋ ਬਾਸਾ†।

†ਪਾ:-ਅਹੈ ਦਿਯਾਲ ਪੁਰੇ ਮੋ ਬਾਸਾ। ਪ੍ਰੰਤੂ ਦਿਪਾਲ ਪੁਰ ਤਸੀਲ ਵਿਚ ਰਾਵਾਂ ਕੇ ਪਿੰਡ ਹੈ, ਉਥੇ ਭਾਈ ਰਾਉ ਜੀ ਦੀ ਪੱਕੀ ਸਮਾਧ ਹੈ; ਤੇ ਉਨ੍ਹਾਂ ਦੀ ਉਲਾਦ ਬੀ ਓਥੇ ਹੈ, ਜਿਨਾਂ ਦਾ ਸਤਿਕਾਰ ਬੀ ਹੁੰਦਾ ਹੈ। ਪਿੰਡ ਵਿਚ ਤੇ ਇਲਾਕੇ ਵਿਚ ਕਮੋ ਜਾਤੀ ਦੇ ਸਿੰਘ ਫੈਲੇ ਹੋਏ ਹਨ, ਭਾਈ ਰਾਉ ਜੀ ਬੀ ਕਮੋ ਸਨ।

ਰਾਵਰਿ ਆਸ ਸਦਾ ਭਰਵਾਸਾ।'
ਸੁਨਿ ਸਤਿਗੁਰ ਫੇਰੂ ਦਿਸ਼ਿ ਲਹ੍ਯੋ।
'ਹੈ ਪ੍ਰਭੁ ਇਸੀ ਰੀਤਿ ਜਿਮ ਕਹ੍ਯੋ'
॥੩੮॥
ਕੋਟ ਕਮਾਲਿਯ† ਜੋਧ ਮਸੰਦ।

†ਕਸਬਾ ਹੈ ਜੋ ਹੁਣ ਲਾਇਲਪੁਰ ਦੇ ਜ਼ਿਲੇ ਵਿਚ ਹੈ। ਇਥੇ ਭਾਈ ਜੋਧ ਜੀ ਦਾ ਟਿਕਾਣਾ ਹੈ, ਧਰਮਸਾਲਾ ਭੀ ਹੈ, ਉਨ੍ਹਾਂ ਦੀ ਸੰਤਾਲ ਭੀ ਕਮਾਲੀਏ ਵਸਦੀ ਹੈ। ਦੂਜਾ ਟਿਕਾਣਾ ਮਖਦੂਮ ਪੁਰ ਵੀ 'ਡੇਰਾ ਭਾਈ ਜੋਧ' ਨਾਮ ਕਰਕੇ ਪ੍ਰਸਿੱਧ ਹੈ, ਇਹ ਥਾਂ ਜ਼ਿਲੇ ਮੁਲਤਾਨ ਵਿਚ ਹੈ।

ਸੋ ਆਨ੍ਯੋ ਸਿੰਘਨ ਕਰ ਬੰਧਿ।
ਬੂਝ੍ਯੋ ਤਿਸ ਕੋ ਪਿਖਤਿ ਗੁਸਾਈਂ।
'ਕੋ ਹੈਂ ਤੂੰ ਕਿਸ ਨਗਰ ਬਸਾਈ?'
॥੩੯॥
ਤ੍ਰਾਸ ਪਾਇ ਤਿਨ ਜੋਰੇ ਹਾਥ।
'ਨਾਮ ਮੋਹਿ ਜੁਹਦੀ ਕਹਿਂ, ਨਾਥ!
ਜ਼ੁਹਦ[1] ਕਰੌਂ ਮੈਂ ਦੇਗ ਅਚਾਵੌਂ।
ਯਾਂ ਤੇ ਜ਼ੁਹਦੀ ਨਾਮ ਕਹਾਵੌਂ' ॥੪੦॥
ਪਿਖਿ ਫੇਰੂ ਦਿਸ਼ਿ ਸੋ ਭਿ ਛੁਟਾਯੋ।
ਛੁਟਤਿ ਨਮੋ ਕਰਿ ਕਰਿ ਹਰਖਾਯੋ।
ਇਕ ਮਸੰਦ ਜਗਤਾ ਜਿਸ ਨਾਮੂ।
ਲਵਪੁਰਿ ਆਦਿਕ ਸਿੱਖ ਜਿ ਧਾਮੂ
॥੪੧॥
ਤਿਨ ਤੇ ਉਗਰਾਹਤਿ ਗੁਰ ਕਾਰ।
ਸੋ ਗਹਿ ਕਰਿ ਆਨ੍ਯੋਂ ਦਰਬਾਰ।
ਬੂਝੇ ਤੇ ਹੁਇ ਦੀਨ ਉਚਾਰਾ।
'ਹੇ ਪ੍ਰਭੁ ਲੇ ਕਰਿ ਨਾਮ ਤੁਮਾਰਾ
॥੪੨॥
ਮਾਂਗਿ ਮਾਂਗਿ ਗੁਜ਼ਰਾਨ ਚਲਾਵੌਂ।

[1]ਬੰਦਗੀ।

ਨਹਿਂ ਮਸੰਦ ਮੈਂ, ਨਾਮ ਕਹਾਵੌਂ।
ਬਿੱਪ੍ਰ ਜਾਤਿ ਮੇਰੀ ਸਭਿ ਜਾਨੈਂ।
ਨਾਮ ਗੁਰੂ ਲੈਬੇ ਮੁਝ ਮਾਨੈਂ' ॥੪੩॥
ਕ੍ਰਿਪਾਨਿਧਾਨ ਸੁਨਤਿ ਮੁਚਵਾਏ[1]। [1]ਛੁਡਾ ਦਿਤੇ।
ਸਭਿ ਫੇਰੂ[†] ਕੇ ਸੰਗ ਮਿਲਾਏ।

[†]ਫੇਰੀ ਕਰਕੇ ਵਪਾਰ ਕਰਦਾ ਇਕ ਵਪਾਰੀ ਗੁਰੂ ਹਰਿ ਰਾਇ ਜੀ ਦਾ ਸਿੱਖ ਹੋਇਆ ਸੀ, ਇਹ ਗਜਾਤਗੋਯ ਹੋਕੇ ਗੁਰੂ ਜੀ ਵਲੋਂ ਨੱਕੇ ਦਾ ਮਸੰਦ ਥਾਪਿਆ ਗਿਆ, ਇਹ 'ਫੇਰੂ' ਸੀ। ਸਤਿਗੁਰੂ ਗੋਬਿੰਦ ਸਿੰਘ ਜੀ ਨੇ ਇਸ ਵੇਲੇ ਇਨ੍ਹਾਂ ਦੀ ਸਰਲਤਾ ਤੇ ਆਤਮ ਅਵਸਥਾ ਤੇ ਖੁਸ਼ ਹੋਕੇ 'ਫੇਰੂ ਮਚਦਾੜੀ' ਤੇ 'ਸੰਗਤ ਸਾਹਿਬ' ਦਾ ਵਰ ਦਿੱਤਾ। ਇਨ੍ਹਾਂ ਦਾ ਡੇਰਾ ਪਿੰਡ ਮੀਏਂ ਕੇ ਮੌੜ ਦੁਣੀਆਂ ਦੀ ਤਸੀਲ ਵਿਚ ਹੁਣ ਤੱਕ ਹੈ, ਜਿਸ ਨਾਲ ਬਹੁਤ ਜ਼ਿਮੀਂ ਤੇ ਜਗੀਰ ਬੀ ਹੈ। ਭਾਈ ਫੇਰੂ ਜੀ ਕਵੀ ਬੀ ਹੋਏ ਹਨ, ਉਨ੍ਹਾਂ ਦੇ ਲਿਖੇ ਛੰਦ ਟੋਲਨ ਯੋਗ ਹਨ, ਦੋ ਇੱਕ ਜੋ ਹੱਥ ਆਏ ਹਨ, ਇਥੇ ਦਿੰਦੇ ਹਾਂ:-

ਰਾਗ ਸ਼ਾਮ ਕਲਜਾਨ:
ਸਾਡੇ ਸਜਨਾ ਜੀ ਸਾਨੂੰ ਤੇਰੀ ਮਣੀ। ਨਿਮਾਣਿਆਂ ਦਾ ਮਾਣ ਸੁਣੀਵੇਂ ਸਾਡੀ ਬੀ ਤਾਂਘ ਤਣੀ। ਤੈਂ ਜੇਹਾ ਸਾਨੂੰ ਹੋਰ ਨ ਕੋਈ ਅਸੀ ਢੂੰਡੀ ਵਣੀ ਵਣੀ। ਫੇਰੂ ਜਾਨ ਸਜਨ ਤੋਂ ਵਾਰੀ ਤਾਂ ਭਲੀ ਬਣੀ ॥

ਰਾਗ ਕਾਨੜਾ:
ਮਾਏ ਨੀ ਮੇਰਾ ਕਉਣ ਕੱਤੇ ਹੁਣ ਪੂਣੀਆਂ। ਸੁਧ ਬਿਸਰੀ ਮੇਰੀ ਮਤ ਬਉਰਾਨੀ ਪ੍ਰੀਤਮ ਪ੍ਰੇਮ ਝੰਝੂਣੀਆਂ। ਨੇਹੁੰ ਲਗਾ ਲਗ ਟੁਟਦਾ ਨਾਂਹੀ ਸ਼ਹੁ ਬਾਝੋਂ ਗਲਾਂ ਊਣੀਆਂ। ਫੇਰੂ ਜੀਉਂਦਿਆਂ ਨੇਹੁ ਵਿਸਰੈ ਨਾਂਹੀ ਮੁਇਆਂ ਬਿ ਦੂਣ ਚਉਣੀਆਂ।

ਰਾਗ ਸੂਹੀ ਲਲਿਤ:
ਸ਼ਹੁ ਦੀਆਂ ਰਜ਼ਾਈਂ ਮੰਨ ਵੇ ਅੜਿਆ। ਦਰਦ ਵੰਦਾਂ ਦੇ ਦਰ ਤੇ ਧੂਏਂ ਧੁਖਣ ਸੰਝ ਸਬਾਹੀਂ ਵੇ ਅੜਿਆ। ਡਰਦਾ ਰਹੇਂ ਤੂੰ ਜਬ ਲਗ ਜੀਵੇਂ ਓਹ ਭਾਣੇ ਦਾ ਸਾਈਂ ਵੇ ਅੜਿਆ। ਯਾਦ ਕਰੀਂ ਇੱਕ ਪਲ ਨ ਵਿਸਾਰੀਂ ਕਦੇ ਨ ਕੰਡ ਵਲਾਈਂ ਵੇ ਅੜਿਆ। ਫੇਰੂ ਹਾਸਲ ਥੀਆਂ ਲੋੜੇਂ ਤ ਮੂਲ ਨ ਕੱਢੇਂ ਆਹੀਂ ਵੇ ਅੜਿਆ ॥

ਇਤਨੇ ਮਹਿਂ ਫਕੀਰ ਮਿਲਿ ਚਾਰ।
ਆਏ ਜਹਾਂ ਲਗਯੋ ਦਰਬਾਰੁ ॥੪੪॥
ਫੇਰੂ ਕੇ ਚੇਲੇ ਸੁਨਿ ਪਾਛੇ[1]। [1]ਫੇਰੂ ਜੀ ਦੇ ਟੁਰ ਆਉਣ ਮਗਰੋਂ (ਉਨ੍ਹਾਂ ਦੇ ਚਾਰ) ਚੇਲੇ ਸੁਣਕੇ......।
ਪਹੁੰਚੇ ਲੇ ਅਕੋਰ ਕੋ ਆਛੇ।
ਚਰਨ ਦਾਸ, ਬਿੰਦ੍ਰਾਬਨ ਦੋਇ।
ਖਾਨਸ਼ਾਹਿ, ਅਰੁ ਚੂਖਾ ਸੋਇ ॥੪੫॥
ਬੜਲਾ ਚਪਲ[1] 'ਸੁਹੇਲੀ' ਨਾਮ। [1]ਚੰਚਲ।
ਖਰੀ ਕਰੀ ਆਗੈ ਅਭਿਰਾਮ।
ਅਪਰ ਵਸਤੁ ਸਭਿ ਆਗੈ ਧਰੀ।
ਸ੍ਰੀ ਸਤਿਗੁਰ ਕੋ ਅਰਪਨ ਕਰੀ ॥੪੬॥
ਪੋਤਾ ਚੇਲਾ[1] ਨਾਮ ਸੁ 'ਮਾਲੀ।' [1]ਭਾਈ ਫੇਰੂ ਦੇ ਚੇਲੇ ਦਾ ਚੇਲਾ।
ਜਗਤ, ਭਗਤ[1] ਦੋਨਹੁ ਲੇ ਨਾਲੀ। [1]ਜਗਤਾ ਤੇ ਭਗਤਾ।

ਆਇ ਗੁਰੂ ਕੋ ਬੰਦਨ ਕੀਨਿ।
ਤਿਹ ਛਿਨ ਸਕਲ ਬਖਸ਼ ਕਰਿ ਦੀਨਿ ॥੪੭॥
ਡੇਰਾ ਕਰਯੋ ਉਤਰਿਬੇ ਥਾਨ।
ਹੋਤਿ ਭਈ ਗੁਰ ਖੁਸ਼ੀ ਮਹਾਨ।
ਇਹ ਮਸੰਦ ਹੋਏ ਬਡ ਦੀਨ।
ਲਘੁ ਅਪਰਾਧ ਜਿਨਹੁਂ ਮੈਂ ਚੀਨ ॥੪੮॥
ਤਯਾਗ ਦਏ, ਬੰਧੇ ਨਹਿਂ ਮਾਰੇ[1]।
ਲਈ ਨ ਸੰਗਤਿ ਕਾਰ ਅਗਾਰੇ।
ਇਕ ਸਾਲ੍ਹੋ ਕੀ ਲਖਿ ਬਡਿਆਈ।
ਰਾਮਦਾਸ ਗੁਰ ਸੇਵ ਕਮਾਈ ॥੪੯॥
ਦੁਨੀਚੰਦ ਤਿਸ ਪੋਤਾ ਜਾਨਯੋ[1]।
ਹਤਯੋ ਨ ਸੋ, ਬੰਧਯੋਂ ਨਹਿਂ ਆਨਯੋਂ।
ਸ਼੍ਰੀ ਅੰਮ੍ਰਿਤਸਰ ਬਾਸ ਸਦਾਈ।
ਕਾਰ ਲੇਤਿ ਮਾਝੇ ਸਮੁਦਾਈ[†] ॥੫੦॥

[1]ਨਾ ਬੰਨ੍ਹੇ ਤੇ ਨਾ ਹੀ ਮਾਰੇ।

[1]ਭਾਈ ਸਾਲ੍ਹੋ ਦਾ ਪੋਤ੍ਰਾ ਦੁਨੀ ਚੰਦ।

[†]ਜਸਵਾਰੀਆਂ ਦੇ ਹਾਥੀ ਵਾਲੇ ਜੁੱਧ ਵਿਚ ਇਹ ਮਾਝੇ ਦੀ ਇਕ ਸੈਨਾ ਦਾ ਜਥੇਦਾਰ ਸੀ, ਹਾਥੀ ਨਾਲ ਲੜਨੋਂ ਡਰਕੇ ਰਾਤ ਨੂੰ ਨੱਠਾ ਤਾਂ ਟੰਗ ਟੁੱਟ ਗਈ ਸੀ। ਇਸ ਦੇ ਪੋਤੇ ਸਰੂਪ ਸਿੰਘ ਆਦਿਕਾਂ ਨੇ ਦਸਮੇਂ ਪਾਤਸ਼ਾਹ ਦੇ ਹਜ਼ੂਰ ਹਾਜ਼ਰ ਹੋਕੇ ਭੁੱਲ ਬਖਸ਼ਵਾਈ ਤੇ ਜੁੱਧਾਂ ਜੰਗਾਂ ਵਿਚ ਬਹੁਤ ਸੇਵਾ ਕੀਤੀ।

ਨੰਦ ਚੰਦ ਸੰਘਰ ਮੈਂ ਜੋਧਾ।
ਲਰਯੋ ਰਿਪੁਨ ਸੋਂ ਧਰਿ ਧਰਿ ਕ੍ਰੋਧਾ।
ਰਾਖ ਨਿਕਟਿ ਸੋ ਨਾਂਹਿ ਨ ਮਾਰਾ।
ਤਉ ਤਿਸੁ ਭਾਵੀ ਪਕਰ ਸੰਘਾਰਾ[†] ॥੫੧॥

[†]ਨੰਦ ਚੰਦ ਗੁਰੂ ਸੈਨਾ ਦਾ ਸੈਨਾਪਤੀ ਤੇ ਦੀਵਾਨ ਸੀ, ਇਹ ਭੰਗਾਣੀ ਦੇ ਜੁੱਧ ਵਿਚ ਬੀਰਤਾ ਨਾਲ ਲੜਿਆ ਸੀ, ਗੁਰੂ ਘਰ ਵਿਚ ਵਡਾ ਇਤਬਾਰੀ ਤੇ ਸਨਮਾਨਤ ਸੀ। ਨੰਦ ਚੰਦ ਡਰੋਲੀ ਦੇ ਮਸੰਦ ਉਮਰਾ ਸ਼ਾਹ ਦਾ ਪੋਤਰਾ ਸੀ। ਇਸ ਦੇ ਬੇਮੁਖ ਹੋਣ ਦਾ ਪ੍ਰਸੰਗ ਅਗਲੇ ਅੰਸੂ ਵਿਚ ਹੈ।

ਯੌਂ ਜਰ ਗਈ ਮਸੰਦਨ ਕੇਰੀ।
ਜਿਨਹੁਂ ਸਕੇਲੀ ਕਾਰ ਘਨੇਰੀ।
ਸਿਖ ਸੰਗਤਿ ਪੰਕਤਿ ਦੁਖ ਦਾਨੀ[1]।
ਗੁਰ ਗੋਬਿੰਦ ਸਿੰਘ ਕੀਨੇ ਹਾਨੀ ॥੫੨॥

[1]ਦੁਖ ਦੇਣ ਵਾਲੇ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਮਸੰਦਨ' ਪ੍ਰਸੰਗ ਬਰਨਨੰ ਨਾਮ ਤ੍ਰਿੰਸਤੀ ਅੰਸੂ ॥੩੦॥

## ੩੧. [ਨੰਦ ਚੰਦ ਸ਼੍ਰੀ ਗੁਰੂ ਗ੍ਰੰਥ ਜੀ ਲੈ ਕੇ ਨੱਸਿਆ]

੩੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੨

ਦੋਹਰਾ:

ਨੰਦ ਚੰਦ ਕੀ ਬਾਰਤਾ, ਸੁਨੀਅਹਿ ਭਯੋ ਬਿਨਾਸ।
ਰਾਖੇ ਭੀ ਸੋ ਨਾ ਰਹੇ, ਭਾਵੀ ਭਈ ਪ੍ਰਕਾਸ਼[1] ॥੧॥

[1]ਜੋ ਮਸੰਦ ਬਚਾ ਕੇ ਰੱਖੇ ਪਰ ਤਾਂ ਬੀ ਨਾ ਬਚੇ ਰਹੇ ਭਾਵੀ ਐਸੀ ਹੋਈ।

ਚੌਪਈ:

ਹੁਤੇ ਉਦਾਸੀ ਸਾਧ ਸੁਜਾਨਾ।
ਲਿਖ੍ਯੋ ਗ੍ਰੰਥ ਸਾਹਿਬ ਨਿਜ ਪਾਨਾ।
ਪੂਰਨ ਕਰਿ ਅਨੰਦਪੁਰਿ ਆਏ।
ਇਕ ਤੌ ਦਰਸ਼ਨ ਚਾਉ ਬ੍ਰਿਧਾਏ ॥੨॥
ਦੁਤੀਏ ਅੱਖਰ ਸਤਿਗੁਰ ਕਰ ਕੇ।
ਲਿਖਵੈਹੈਂ ਢਿਗ ਬਿਨਤੀ ਕਰਿਕੇ।
ਨੰਦ ਚੰਦ ਕੋ ਮਿਲੇ ਸੁ ਆਇ।
ਨਿਜ ਕਾਰਜ ਕੋ ਦਯੋ ਸੁਨਾਇ ॥੩॥
'ਲਿਖ੍ਯੋ ਗ੍ਰੰਥ ਸਾਹਿਬ ਹਮ ਆਛੇ।
ਦਸਖਤ ਪ੍ਰਭੁ ਕੇ ਇਸ ਮਹਿਂ ਬਾਂਛੇ।
ਹਮ ਤੇ ਕਹ੍ਯੋ ਜਾਇ ਕਿਮ ਨਾਂਹੀ।
ਤੁਮ ਕਹੀਅਹਿ ਰਹਤੈ ਨਿਤ ਪਾਹੀ'
॥੪॥
ਨੰਦ ਚੰਦ ਸੋ ਗ੍ਰੰਥ ਮੰਗਾਯੋ।
ਸੁੰਦਰ ਲਿਖਤ ਦੇਖ ਬਿਰਮਾਯੋ।
ਆਪ ਰਖਨਿ ਕੋ ਇੱਛਾ ਠਾਨੀ।
ਸਾਧਨਿ ਸੰਗ ਭਨੀ ਪੁਨ ਬਾਨੀ ॥੫॥
'ਬੈਠਹੁ ਤੁਮ ਨਿਚਿੰਤ ਪੁਰਿ ਬਾਸੋ।
ਜਬਿ ਗੁਰ ਢਿਗ ਦੇਖਹੁਂ ਅਵਿਕਾਸ਼ੋ।
ਬਿਨੈ ਭਨਹੁਂ ਮੈਂ ਦਿਉਂ ਲਿਖਵਾਇ।
ਦੇਰ ਲਗਹਿ ਕਾਰਜ ਹੁਇ ਜਾਇ'
॥੬॥
ਇਮ ਸੁਨਿ ਸਾਧ ਗ੍ਰੰਥ ਤਿਸ ਦੀਨਿ।
-ਦਸਖਤ ਕਰਿਵੈ ਹੈ-, ਚਿਤ ਚੀਨ।
ਬੀਤ੍ਯੋ ਮਾਸ ਸਾਧ ਨਿਤ ਆਵੈ।

ਨਿਜ ਕਾਰਜ ਸਿਮਰਨਿ ਕਰਿਵਾਵੈ
॥੭॥
ਫੋਕੇ ਬਾਕ ਤਿਨਹੁੰ ਸੰਗ ਕਹੈ।
'ਨਹਿਂ ਅਵਕਾਸ਼ ਮੋਹਿ ਕੌ ਲਹੈ।
ਧਰਹੁ ਧੀਰ ਮੈਂ ਦਿਉਂ ਲਿਖਵਾਇ।
ਜਬਹਿ ਬਿਲੋਕਹੁੰ ਦਜਾਲ ਸੁਭਾਇ
॥੮॥
ਦਿਨ ਦੁਇ ਚਾਰ ਦੇਖੀਐ ਔਰ।
ਲਿਖੈਂ ਬਚਨ ਸੋਢੀ ਸਿਰ ਮੌਰ।'
ਸੁਨਿ ਕਰਿ ਸਾਧ ਗਏ ਨਿਜ ਡੇਰੇ।
ਕੇਤਿਕ ਦਿਨ ਬਿਤਾਇਗੇ ਫੇਰੇ ॥੯॥
ਆਲਾ ਟਾਲਾ ਕਰਿ ਪੁਨ ਮੋਰੇ।
ਇਸ ਪ੍ਰਕਾਰ ਦਿਨ ਬਿਤੇ ਨ ਥੋਰੇ।
ਆਵਤਿ ਜਾਤੇ ਖਸ਼ਟ ਮਹੀਨੇ।
ਕਰੇ ਬਿਤਾਵਨਿ ਗ੍ਰੰਥ ਨ ਦੀਨੇ ॥੧੦॥
ਆਜ ਕਾਲ ਕੋ ਦੇਤਿ ਬਤਾਈ।
ਸ੍ਰੀ ਗੁਰ ਤੇ ਨਹਿਂ ਸਹੀ ਪਵਾਈ।
-ਰਾਖੋਂ ਗ੍ਰੰਥ ਪਾਸ ਮੈਂ ਅਪਨੇ।
ਸਾਧਨ ਕੌ ਨਹਿਂ ਦੇਵਹੁੰ ਸੁਪਨੇ ॥੧੧॥
ਆਛੀ ਲਿਖਤ ਘਾਟ ਬਢ ਨਾਂਹੀ।
ਲਿਖ੍ਯੋ ਨ ਜਾਇ ਅਪਰ ਕੈ ਪਾਹੀ-।
ਪੁਨ ਇਕ ਦਿਵਸ ਸਾਧ ਚਲਿ ਗਏ।
ਕੁਛ ਕਠੋਰ ਬਚ ਬੋਲਤਿ ਗਏ ॥੧੨॥
ਸੁਨਿ ਕੈ ਕਹ੍ਯੋ 'ਔਰ ਲਿਖਿ ਲੀਜੈ।
ਲਾਗਤਿ ਮੈਂ ਦੇਵਹੁੰ ਕਹਿ ਦੀਜੈ।
ਲਿਖਿ ਆਨੋ ਤਿਸ ਪਰ ਗੁਰ ਦਸਖਤ।
ਮੈਂ ਕਰਵਾਇ ਦੇਉਂ ਭਰਿ ਹਰਖਤਿ†
॥੧੩॥
ਲੇ ਕਰਿ ਜਾਹੁ ਆਪਨੇ ਡੇਰੇ[1]।
ਰਹਿਬੋ ਉਚਿਤ ਨਹੀਂ ਇਸ ਬੇਰੇ।
ਨਹਿ ਮਾਨਹੁੰ ਮੈਂ ਦੇਉਂ ਕਢਾਇ।

†ਪਾ:-ਬਿਨ ਹਰਕਤ।

[1]ਉਹ ਜੋ ਤੁਸੀਂ ਦੂਸਰਾ ਲਿਖਵਾਕੇ ਲਿਆਓਗੇ) ਆਪਣੇ ਡੇਰੇ ਲੈ ਜਾਣਾ।

ਨਤੁ ਲੇ ਜਾਹੁ ਜੁ ਦਰਬ ਦਿਵਾਇ[1]' ॥੧੪॥
ਸਾਧੁ ਗ਼ਰੀਬ ਸੁਨਤਿ ਦੁਖ ਪਾਯੋ।
ਰਿਸੇ ਬਹੁਤ ਪਰ ਬਸ ਨ ਬਸਾਯੋ।
ਇਕ ਦਿਨ ਸਾਹਿਬ ਚਢੇ ਅਖੇਰ।
ਕਰੀ ਪੁਕਾਰ ਹੋਇ ਤਬਿ ਨੇਰ ॥੧੫॥
ਸੁਨਿ ਪ੍ਰਭੁ ਸੇਵਕ ਤਬਹਿ ਪਠਾਯੋ[1]।
ਸੁਨਿ ਕੈ ਸਭਿ ਪ੍ਰਸੰਗ ਸੋ[1] ਆਯੋ।
'ਨੰਦ ਚੰਦ ਢਿਗ ਗ੍ਰੰਥ ਬਤਾਵੈਂ।
ਬਲ ਤੇ ਦੇਤਿ ਨਹੀਂ, ਡਰਪਾਵੈਂ[1]' ॥੧੬॥
ਤਬਿ ਗੁਰ ਇਕ ਨਰ ਸੰਗ ਪਠਾਯੋ।
'ਦੇਹੁ ਦਿਵਾਇ ਪ੍ਰਭੁ ਫੁਰਮਾਯੋ।'
ਨੰਦਚੰਦ ਕੇ ਨਿਕਟ ਗਏ ਹੈਂ।
'ਦੇਹੁ ਗ੍ਰੰਥ ਗੁਰੁ ਕਹਤਿ ਭਏ ਹੈਂ' ॥੧੭॥
ਸੁਨਿ ਕੈ ਕਹ੍ਯੋ 'ਨਹੀਂ ਮੈਂ ਰਾਖੌਂ।
ਆਗੇ ਹੀ ਦੇਨੋਂ ਅਭਿਲਾਖੋਂ।
ਕਹੁ ਤੂੰ ਜਾਇ ਹੁਕਮ ਤੁਮ ਪਾਇ।
ਦਿਯੋ ਉਤਾਇਲ ਰਖ੍ਯੋ ਨ ਕਾਇ' ॥੧੮॥
ਗੁਰ ਸੇਵਕ ਸੋਂ ਕਹਿ ਇਮ ਬਾਤਾ।
ਸਾਧਨ ਸਾਥ ਭਨ੍ਯੋਂ ਇਸ ਭਾਂਤਾ।
'ਕ੍ਯੋਂ ਡਹਕਤਿ ਤੁਮ ਫਿਰਹੁ ਘਨੇਰੇ।
ਆਇ ਪ੍ਰਾਤਿ ਲੈ ਗਮਨਹੁਂ ਡੇਰੇ' ॥੧੯॥
ਸੋ ਬਾਸੁਰ ਇਮ ਟਾਰਨ ਕੀਨਾ।
ਗਏ ਸਾਧ ਤਿਨ ਕੋ ਡਰ ਦੀਨਾ।
'ਭਲਾ ਚਹਹੁ ਪੁਰਿ ਤਜਾਗ ਸਿਧਾਰਹੁ।
ਜੇ ਅਬਿ ਕੇ ਗੁਰ ਪਾਸ ਪੁਕਾਰਹੁ ॥੨੦॥

[1]ਨਹੀਂ ਤਾਂ (ਇਸ ਦਾ) ਜੋ ਮੁੱਲ ਦੇਂਦਾ ਹਾਂ ਲੈ ਕੇ ਚਲੇ ਜਾਓ।

[1]ਪੁਕਾਰ ਸੁਣਕੇ ਸਾਧਾਂ ਵਲ) ਦਾਸ ਘੱਲਿਆ (ਕਿ ਕੀਹ ਬਾਤ ਹੈ)?

[1]ਉਹ ਦਾਸ।

[1]ਡਰਾਉਂਦਾ ਹੈ (ਉਲਟਾ)।

ਕੈਦ ਪਰਹੁਗੇ ਛੁਟਹੁ ਨਾਂਹੀ।
ਕਸ਼ਟ ਸਹਹੁ ਕਾਰਾਗ੍ਰਿਹ ਮਾਹੀ।'
ਇੱਤਯਾਦਿਕ ਕਹਿ ਤਾੜਨ ਕਰੇ।
ਦੇਤਿ ਧਕੇਲਾ ਵਹਿਰ ਨਿਕਰੇ ॥੨੧॥
ਗਾਰਿ ਨਿਕਾਰਿਤ ਬਹੁ ਤ੍ਰਿਸਕਾਰੇ।
'ਕਰਹੁ ਪੁਕਾਰਤ ਹੋਵਹਿ ਮਾਰੇ।'
ਦੁਖੀ ਭਏ ਬਹੁ ਛਪਿ ਛਪਿ ਰਹੇ।
ਨਿਜ ਦੁਖ ਕਿਸਹੂੰ ਪਾਸ ਨ ਕਹੇ ॥੨੨॥
ਬਿਤਯੋ ਮਾਸ ਗੁਰ ਭੇ ਅਸਵਾਰ।
ਪਹੁੰਚੇ ਊਚੇ ਕਰਤਿ ਪੁਕਾਰ।
'ਨੰਦ ਚੰਦ ਕੁਛ ਤ੍ਰਾਸ ਨ ਮਾਨਯੋ।
ਫੇਰਯੋ ਹੁਕਮ ਜੁ ਆਪ ਬਖਾਨਯੋਂ ॥੨੩॥
ਕਰਤਿ ਟਾਰ ਸੋ ਗ੍ਰੰਥ ਨ ਦੇਤਿ।
ਤ੍ਰਾਸਤਿ ਹਮੇ ਸੁ ਰਾਖਨਿ ਹੇਤੁ[1]।
ਹੇ ਪ੍ਰਭੁ! ਕ੍ਰਿਪਾ ਕਰਹੁ ਇਮ ਜਾਪੇ[1]।
ਲੇਹੁ ਮੰਗਾਇ ਪ੍ਰਭੂ ਦਿਹੁ ਆਪੇ[†] ॥੨੪॥
ਗਾਰਿ ਨਿਕਾਰਤਿ ਮਾਰਨ ਤਯਾਰਾ।
ਗ੍ਰਿਹ ਅਪਨੇ ਤਿਨ ਗ੍ਰੰਥ ਸੰਭਾਰਾ।'
ਸੁਨਿ ਪੁਕਾਰ ਸਾਧਨਿ ਕੀ ਫੇਰ।
ਜਾਨਿ ਦੁਸ਼ਟ ਮਨ ਕੁਪੇ ਘਨੇਰ ॥੨੫॥
ਦ੍ਵੈ ਸਿੰਘਨ ਕੌ ਭਾਖਿ ਪਠਾਯੋ।
'-ਸਮੈਂ ਬਿਨਾਸ਼ ਕਿਧੌਂ ਤੁਵ ਆਯੋ।
ਜਬਰੀ ਕਰੇ ਗ੍ਰੰਥ ਇਨ ਛੀਨਾ।
ਬਹੁਰ ਹੁਕਮ ਕੋ ਮੇਟਨਿ ਕੀਨਾ ॥੨੬॥
ਦਿਨ ਖੋਟੇ ਕੈ ਦਿਏ ਦਿਖਾਈ।
ਚਹੈਂ ਮਸੰਦਨ ਕੀ ਬਡਿਆਈ-।
ਜੇ ਨਹਿਂ ਦੇਹਿ ਕਹੈ ਇਸ ਬੇਰਾ।
ਲੂਟ ਲੀਜੀਐ ਮੂਰਖ ਡੇਰਾ' ॥੨੭॥

[1]ਉਹ (ਗ੍ਰੰਥ ਆਪਣੇ ਪਾਸ) ਰਖਣ ਵਾਸਤੇ ਸਾਨੂੰ ਡਰ ਦਿੰਦਾ ਹੈ।
[1]ਭਾਵ ਇਹ ਗਲ ਇਉਂ ਚੰਗੀ ਜਾਪਦੀ ਹੈ ਕਿ।
[†]ਪ:-ਦੇਹੁਸ ਜੇ, ਮੰਗਵਾ ਦਿਹੁ ਆਪੇ।

ਇਮ ਕਹਿ ਨਾਥ ਅਖੇਰ ਸਿਧਾਰੇ।
ਕਾਨਨ ਬਿਚਰੇ ਕੋਲ ਪ੍ਰਹਾਰੇ[1]।
ਸਿੰਘ ਸਾਧ ਪਹੁੰਚੇ ਤਬਿ ਆਏ।
ਬੈਠਯੋ ਨੰਦਚੰਦ ਜਿਹ ਠਾਏ ॥੨੮॥
ਪ੍ਰਭੁ ਕੋ ਹੁਕਮ ਉਚਾਰਨ ਕੀਨਾ।
'ਇਨ ਕੋ ਗ੍ਰੰਥ ਕਯੋਂ ਨ ਤੈਂ ਦੀਨਾ?
ਅਪਨੋ ਭਲੋ ਚਹਿਤਿ ਕੈ ਨਾਂਹੀ।
ਮਿਲਯੋ ਕਿ ਚਹੈਂ ਮਸੰਦਨਿ ਮਾਂਹੀ
॥੨੯॥
ਅਬਿ ਲੌ ਰਾਖੀ ਤੋਹਿ ਬਡਾਈ।
ਨਤੁ ਡੇਰਾ ਤੂਰਨ ਲੁਟ ਜਾਈ।
ਦੇਹੁ ਗ੍ਰੰਥ ਨਿਜ ਰੱਛਾ ਕਰੀਅਹਿ।
ਕਯੋਂ ਨਾਹਕ ਨਿਜ ਕਾਜ ਬਿਗਰੀਅਹਿ'
॥੩੦॥
ਗਰਬਤਿ ਬੋਲਯੋ 'ਗ੍ਰੰਥ ਨ ਦੈਹੌਂ।
ਗੁਰ ਬਨਾਇਬੇ ਸਮਰਥ ਮੈਂ ਹੌਂ।
ਸ੍ਰੀ ਗੁਰ ਹਰਿਗੋਬਿੰਦ ਕੋ ਬੰਸ।
ਜਿਸ ਢਿਗੁ ਬੈਸੌਂ ਕਰੌਂ ਪ੍ਰਸੰਸ[1] ॥੩੧॥
ਬ੍ਰਿੰਦ ਸੰਗਤਾਂ ਤਹਾਂ ਬੁਲਾਵੌਂ।
ਦਰਬ ਅਕੋਰਨ ਦੇ ਪੁਜਵਾਵੌਂ।'
ਸੁਨਿ ਦ੍ਵੈ ਸਿੰਘਨ ਤਬੈ ਬਖਾਨਾ।
'ਦਿਹੁ ਆਵਨਿ ਤਬਿ ਕ੍ਰਿਪਾ ਨਿਧਾਨਾ
॥੩੨॥
ਬੀਤੀ ਸੰਗ ਮਸੰਦਨ ਜੈਸੇ।
ਹੁਇ ਹੈ ਤੋਹਿ ਸਾਥ ਭੀ ਤੈਸੇ।
ਹੁਕਮ ਹਟਾਇ ਗਰਬ ਤੇ ਕਹੈਂ।
-ਗੁਰੂ ਬਨਾਵਨਿ ਮਮ ਕਰ ਅਹੈ-'
॥੩੩॥
ਇਮ ਕਹਿ ਸਿਖ ਗਮਨੇ ਨਿਜ ਡੇਰੇ।
ਪਾਛੇ ਉਪਜਯੋ ਤ੍ਰਾਸ ਘਨੇਰੇ।
-ਮਮ ਦੁਰਬਾਕ ਭਨੇ ਜਬਿ ਸੁਨਿ ਹੈਂ।

[1]ਸੂਰ ਮਾਰੇ।

[1]ਉਸਤਤੀ ਕਰਾਂਗਾ।

ਤਜਹਿਂ ਨ, ਗਹਿ ਬੰਧਹਿਂ ਸਿਖ ਹਨਿ ਹੈਂ ॥੩੪॥
ਜ਼ੀਨ ਪਵਾਇ ਸ਼ੀਘ੍ਰ ਚਲਿ ਪਰਜੋ।
ਗ੍ਰੰਥ ਦਾਸ ਕੇ ਸਿਰ ਪਰ ਧਰਜੋ।
ਅਪਰ ਵਸਤੁ ਕੁਛ ਭਟ ਨਿਜ ਲੈ ਕੈ।
ਸਤੁਦ੍ਰਵ ਤਰਜੋ ਤਰੀ ਪਰ ਹ੍ਵੈ ਕੈ ॥੩੫॥
ਗਯੋ ਭਾਜ ਕਰਿ ਪੁਰਿ ਕਰਤਾਰਾ।
ਬਨ ਤੇ ਆਏ ਪ੍ਰਭੁ ਉਦਾਰਾ।
'ਭਯੋ ਪਲਾਇਨ' ਸੁਨਿ ਸੁਧ ਸਾਰੀ।
ਸ੍ਰਾਪ ਹੇਤੁ ਗੁਰ ਗਿਰਾ ਉਚਾਰੀ ॥੩੬॥
'ਹਤੇ ਮਸੰਦਨਿ ਜਿਮ ਲਖਿ ਭਾਜਾ[1]।

[1]ਜਿਵੇਂ ਮਸੰਦਾਂ ਨੂੰ ਮਾਰ ਪੈਂਦੀ ਹੈ (ਇਹ) ਦੇਖਕੇ ਭੱਜ ਗਿਆ ਹੈ।

ਮ੍ਰਿਤੁ ਕੇ ਡਰ ਤੇ ਕੀਨਿ ਕੁਕਾਜਾ।
ਅਬਿ ਜਹਿਂ ਜੈ ਹੈ ਮ੍ਰਿਤੁ ਤਿਸ ਆਗੇ।
ਤਜਹਿ ਪ੍ਰਾਣ ਕਿਮ ਬਾਚਹਿ ਭਾਗੇ ॥੩੭॥
ਤਿਸੀ ਗ੍ਰੰਥ ਕਹੁ ਪਢਹਿ ਨ ਕੋਈ।
ਗ੍ਰਾਮ ਡਰੋਲੀ ਥਿਰ ਹ੍ਵੈ ਸੋਈ[†]।'

[†]ਇਹ ਬੀੜ ਹੁਣ ਤੱਕ ਡਰੋਲੀ ਵਿੱਚ ਮੌਜੂਦ ਦੱਸੀਦੀ ਹੈ।

ਇਮ ਕਲਗ਼ੀਧਰ ਸ੍ਰਾਪ ਉਚਾਰਾ।
'ਡੇਰਾ ਤਿਹ ਲੁਟਾਇ ਦਿਹੁ ਸਾਰਾ[†]' ॥੩੮॥

[†]ਗੁਰੂ ਜੀ ਦਾ ਇਨਸਾਫ ਕਿਸ ਕਮਾਲ ਦਾ ਹੈ ਕਿ ਆਪਣੇ ਦੀਵਾਨ ਤੇ ਸੈਨਾਪਤ ਦਾ ਅੰਨਜਾਯ ਵਾਲਾ ਸਲੂਕ ਬਰਦਾਸ਼ਤ ਨਹੀਂ ਕੀਤਾ। ਉਸਦੇ ਅਪ੍ਰਾਧ ਕਰਨੇ ਪਰ ਉਸ ਨਾਲ ਵੀ ਉਹੀ ਸਲੂਕ ਕੀਤਾ ਜੋ ਦੋਸ਼ੀ ਨਾਲ ਕਰਨਾ ਚਾਹੀਏ।

ਉਤ ਜਬਿ ਨੰਦ ਚੰਦ ਚਲਿ ਗਯੋ।
ਨਰ ਪਠਿ ਧੀਰਮੱਲ ਪਹਿ ਦਯੋ।
ਸੁਧਿ ਕਰਿ[1] ਮਿਲਜੋ ਹੰਕਾਰਤਿ ਕਹੈ।
'ਲਾਖਹੁਂ ਸੰਗਤਿ ਮਮ ਬਸਿ ਅਹੈ ॥੩੯॥
ਕਰਿ ਗੁਰ ਤੁਝ ਕੌ ਧਨ ਅਰਪਾਵੌਂ।
ਸਭਿ ਦਿਸ਼ਿ ਤੇ ਸਿਖ ਆਨਿ ਝੁਕਾਵੌਂ।

[1]ਖਬਰ ਦੇ ਕਰ।

ਜਾਮੇ ਕੀ ਅਸਤੀਨ[1] ਜਿ ਝਾਰੌਂ।
ਤਤਛਿਨ ਤਿਸ ਤੇ ਗੁਰੂ ਨਿਕਾਰੌਂ'
॥੪੦॥
ਇੱਤਜਾਦਿਕ ਕਹਿ ਨੰਮ੍ਰੀ ਹੋਇ।
ਰਹਜੋ ਨਿਸਾ ਕਰਿ ਡੇਰਾ ਸੋਇ।
ਧੀਰਮੱਲ ਨਿਕਟੀ ਰਹਿਂ ਕੇਈ।
ਸਿੱਖ ਮਸੰਦ ਮੁਸਾਹਿਬ ਸੇਈ ॥੪੧॥
ਤਿਨਹੁਂ ਚਿੰਤ ਕਰਿ ਮਸਲਤ ਠਾਨੀ।
'ਬੁੱਧਿ ਸੂਰਤਾ ਇਸੇ ਮਹਾਨੀ।
ਨਹਿਂ ਦਿਹੁ ਰਹਿਬੇ ਕਰਹੁ ਨਿਕਾਸਨ।
ਕੈ ਰਚਿ ਛਲ ਕੋ ਪ੍ਰਾਨ ਬਿਨਾਸ਼ਨ'
॥੪੨॥
ਧੀਰਮੱਲ ਕੇ ਨਿਕਟ ਸਿਧਾਰੇ।
ਅਨਿਕ ਸਿਆਨਪ ਸਹਤਿ ਉਚਾਰੇ।
'ਤੁਮ ਰਿਪੁ ਸ਼੍ਰੀ ਗੋਬਿੰਦ ਸਿੰਘ ਸਾਹਿਬ।
ਤਿਨ ਕੇ ਢਿਗ ਇਹ ਬਡੋ ਮੁਸਾਹਿਬ
॥੪੩॥
ਰਚਜੋ ਕਪਟ ਆਯੋ ਚਲਿ ਡੇਰੇ।
ਕਰਹਿ ਬਿਨਾਸ਼ਨ[1] ਰਹਿ ਤੁਮ ਨੇਰੇ।
ਕੈ ਕਰਤਾਰਪੁਰਾ ਲੈ ਛੀਨ।
ਬੈਠਹਿ ਨਿਕਟ ਭੇਤ ਲੇ ਚੀਨ ॥੪੪॥
ਸ਼ਸਤ੍ਰ ਹਤਨ ਮਹਿਂ ਦੀਰਘ ਗਾਢੋ।
ਰਹਹਿ ਨ ਕੋ ਇਸ ਸਨਮੁਖ ਠਾਂਢੋ।
ਜੇਕਰਿ ਚਹੈਂ[1] ਆਪਨੋ ਨੀਕਾ।
ਇਸ ਕੇ ਹਤੇ ਹੋਤਿ ਹਿਤ ਜੀ ਕਾ[1]
॥੪੫॥
ਆਇ ਅਚਾਨਕ ਬਸਿ ਮਹਿਂ ਪਰਜੋ।
'ਜਿਸ ਕੋ ਚਹਤਿ ਪ੍ਰਾਨ ਪਰਹਰਜੋ।
ਕਾਜ ਬਿਗਾਰੇ ਅਨਿਕ ਤੁਹਾਰੇ।
ਲਿਹੁ ਪਲਟਾ ਅਬਿ ਇਸ ਕੋ ਮਾਰੇ'
॥੪੬॥
ਸੁਨਿ ਕੈ ਧੀਰਮੱਲ ਤਬਿ ਕਹਜੋ।

[1]ਜਾਮੇ ਦੀ ਬਾਂਹ।

[1]ਤੁਹਾਡਾ ਨਾਸ਼ ਕਰੇਗਾ।

[1]ਤੁਸੀਂ ਚਾਹੁੰਦੇ ਹੋ ਤਾਂ।

[1]ਆਪ ਦੇ) ਜੀ ਦਾ ਭਲਾ ਹੁੰਦਾ ਹੈ।

'ਕਿਮ ਇਸ ਹਤਹਿਂ ਬੀਰ ਬਡ ਲਹਜੋ।
ਸ਼ਸਤ੍ਰਨਿ ਜੁਤਿ ਸਨਮੁੱਖ ਜਬਿ ਹੋਵੈ।
ਹਤਹਿ ਅਨਿਕ, ਕੋ ਸਮੁਖ ਖਰੋਵੈ?'
॥੪੭॥
ਪੁਨ ਸਭਿਹਿਨਿ ਮਾਰਨ ਬਿਧਿ ਕਹੀ।
'ਕਰਹਿਂ ਸੰਘਾਰਨ ਜਾਨਹਿਂ ਨਹੀਂ।
ਭਈ ਪ੍ਰਭਾਤਿ ਨਿਕਟ ਜਬਿ ਐਹੈ।
ਦੇਹਿਂ ਤੁਪਕ ਇਕ ਬੀਰ ਛਪੈ ਹੈਂ
॥੪੮॥
ਤਾਕ ਰਿਦੇ ਮਹਿਂ ਮਾਰਹਿ ਗੋਰੀ।
ਗਿਰਹਿ ਮਰਹਿ ਤਤਛਿਨ ਉਰ ਫੋਰੀ।'
ਇਮ ਸਲਾਹ ਕਰਿ ਸੁਪਤੇ ਰਾਤੀ।
ਆਯੋ ਮੰਦ ਜਬੈ ਹੁਇ ਪ੍ਰਾਤੀ ॥੪੯॥
ਖਰਜੋ ਕਰਜੋ[1] ਤਿਨ ਤੁਰਨ ਮਾਰੀ।
ਲਗੀ ਜਾਂਘ ਹਡ ਟੂਟਜੋ ਭਾਰੀ।
ਇਤ ਉਤ ਹੇਰਤਿ ਖੜਗ ਨਿਕਾਸਜੋ।
-ਕਿਸ ਨੇ ਔਚਕ ਮੋਹਿ ਬਿਨਾਸਜੋ?
॥੫੦॥
ਦੋਨਹੁਂ ਦਿਸ਼ਿ ਕਪਾਟ ਭਿਰਵਾਏ।
ਦੇਖਿ ਰਹਜੋ ਨਹਿਂ ਨਿਕਸਨ ਪਾਏ[1]।
ਖਰੋ, ਨਿਕਟ ਕੋ ਜਾਇ ਨ ਸਕਹੀ।
-ਕਿਮ ਸੰਘਾਰਹਿਂ, ਘਾਤ ਨ ਤਕਈ[1]-
॥੫੧॥
ਛਾਤ ਉਖੇਰਿ ਛੇਕ ਕਰਿ ਹੇਰਾ।
ਖਰੋ ਕ੍ਰੋਧ ਤੇ ਬੀਰ ਬਡੇਰਾ।
ਜਥਾ ਕੇਹਰੀ ਪਿੰਜਰੇ ਡਾਰਜੋ।
ਹਤਿ ਗੋਰੀ ਬਹੁ ਫੇਰ ਸੰਘਾਰਜੋ ॥੫੨॥
ਖੈਂਚਿ ਪੌਰ ਤੇ ਵਹਿਰ ਗਿਰਾਯੋ।
ਭਟ ਸੰਗੀ ਤਤਕਾਲ ਉਠਾਯੋ।
ਕਾਲੈ ਸੰਙਾ[1] ਫੂਕਜੋ ਜਾਇ।

[1]ਜੋ ਖੜਾ ਕੀਤਾ (ਸੂਰਮਾ ਸੀ)।

[1]ਧੀਰਮਲ ਨੇ) ਭਿੜਵਾ ਦਿੱਤੇ ਤਖਤੇ, (ਨੰਦ ਚੰਦ ਨਿਕਲਨ ਲਈ ਰਾਹ) ਦੇਖ ਰਹਿਆ ਪਰ ਨਿਕਲ ਨਾ ਸਕਿਆ।

[1]ਧੀਰਮਲ ਕਹਿੰਦਾ ਹੈ) ਕਿਵੇਂ ਮਾਰੀਏ (ਕੋਈ) ਨਹੀਂ ਦਾਉ ਸੁੱਝਦਾ।

[1]ਨਾਮ ਪਿੰਡ ਦਾ।

ਮ੍ਰਿਤਕ ਭਯੋ ਇਮ ਧਰਮ ਗਵਾਇ
॥੫੩॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁੱਤੇ 'ਨੰਦਚੰਦ ਹਤਨ' ਪ੍ਰਸੰਗ ਬਰਨਨੰ ਨਾਮ ਇਕ ਤ੍ਰਿੰਸਤੀ ਅੰਸੂ ॥੩੧॥

## ੩੨. [ਭਾਈ ਗੁਰਦਾਸ ਮਸੰਦ। ਬਜਰੂੜ ਨੂੰ ਦੰਡ]

੩੧<<ਪਿਛਲਾ ਅੰਸੁ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੩

ਦੋਹਰਾ:

ਅਪਰ ਮਸੰਦਨਿ ਕੀ ਕਥਾ, ਕਹੌਂ ਕਹਾਂ ਲਗਿ ਸ਼ੇਸ਼[1]। [1]ਬਾਕੀ।
ਕੋ ਮਾਰਤਿ ਹੀ ਮਰਿ ਗਏ, ਜੇ ਅਘ ਕਰਤਿ ਵਿਸੇਸ਼ ॥੧॥

ਚੌਪਈ:

ਕੇਤਿਕ ਛੁਟੇ ਸਜ਼ਾਇਨਿ ਪਾਇ।
ਹ੍ਵੈ ਤਸਕਰ ਕੋ[1] ਗਏ ਪਲਾਇ। [1]ਕੋਈ।
ਬਨਿ ਬਨਿ ਦੀਨ ਜੁ ਬਿਨੈ ਬਖਾਨੀ।
ਸੋ ਛੁਟਵਾਇ ਦੀਨਿ ਗੁਨ ਖਾਨੀ ॥੨॥
ਜਹਿਂ ਕਹਿਂ ਪਸਰੇ ਸਿੰਘ ਭੁਜੰਗੀ[1]। [1]ਸੂਰਮੇ।
ਸ਼ਸਤ੍ਰ ਕੇਸ਼ ਕਛ ਸੰਗ ਨਿਸੰਗੀ।
ਪੁਰਿ ਗ੍ਰਾਮਨ ਤੇ ਗਹੇ ਮਸੰਦ।
ਕਰੇ ਕੈਦ ਕੋ ਪ੍ਰਾਣ ਨਿਕੰਦਿ ॥੩॥
ਦੇਸ਼ਨ ਤੇ ਦਰਸ਼ਨ ਕੌ ਆਵਹਿਂ।
ਹਿੰਦੁਨਿ ਤੁਰਕਨ ਤੇਜ ਦਿਖਾਵਹਿਂ[1]। [1]ਹਿੰਦੂਆਂ ਤੇ ਤੁਰਕਾਂ ਨੂੰ ਤੇਜ ਦੱਸਦੇ ਹਨ (ਸਿੰਘ)।
ਕਾਰ ਗੁਰੂ ਕੀ ਨਿਜ ਨਿਜ ਪਾਸ।
ਰਾਖਹਿਂ ਸਗਰੇ ਸਾਂਭਿ ਅਵਾਸ ॥੪॥
ਜਬਿ ਦਰਸ਼ਨ ਕੋ ਸੋ ਚਲਿ ਆਵੈਂ।
ਸਕਲ ਅਕੋਰ ਹਜ਼ੂਰ ਚਢਾਵੈਂ।
ਛੁਟੀ ਮਸੰਦਨ ਤੇ ਸਭਿ ਸੰਗਤਿ।
ਬਿਦਤੀ ਅਜਬ ਰੀਤਿ ਕੀ ਰੰਗਤ ॥੫॥
ਇਕ ਦਿਨ ਊਚੇ ਥਲ ਗੁਰ ਥਿਰੇ।
ਦੂਰ ਸਊਰ ਬਿਲੋਕਨਿ ਕਰੇ।
ਪ੍ਰਥਮ ਸਮੁਖ ਕੌ ਆਵਹਿਂ ਤੁਰੇ।
ਨਿਕਟ ਆਇ ਸਲਿਤਾ ਦਿਸ਼ਿ ਮੁਰੇ[1] ॥੬॥ [1](ਗੁਰੂ ਜੀ ਦੇ) ਨੇੜੇ ਆਕੇ (ਫਿਰ) ਨਦੀ ਵਲ ਨੂੰ ਮੁੜ ਪਏ।
ਪਿਖਿ ਨਰ ਕੋ ਤਬਿ ਤੁਰਤ ਪਠਾਯੋ।
'ਇਨ ਕੌ ਬੂਝਹੁ, ਕੋ ਕਿਤ ਆਯੋ?'
ਪੂਛੇ ਧਾਇ ਜਾਇ ਨਰ ਸੇਈ।
'ਹਮ ਬਰਾੜ ਹੈਂ' ਭਾਖੈਂ ਤੇਈ ॥੭॥
ਜਬਿ ਗੁਰ ਸੰਗ ਬਤਾਯਹੁ ਆਏ[1]। [1](ਉਸ ਨਰ ਨੇ) ਆਕੇ ਗੁਰੂ ਜੀ ਨੂੰ ਦੱਸਿਆ।

ਤਬਿ ਕੇਤਿਕ ਨਰ ਪਠੇ ਧਵਾਏ।
'ਆਨਹੁ ਮੋਰਿ, ਜਾਨਿ ਨਹਿਂ ਦੀਜੈ।
ਕਿਤ ਤੇ ਕੌਨ ਅਹੈਂ? ਪਰਖੀਜੈ' ॥੮॥
ਧਾਇ ਜਾਇ, ਸਮੁਦਾਇ ਸੁ ਲਜਾਏ।
ਕਰੇ ਖਰੇ ਸਤਿਗੁਰ ਅਗਵਾਏ।
ਉਤਰਿ ਤੁਰੰਗਮ ਧਰੀ ਉਪਾਇਨ।
ਪਰਸੇ ਅਰਬਿੰਦਨਿ ਸਮ ਪਾਇਨ ॥੯॥
[1]ਬੂਝੇ 'ਪ੍ਰਥਮ, ਕਹੌ ਕਿਮ ਆਏ।
ਭੋ ਬਹਿਲੋ ਕੇ! ਕੂਰ ਅਲਾਏ[1]।'
ਸੁਨਿ ਗੁਰਦਾਸ ਸਾਚ ਤਬਿ ਕਹਯੋ।
'ਹਮ ਪ੍ਰਭੁ ਇਤ ਉਤ[1] ਇਮ ਡਰ ਲਹਯੋ ॥੧੦॥
ਜਬਿ ਮਸੰਦ ਮਾਰੇ ਤੁਮ ਮਹਾਂ[1]।
ਮੈਂ ਪੰਜਾਬ ਕੁਇਰ ਢਿਗ ਰਹਾ।
ਜਿਤੇ ਲੋਕ ਪਾਛੇ ਤਹਿਂ ਥਿਰੇ।
ਸਗਰੇ ਬੈਰ ਮੋਹਿ ਸੰਗ ਕਰੇ ॥੧੧॥
[1]-ਮਿਲਿ ਸਤਿਗੁਰ ਕੋ ਇਤ ਇਹੁ ਲਜਾਯੋ।
ਮਸਲਤ ਕਰਿ ਹਮ ਕੋ ਮਰਿਵਾਯੋ-।
ਰਹੇ ਪੰਜਾਬ ਕੁਇਰ ਸਿਖਰਾਵਤਿ।
-ਦਰਬ ਬ੍ਰਿੰਦ ਕੋ ਸਦਾ ਚੁਰਾਵਤਿ- ॥੧੨॥
ਕੇਤਿਕ ਦਿਨ ਤਿਨ[1] ਨਾਹਿਨ ਮਾਨੀ।
ਅਬਿ ਮੇਰੇ ਪਰ ਕੁਛਕ ਰਿਸਾਨੀ।
ਗਹਿਬੇ ਹੇਤੁ ਤਕਾਵਤਿ ਰਹੀ।
ਹੋਇ ਨਿਸੰਗ ਗਹਾਯੋ ਨਹੀਂ ॥੧੩॥
ਮੁਝ ਸੁਧਿ ਭਈ ਰਾਤਿ ਕੋ ਜਬੈ।
ਪੰਜ ਰਜਤਪਣ ਧਰਿ ਦਰ ਤਬੈ।
ਮਸਤਕ ਟੇਕਿ ਤੁਰਤ ਚਢਿ ਆਯੋ।
ਰਹਨਿ ਆਪ ਕੇ ਨਿਕਟ ਤਕਾਯੋ

[1]ਪੁਛਿਆ ਕਿ ਪਹਿਲਾਂ (ਜਦ ਅਸਾਂ ਪੁੱਛ ਭੇਜਿਆ ਸੀ ਕਿ ਤੁਸੀਂ ਕੌਣ ਹੋ ਤੇ) ਕਹੋ ਕਿਵੇਂ ਆਏ ਹੋ, ਹੇ ਬਹਿਲੋ ਕੇ (ਗੁਰਦਾਸ) ਤੂੰ ਝੂਠ (ਕਿਉਂ) ਕਿਹਾ ਸੀ, ਕਿ (ਅਸੀਂ ਬਰਾੜ ਹਾਂ)।

[1]ਇਤ ਇਧਰੋਂ ਭਾਵ ਆਪ ਵਲੋਂ ਤੇ ਉਤ ਭਾਵ ਪੰਜਾਬ ਕੁਇਰ ਵੱਲੋਂ।

[1]ਬਹੁਤੇ।

[1]ਇਹ ਵਿਚਾਰਕੇ ਕਿ।

[1]ਭਾਵ ਪੰਜਾਬ ਕੌਰ ਨੇ।

॥੧੪॥
ਆਇ ਸਮੀਪ ਸੁਨੀ ਸੁਧਿ ਇਹਾਂ।
-ਬੀਤਹਿ ਮਾਰ ਮਸੰਦਨ ਮਹਾਂ-।
ਪ੍ਰਥਮੇ ਰਾਮਰਾਇ ਕੇ ਪਾਸੇ।
ਤੁਮ ਸਮਤਾ ਕੇ ਬਾਕ ਪ੍ਰਕਾਸ਼ੇ[1] ॥੧੫॥
-ਹਤਹਿ ਤੀਰ ਤਾਰਾ ਮਮ ਭਾਈ-।
ਮਿਲਿ ਜਮਨਾ ਤੁਮ ਬਾਤ ਚਲਾਈ[1]।
ਸੋ ਸਿਮਰਨ ਕਰਿ ਡਰ ਉਰ ਧਾਰਾ।
ਬਿਨਾ ਮਿਲੇ ਚਹੁਂ ਕਰਹੁਂ ਸਿਧਾਰਾ[1] ॥੧੬॥
ਆਪ ਹਕਾਰਿ ਦਰਸ ਕੋ ਦੀਨਾ।
ਹੇ ਪ੍ਰਭੁ ਇਤ ਉਤ ਇਉਂ ਡਰ ਕੀਨਾ।'
ਸ਼੍ਰੀ ਪ੍ਰਭੁ ਮੁਸਕਾਵਿਤ ਬਚ ਕਹਾ।
'ਤੋਹਿ ਬਡੋ ਹੋਯੋ ਸਿਖ ਮਹਾਂ ॥੧੭॥
ਭਾਈ ਪਦ ਬਹਿਲੋ ਲਿਯ ਗੁਰ ਤੇ।
ਇਸ ਘਰ ਕੇ ਸੇਵਕ ਤੁਮ ਧੁਰ ਤੇ।'
ਰੋਜ ਰਜਤਪਣ ਕੀਨੋ ਦੋਇ।
ਰਾਖਿ ਲਿਯੋ ਅਪਨੇ ਢਿਗ ਸੋਇ ॥੧੮॥
ਦਿਵਸ ਆਗਲੇ ਸੰਗਤਿ ਆਈ।
ਨਮੋ ਕੀਨਿ ਸੁਧਿ ਬੈਠਿ ਬਤਾਈ।
'ਪਾਰ ਗ੍ਰਾਮ ਬਜਰੂੜ ਮਹਾਨਾ[1]।
ਸਤਿਗੁਰ ਸੰਗ ਬੈਰ ਤਿਨ ਠਾਨਾ ॥੧੯॥
ਆਵਤਿ ਪਿਖਿ ਸੰਗਤਿ ਸਮੁਦਾਏ।
ਸਰਿਤਾ ਨਿਕਟ ਧਾਇ ਅਗਵਾਏ।
ਲੂਟਯੋ ਮਾਰਗ ਕਰਿ ਬਲ ਭਾਰਾ।
ਛੀਨ ਵਸਤੁ ਕੇਤਿਕ ਕੌ ਮਾਰਾ ॥੨੦॥
ਦੇਤਿ ਰਹੇ ਬਹੁ ਗੁਰੂ ਦੁਹਾਈ।
ਨਹਿਂ ਮਾਨਹਿਂ ਕੀਨੀ ਜੜ੍ਹਤਾਈ।'
ਸੁਨਿ ਕਲਗ਼ੀਧਰ ਕੋਪ ਬਿਸਾਲਾ।

[1]ਆਪ ਦੀ ਬਰਾਬਰੀ ਦੇ ਇਹ ਵਾਕ ਕਹੇ ਸਨ:-।
[1]ਜਦੋਂ ਜਮਨਾਂ ਵਿਚ ਮਿਲੇ ਸੀ ਤਾਂ ਆਪ ਨੇ ਉਹ ਗਲ ਆਖੀ ਸੀ।
[1]ਚਾਹਿਆ ਕਿ ਚਲਿਆ ਜਾਵਾਂ।
[1]ਦਰਿਆਓਂ ਪਰ ਬਜਰੂੜ ਗ੍ਰਾਮ ਵੱਡਾ ਜੋ ਹੈ।

'ਤਿਨ ਲੋਕਨ ਕੇ ਭੇ ਜਨੁ ਕਾਲਾ[1]' ॥੨੧॥

[1]ਗੁਰੂ ਜੀ ਬੋਲੇ:-ਕਿ) ਉਨ੍ਹਾਂ ਲੋਕਾਂ ਦੀ ਮਾਨੋਂ ਮੌਤ ਆਈ ਹੈ (ਜਿਵੇਂ ਕਹੀਦਾ ਹੈ ਫਲਾਣੇ ਦੀ ਸ਼ਾਮਤ ਆਈ ਹੈ)। (ਅ) (ਉਹ ਗੁੱਸਾ) ਮਾਨੋਂ ਓਹਨਾਂ ਲੋਕਾਂ ਦੀ ਮੌਤ ਹੋ ਗਿਆ।

ਇਕ ਦੁਇ ਦਿਨ ਅੰਤਰ ਕੋ ਪਾਇ।
ਗੁਰੂ ਅਰੂਢਨ ਕੋ ਫ਼ੁਰਮਾਇ।
ਬਾਜ ਉਠ੍ਯੋ ਰਣਜੀਤ ਨਗਾਰਾ।
ਸੁਨੀ ਬੰਬ ਸਿੰਘਨ ਕਿਯ ਤਜਾਰਾ ॥੨੨॥
ਹਯ ਪਰ ਜ਼ੀਨ ਪਾਇ ਕਰਿ ਤਬੈ।
ਚਲੇ ਜਿਤਿਕ ਪੈਦਲ ਥੇ ਸਬੈ।
ਗਰ ਸ਼ਮਸ਼ੇਰ ਹੋਇ ਸਮ ਸ਼ੇਰ[1]।
ਕਸੀ ਕਮਰ ਗਹਿ ਤੁਪਕ ਘਨੇਰ ॥੨੩॥

[1]ਸ਼ੇਰ ਵਤ ਹੋਕੇ।

ਕੀਨਸਿ ਗੁਰੂ ਅਖੇਰ ਬਹਾਨਾ।
ਚਮੂੰ ਬ੍ਰਿੰਦ ਜੁਤਿ ਕਿਯ ਪ੍ਰਸਥਾਨਾ।
ਸਲਿਤਾ ਪਾਰ ਉਤਰਿ ਕਰਿ ਫਿਰੇ।
ਸਹਿਜ ਸੁਭਾਇ ਅਖੇਰੈ ਕਰੇ ॥੨੪॥
ਇਤ ਉਤ ਬਿਚਰਤਿ ਪਹੁੰਚੇ ਤਹਾਂ।
ਦੁਸ਼ਟ ਬਜਰੂੜ ਗ੍ਰਾਮ ਥੋ ਜਹਾਂ।
ਨਿਕਟ ਹੋਇ ਕਰਿ ਮਾਰੋ ਮਾਰੀ।
ਓਰੜ ਪਰੇ ਬੀਰ ਇਕ ਬਾਰੀ ॥੨੫॥
ਗੂਜਰ ਅਰੁ ਰੰਘੜ ਦ੍ਵੈ ਜਾਤੀ।
ਜਾਨ੍ਯੋਂ ਜਬੈ ਹੋਤਿ ਭੇ ਘਾਤੀ।
ਗਹਿ ਗਹਿ ਸ਼ਸਤ੍ਰ ਬਨੇ ਸਵਧਾਨਾ।
ਚਢੇ ਸਦਨ ਜੇ ਹੁਤੇ ਮਹਾਂਨਾ ॥੨੬॥
ਹੁਤੋ ਗ੍ਰਾਮ ਮਹਿਂ ਦੁਰਗ ਛੁਟੇਰਾ।
ਜਾਇ ਪ੍ਰਵੇਸ਼ੇ ਬਹੁ ਤਿਸ ਬੇਰਾ।
ਥਾਉਂ ਥਾਉਂ ਕਰਿ ਕੈ ਤਕਰਾਈ।
ਛੁਟੀ ਤੁਪਕ ਗਨ ਮਚੀ ਲਰਾਈ ॥੨੭॥
ਭਰਿ ਬਰੂਦ ਮੁਸ਼ਟਨ ਕੋ ਡਾਲਹਿਂ।
ਠੋਕਤਿ ਗੁਲਕਾਂ ਗਜਹਿ ਨਿਕਾਲਹਿਂ[1]।

[1]ਗਜਾਂ ਨੂੰ ਕੱਢਕੇ।

ਸ਼ੀਘ੍ਰ ਕਲਾ ਪਰ ਜੋੜਹਿ ਤੋੜੇ।
ਧਰਹਿਂ ਪਲੀਤੇ ਪਰ ਕੁਛ ਮੋੜੇ[1] ॥੨੮॥

[1]ਪਲੀਤੇ ਕਲਾ ਨੂੰ ਕੁਛ ਮੋੜਕੇ ਉਪਰ ਧਰਦੇ ਹਨ।

ਦਸਤ ਰਵਾਂ ਕਰਿ ਤੂਰਨ ਤਾਕਹਿਂ।
ਧੁਖਤਿ ਉਠਹਿਂ ਤਤਕਾਲ ਤੜਾਕਹਿਂ।
ਸ਼ੂੰਕਤਿ ਗੋਰੀ ਫੋੜਿ ਸਰੀਰੰ।
ਨਿਕਸਤਿ ਸ਼੍ਰੋਨਤ ਭੀਗਤਿ ਚੀਰੰ ॥੨੯॥

ਹੁਇ ਘਾਇਲ ਘਾਵਨ ਭਭਕੰਤੇ[1]।
ਇਕ ਘੂੰਮਤਿ ਇਕ ਪ੍ਰਾਣ ਤਜੰਤੇ।
ਇਕ ਭੀਖਨ ਪਿਖਿ ਹੋਵਤਿ ਭੀਰੁ[1]।
ਦਬਕੇ ਏਕ ਛੋਰ ਕਰਿ ਤੀਰ[1] ॥੩੦॥

[1]ਜ਼ਖਮ ਭੱਕ ਭੱਕ ਕਰਦੇ ਹਨ।

[1]ਭਜਾਨਕ (ਜੰਗ) ਦੇਖਕੇ ਕਾਇਰ ਹੁੰਦੇ ਹਨ।

[1]ਇਕ ਤੀਰ ਹੀ ਚਲਾਕੇ ਦਬਕ ਗਏ। (ਅ) ਇਕ ਦਬਕ ਕੇ ਪਾਸਾ ਹੀ ਛੱਡ ਗਏ।

ਸਿੰਘਨ ਵਹਿਰ ਚੁਗਿਰਦਾ ਘੇਰਾ।
ਘਾਲਿ ਘਾਲਿ ਘਮਸਾਨ ਘਨੇਰਾ।
ਘੇਰਿ ਘੇਰਿ ਘੋਰਨਿ ਤੇ ਘਨੇ[1]।
ਤਾਕਿ ਤਾਕਿ ਤੁਪਕਨਿ ਤੇ ਹਨੇ ॥੩੧॥

[1]ਘੋੜਿਆਂ ਨਾਲ ਬਹੁਤੇ (ਆਦਮੀਆਂ ਨੂੰ) ਘੇਰ ਘੇਰ ਕੇ।

ਪੈਦਲ ਚਮੂੰ ਗੁਰੂ ਕੀ ਆਈ।
ਭਈ ਨਿਕਟ ਬਡਿ ਮਾਰ ਮਚਾਈ।
ਪ੍ਰਭੁ ਜੀ ਦੇਖਹਿਂ ਖਰੇ ਤਮਾਸ਼ਾ।
ਕਰਿ ਕਰਿ ਓਜ ਦਿਖਾਵਹਿਂ ਦਾਸਾ ॥੩੨॥

ਹੇਲਾ ਕਰਿਕੇ ਮਾਰਹੁ ਮਾਰਾ।
ਜਾਇ ਪ੍ਰਵੇਸ਼ੇ ਗ੍ਰਾਮ ਮਝਾਰਾ।
ਘਰ ਪਰ ਚਰਹਿਂ ਚਲਾਵਹਿਂ ਜਹਿਂ ਜਹਿਂ।
ਦਏ ਹਲਾਇ ਪਹੁੰਚ ਕਰਿ ਤਹਿਂ ਤਹਿਂ ॥੩੩॥

ਗੁੱਜਰ ਰੰਘੜ ਲੈ ਲੈ ਆਡੋ[1]।
ਕਸਿ ਕਸਿ ਤੁਪਕਨ ਤਕਿ ਤਕਿ ਛਾਡੋ।
ਤਿਨ ਕੋ ਅੰਗ ਕਿਤਹੁਂ ਦਿਖਿ ਜਾਇ।

[1]ਓਟ।

ਤਤਛਿਨ ਗੁਲਕਾ ਲਗਿ ਹੁਇ ਘਾਇ ॥੩੪॥
ਲਗਹਿ ਸੀਸ ਜਨੁ ਹੰਡੀਆ ਫੋਰੀ।
ਰੁਪੇ[1] ਸਿੰਘ ਤਕਿ ਮਾਰਤਿ ਗੋਰੀ। [1]ਪੈਰ ਜਮਾਕੇ।
ਜੇ ਕੋਸ਼ਠ ਪਰ ਗ੍ਰਾਮ ਮਝਾਰੇ।
ਕੇਤਿਕ ਤੁਪਕਨਿ ਤਕਿ ਤਕਿ ਮਾਰੇ ॥੩੫॥
ਕੇਤਿਕ ਭਾਜ ਗੜ੍ਹੀ ਮਹਿਂ ਬੜੇ।
ਵਹਿਰ ਨ ਜਮੇ ਪਾਇ ਕਿਤ ਅੜੇ।
ਕਰਿ ਕਰਿ ਢੋਅ ਢੇਰ† ਹੀ ਢੂਕੇ[1]। [1]ਮਿਲ ਕਰਕੇ ਬਹੁਤ ਹੀ ਨੇੜੇ ਜਾ ਢੁੱਕੇ। †ਸ਼ੁਧ ਪਾਠ 'ਨੇਰ' ਜਾਪਦਾ ਹੈ।
ਦੁਰਗ ਚੁਗਿਰਦੇ ਫਿਰਿ ਫਿਰਿ ਕੂਕੇ ॥੩੬॥
ਚਤਰ ਘਟੀ ਲਗਿ ਤੜਭੜ ਛੋਰੀ[1]। [1]ਭਾਵ ਬੰਦੂਕਾਂ ਦੀ ਮਾਰ ਕੀਤੀ। [ਤੜ ਭੜ = ਬੰਦੂਕ ਚੱਲਣ ਦੀ ਆਵਾਜ਼]।
ਜੋਰਿ ਜੋਰਿ ਰਿਪੁ ਕਾਯਨਿ ਫੋਰੀ[1]। [1]ਸਰੀਰ ਤੋੜੇ।
ਬਿਥਰਜੋ ਸ਼੍ਰੋਣਤ ਏਕ ਕਰਾਹੈਂ[1]। [1]ਕੁਰਲਾਂਵਦੇ ਹਨ।
ਕੇਤਿਕ ਮਰੇ ਪਰੇ ਰਜ ਮਾਂਹੈ[1] ॥੩੭॥ [1]ਧੂੜ ਵਿਚ।
ਸਿੰਘਨ ਜੰਗ ਪਿਖਹਿ ਗੁਰ ਸਾਚਾ।
ਜਥਾ ਗ਼ਜ਼ਬ ਕੋ ਅਜਬ ਤਮਾਂਚਾ[1]। [1]ਅਜੀਬ ਗਜ਼ਬ ਦਾ ਤਮਾਚਾ ਜਿਵੇਂ ਪਿਆ, (ਇਕ ਬਾਰਗੀ ਅਚਾਨਕ ਹਮਲੇ ਨੂੰ ਤਮਾਚਾ ਕਹਿ ਦਿਆ ਕਰਦੇ ਹਨ)।
ਗ੍ਰਾਮ ਸਗਰ ਘਰ ਘਰਿ ਮਹਿਂ ਬਰੇ।
ਢੁਕਿ ਢੁਕਿ ਢੋਇ ਦੁਰਗ ਢਿਗ ਕਰੇ ॥੩੮॥
ਚਲਹਿ ਬੰਦੂਕ ਨਾਦ ਬਡਿ ਉਠਜੋ।
ਬਰਖਤਿ ਗੁਲਕਾਂ ਜਨੁ ਘਨ ਵੁੱਠਜੋ[1]। [1]ਵੱਸਿਆ।
ਲਗੇ ਮੋਰਚੇ ਦੁਰਗ ਨਜੀਕੇ।
ਸ਼ੱਤ੍ਰੁਨਿ ਤਜਾਗੇ ਧੀਰਜ ਹਿਯ ਕੇ ॥੩੯॥
ਤਬਿ ਕਲਗ਼ੀਧਰ ਫੇਰਿ ਤੁਰੰਗ।
ਸ੍ਰੀ ਮੁੱਖ ਤੇ ਕਹਿ ਬਾਕ ਉਤੰਗ।
'ਘਾਲਹੁ ਹੇਲ[1] ਗੜ੍ਹੀ ਪਰ ਚਢਹੁ। [1]ਹੱਲਾ ਕਰੋ।

ਖੈਂਚਿ ਖੜਗ ਕੋ ਅੰਤਰ ਬਢਹੁ ॥੪੦॥
ਦੁਸ਼ਟਨ ਖੰਡਨ ਖੰਡ ਬਿਹੰਡਹੁ[1]। — [1]ਟੋਟੇ ਟੋਟੇ ਕਰੇ ਮਾਰ ਦਿਓ।
ਮੰਡਹੁ ਰਨ ਪ੍ਰਚੰਡ ਨਹਿਂ ਛੰਡਹੁ[1]।' — [1]ਭਜਾਨਕ ਜੰਗ ਕਰੋ, ਛਡੋ ਨਾ।
ਸੁਨਿ ਗੁਰ ਹੁਕਮ ਸਿੰਘ ਮਨ ਕੋਪੇ।
ਚਹੁੰਦਿਸ਼ਿ ਚਰਨ ਦੁਰਗ ਢਿਗ ਰੋਪੇ ॥੪੧॥
ਮਾਰਿ ਮਾਰਿ ਬਹੁ ਮਾਰ ਪੁਕਾਰੇਂ।
ਗੜ੍ਹੀ ਪੌਰ ਕੇ ਨਿਕਟ ਸਿਧਾਰੇਂ।
ਢਿਗੁ ਢੁਕੇ ਪਿਖਿ ਢੋਯਹੁ ਹੱਲਾ।
ਤੁਰਕਨ ਕੋ ਧੀਰਜ ਉਰ ਹੱਲਾ[1] ॥੪੨॥ — [1]ਹਿੱਲਿਆ।
[1]-ਅੰਤਰ ਬਰੇ ਕਤਲ ਕੋ ਕਰੈਂ। — [1]ਤੁਰਕ ਸੋਚਣ ਲਗੇ ਕਿ:-)।
ਅਰੈਂ ਨ ਹਮ ਰਿਪੁ ਵਹਿਰ ਨ ਥਿਰੈਂ[1]-। — [1]ਅਸੀਂ ਇਥੇ ਅੜ ਨਹੀਂ ਸਕਦੇ ਤੇ ਬਾਹਰ ਵੈਰੀ ਟਿਕਣ ਨਹੀਂ ਲਗੇ (ਅੰਦਰ ਆ ਵੜਨਗੇ)।
ਗੀਦੀ ਮਰਿਬੇ ਕਹੁ ਡਰ ਧਰਿ ਕੈ।
-ਤਜਹਿਂ ਜੁੱਧ- ਇਮ ਮਸਲਤ ਕਰਿ ਕੈ ॥੪੩॥
ਪਿਖਿ ਹੱਲਾ ਪੱਲਾ ਤਬਿ ਫੇਰਾ।
'ਪ੍ਰਭੁ ਜੀ! ਤਜਹੁ ਗ੍ਰਾਮ, ਲਖਿ ਚੇਰਾ।'
ਹਟੀ ਬੰਦੂਕ ਛੁਟਨਿ ਤੇ ਜਬੈ।
ਕਹਿ ਕਰਿ ਵਹਿਰ ਨਿਕਾਸੇ ਤਬੈ ॥੪੪॥
ਸਭਿ ਕੇ ਸ਼ਸਤ੍ਰ ਛੀਨ ਕਰਿ ਲੀਨੇ।
ਜੋਰਤਿ ਕਰ[1] ਜੀਵਤਿ ਤਜਿ ਦੀਨੇ। — [1]ਹਥ ਜੋੜਦੇ।
ਸ੍ਰੀ ਸਤਿਗੁਰ ਬੈਠੇ ਤਰੁ ਛਾਯਾ।
ਕਰਜੋ ਹੁਕਮ, ਦਿਹੁ ਦੁਰਗ ਢਹਾਯਾ ॥੪੫॥
ਲਰਿਬੇ ਮਰਿਬੇ ਤੇ ਬਚ ਰਹੇ।
ਸੋ ਸਭਿ ਸਿੰਘਨ ਘੇਰੇ ਗਹੇ।
ਕਹੀ ਕੁਦਾਲੇ ਦੇ ਕਰਿ ਹਾਥ।
ਦੁਰਗ ਢਹਾਇ ਦੀਨਿ ਤਿਨ ਸਾਥ[1] ॥੪੬॥ — [1]ਉਹਨਾਂ ਹੀ ਕੋਲੋਂ।
ਕਰਿ ਮੈਦਾਨ ਦੀਨਿ ਤਤਕਾਲਾ।

ਦਈ ਸਜ਼ਾਇ ਕਰਾਲ ਬਿਸਾਲਾ।
ਸਦਨ ਵਸਤੁ ਸਭਿ ਲੀਨ ਛਿਨਾਈ।
ਜੀਵਤਿ ਮਿਲੇ ਬਿਨੈ ਬਹੁ ਗਾਈ
॥੪੭॥
ਸ੍ਰੀ ਮੁਖ ਤੇ ਤਿਨ ਸੋਂ ਤਬਿ ਕਹ੍ਯੋ।
'ਸੰਗਤਿ ਕੋ ਛੀਨਨ ਕ੍ਯੋਂ ਚਹ੍ਯੋ?
ਸੋ ਪਲਟੋ ਤੁਮ ਤੇ ਹਮ ਲੀਨੇ।
ਭਏ ਦੀਨ ਅਬਿ ਛੋਰਨ ਕੀਨੇ ॥੪੮॥
ਜੋ ਅਬਿ ਕੋ ਕਰਿਹੀ ਅਪਰਾਧਾ।
ਇਸ ਬਿਧਿ ਕੀ ਪੈ ਹੈ ਬਹੁ ਬਾਧਾ।'
ਇੱਤਜਾਦਿਕ ਕਹਿ ਤ੍ਰਾਸ ਬਤਾਯੋ।
ਦੁਰਗ ਕਿਤਿਕ ਘਰ ਸਹਿਤ ਢਹਾਯੋ
॥੪੯॥
ਇਸ ਪ੍ਰਕਾਰ ਕਰਿ ਗ੍ਰਾਮ ਉਜਾਰਾ।
ਬਚ੍ਯੋ ਦੀਨ ਹ੍ਵੈ ਨਤੁ ਸਭਿ ਮਾਰਾ।
ਸਿੰਘ ਜੁ ਮਰੇ ਦਾਹ ਕਰਿਵਾਏ।
ਘਾਇਲ ਹੁਤੇ ਸੰਗ ਉਚਵਾਏ ॥੫੦॥
ਗੁੱਜਰ ਰੰਘੜ ਸੈਂਕਰ ਮਾਰਾ।
ਤਹਿਂ ਤੇ ਭਏ ਪ੍ਰਭੂ ਅਸਵਾਰਾ।
ਬਜੀ ਬੰਬ ਰਣਜੀਤ ਨਗਾਰਾ।
ਪਹੁੰਚੇ ਆਨੰਦਪੁਰਿ ਮਝਾਰਾ ॥੫੧॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਯ ਰੁਤ 'ਬਜਰੂੜ ਗ੍ਰਾਮ ਮਾਰਨ ਪ੍ਰਸੰਗ ਬਰਨਨੰ ਨਾਮ ਦੋਤ੍ਰਿੰਸਤੀ ਅੰਸੂ ॥੩੨॥

## ੩੩. [ਹੋਲੀ ਉੱਪਰ ਦੋ ਇਸਤ੍ਰੀਆਂ। ਹਿੰਦੂ ਤੇ ਮੁਸਲਮਾਨ ਵਡਕੇ]

੩੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੪

ਦੋਹਰਾ:

ਮਾਰ ਗ੍ਰਾਮ ਬਜਰੂੜ ਕੋ, ਦੁੰਦਭਿ ਦੀਹ ਬਜਾਇ।
ਫਤੇ ਪਾਇ ਪੁਰਿ ਮੈਂ ਪ੍ਰਵਿਸ਼ੇ, ਗਰਜੇ ਫਤੇ ਬੁਲਾਇ ॥੧॥

ਚੌਪਈ:

ਜਹਿਂ ਕਹਿਂ ਸੁਧ ਪਸਰੀ 'ਭਾ ਜੰਗ।
ਦੁਰਗ ਦੀਹ ਦਿਢ ਤਤਛਿਨ ਭੰਗ।
ਅਰਜੋ ਨ ਕੋਈ ਸਿੰਘਨਿ ਆਗੇ।
ਉਬਰੇ ਦੀਨ ਭਏ[1], ਕੈ ਭਾਗੇ[2]' ॥੨॥ [1]ਨੀਵੇ ਹੋਕੇ ਬਚੇ। [2]ਯਾ ਭਜਕੇ।
ਪੰਥ ਬਿਸਾਲ ਬਿਦਤ ਨਿਤ ਭਯੋ।
ਸਭਿਨਿ ਚੁਗਿਰਦੇ ਡਰ ਉਪਜਯੋ।
ਸਿੰਘਨ ਕੋ ਸੰਘਰ ਲਖਿ ਗਾਢੋ।
ਕੌਨ ਸੁਭਟ ਆਗੇ ਹੁਇ ਠਾਂਢੋ ॥੩॥
ਹਤਹਿਂ ਤੁਫੰਗਨਿ ਕੋ ਕਰਿ ਹੇਲਾ।
ਊਪਰ ਪਰਹਿਂ ਰੇਲ ਅਰੁ ਪੇਲਾ।
ਤਬਿ ਤੇ ਡਰ ਧਰਿ ਗ੍ਰਾਮ ਬਿਸਾਲਾ।
ਸੰਗਤਿ ਕੋ ਨ ਕਹੈਂ ਕਿਸ ਕਾਲਾ[1] ॥੪॥ [1]ਕਿਸੇ ਵੇਲੇ ਸੰਗਤ ਨੂੰ ਕੁਛ ਨਾ ਕਹਿਣ।
ਸੰਧ੍ਯਾ ਸੁਬਹਿ[1] ਚਲੀ ਮਗ ਆਵੈ। [1]ਸ਼ਾਮ ਸਵੇਰੇ, ਭਾਵ ਹਰ ਵੇਲੇ।
ਦੁਸ਼ਟ ਮਿਲਹਿਂ ਕੋ ਹਾਥ ਨ ਪਾਵੈ।
'ਪ੍ਰਥਮੇ ਆਲਸੂਨ ਕਹੁ ਮਾਰਾ।
ਨੁਹ, ਬਜਰੂੜ ਬਹੁਰ ਸੰਘਾਰਾ ॥੫॥
ਜੋ ਅਬਿ ਸੰਗਤਿ ਕੋ ਕਰ ਪਾਵੈ।
ਤਿਨ ਮਾਨਿੰਦ[1] ਆਪ ਉਜਰਾਵੈ। [1]ਤਿਨ੍ਹਾਂ (ਪਿੰਡਾਂ) ਵਾਂਗ।
ਲੇਨਿ ਰਹੈ[1] ਦੇਨੋ ਬਨ ਜਾਇ। [1]ਲੈਣਾ ਤਾਂ ਕਿਤੇ ਰਹਿਆ।
ਮਰਨ ਹੋਇ ਪੁਨ ਘਰ ਉਜਰਾਇ ॥੬॥
ਸ਼੍ਰੀਗੁਰ ਗੋਬਿੰਦ ਸਿੰਘ ਹਠੀਲਾ।
ਕੌਨ ਅਰਹਿ ਤਿਨ ਸੰਗ ਅਰੀਲਾ।'
ਇੱਤ੍ਯਾਦਿਕ ਕਹਿ ਆਪਸ ਮਾਂਹੀ।
ਡਰ ਧਰਿ ਮਗ ਲੂਟਤਿ ਕੋ ਨਾਂਹੀ ॥੭॥
ਬਾਟਪਾਰ ਠਗ ਚੋਰ ਸੁ ਯਾਰ।
ਗਹਿ ਗਹਿ ਕੈਦ ਕਿ ਦੀਨੇ ਮਾਰਿ।

ਦਬਕੇ ਦੁਸ਼ਟ ਤੇਜ ਗੁਰ ਹੇਰਾ।
ਭਏ ਸ਼ਾਂਤਿ ਜਿਤ ਕਿਤ ਤਿਸ ਬੇਰਾ ॥੮॥
ਪੰਥੀ ਸੁਖ ਸੋਂ ਮਾਰਗ ਚਲੇ।
ਗ੍ਰਿਸਤੀ ਮਨੁਜ ਅਨੰਦ ਸੋਂ ਮਿਲੇ।
ਕਲਗੀਧਰ ਕੋ ਦੇਤਿ ਅਸੀਸ।
'ਕਰੋ ਰਾਜ ਜੀਵਹੁ ਜੁਗ ਬੀਸ' ॥੯॥
ਸਗਰੀ ਦੂਣ ਤ੍ਰਾਸ ਕੋ ਪਾਯੋ।
ਜਬਰੀ ਕਰਨਿ ਨ ਹਾਥ ਉਠਾਯੋ[1]।
ਮਨਹੁਂ ਧਰਮ ਕੀ ਨੀਵ ਉਸਾਰੀ।
ਪਸਰਜੋ ਸੁਜਸੁ ਕਿਧੌਂ ਫੁਲਵਾਰੀ[1] ॥੧੦॥
ਸੰਗਤਿ ਦੂਰ ਦੂਰ ਤੇ ਆਵੈ।
ਅਜਬ ਉਪਾਇਨ ਅਨਗਨ ਲਜਾਵੈ।
ਧਰਹਿਂ ਕੇਸ ਕਛ ਪਹਿਰਹਿਂ ਜੇਈ।
ਰਹੈਂ ਸਮੀਪ ਪ੍ਰਭੂ ਕੇ ਤੇਈ ॥੧੧॥
ਜੋ ਆਵਤਿ ਹੈਂ ਦਰਸ਼ਨ ਹੇਤੁ।
ਤਿਨ ਉਪਦੇਸ਼ ਤਿਸੀ ਬਿਧਿ ਦੇਤਿ।
'ਧਰਿ ਕਛ, ਕੇਸ਼, ਸ਼ਸਤ੍ਰ ਤਨ ਬਾਂਧਹੁ।
ਤੁਰਕ ਦੁਸ਼ਟ ਜਨ ਗਨ ਕੋ ਸਾਧਹੁ ॥੧੨॥
ਜੇ ਕਰਿ ਆਯੁਧ ਹੋਵਤਿ ਪਾਸ।
ਹਾਥ ਨ ਪਾਇ ਸਕੈ ਰਿਪੁ ਤਾਸ।
ਹੈ ਸ਼ਸਤ੍ਰਨਿ ਕੋ ਅਧਿਕ ਪ੍ਰਤਾਪੂ।
ਨਿਵੈਂ ਜਗਤ ਜਨੁ ਹ੍ਵੈ ਧ੍ਰਿਤ ਆਪੂ[1]' ॥੧੩॥
ਨਹਿਂ ਮਸੰਦ ਲੇਤੇ ਗੁਰ ਕਾਰ।
ਸਿੱਖ ਆਪ ਆਨਹਿਂ ਦਰਬਾਰ।
ਨਈ ਰੀਤਿ ਕਲਗੀਧਰ ਕੀਨੀ।
ਸਗਰੇ ਦੇਸ਼ ਬਿਦੇਸ਼ਨਿ ਚੀਨੀ ॥੧੪॥
†ਇਸ ਬਿਧਿ ਕੇਤਿਕ ਮਾਸ ਬਿਤਾਏ।

[1]ਜ਼ੁਲਮ ਕਰਨ ਲਈ ਹਥ ਨਾ ਚੁਕਿਆ।

[1]ਜਸ ਦੀ) ਬਗੀਚੀ।

[1]ਜਗਤ ਦੇ ਲੋਕ ਨੀਉਂਦੇ ਹਨ ਤੇ ਆਪਣੇ ਆਪ ਨੂੰ ਧੀਰਜ ਰਹਿੰਦੀ ਹੈ।

†ਇਥੋਂ ਸੌ ਸਾਖੀ ਦੀ ੩੩ਵੀਂ ਸਾਖੀ ਚੱਲੀ ਹੈ। ਇਹ ਪ੍ਰਸੰਗ ਮਹਿਮਾਂ ਪ੍ਰਕਾਸ਼ ਵਿਚ ਨਹੀਂ ਹੈ।

ਫਾਗਨ ਮਹਿਂ ਸਿਖ ਦਰਸ਼ਨ ਆਏ।
ਹੋਲਾ ਕਿਯੋ ਆਨ ਤਿਸ ਕਾਲਾ।
ਗਜਾਨੀ ਧਜਾਨੀ ਸਿੱਖ ਬਿਸਾਲਾ ॥੧੫॥
ਮਿਲੇ ਕੁਲਾਹਲ ਅਧਿਕ ਪ੍ਰਕਾਸ਼ੇ।
ਰਾਗ ਰੰਗ ਅਰੁ ਸ੍ਵਾਂਗ ਤਮਾਸ਼ੇ।
ਕਰਿ ਕਰਿ ਅਧਿਕ ਬਿਧਿਨਿ ਕੇ ਲਜਾਵੈਂ।
ਸ਼੍ਰੀ ਸਤਿਗੁਰ ਕੇ ਨਿਕਟ ਦਿਖਾਵੈਂ ॥੧੬॥
ਜਗਤ ਕ੍ਰਿਆ ਕੋ ਪ੍ਰਭੁ ਦਿਖੰਤੇ।
ਹਰਖ ਸ਼ੋਕ ਨਾਨਾ ਬਿਰਤੰਤੇ।
ਗੁਰੂ ਨਿਕਟ ਹੋਰੀ[1] ਪਸ਼ਚਾਤ। [1]ਹੋਲੀ।
ਸੰਗਤਿ ਕੇ ਸਿਖ ਬੋਲਹਿਂ ਬਾਤ ॥੧੭॥
[†]'ਪਾਤਿਸ਼ਾਹੁ ਸੁਨੀਐਂ ਇਸ ਬਾਰੀ।

[†]ਸਾਂਗ ਤਮਾਸ਼ਿਆਂ ਦਾ ਬੁਰਾ ਫਲ ਅਗੇ ਚਲਕੇ ਗੁਰੂ ਮੁਖ ਦੁਆਰਾ ਹੀ ਦੱਸਦੇ ਹਨ ਅਰ ਤਮਾਸ਼ਿਆਂ ਦੀ ਥਾਵੇਂ ਬੰਦਗੀ ਦਾ ਉਪਦੇਸ਼ ਆਉਂਦਾ ਹੈ। ਹੋਲਾ ਜੋ ਗੁਰੂ ਦਰ ਹੁੰਦਾ ਸੀ ਸੋ ਉਤਸਾਹ ਦਾਤਾ ਚੜ੍ਹਦੀਆਂ ਕਲਾਂ ਦਾ ਅਰ ਮਹੱਲੇ ਦੇ ਜੰਗ ਵਾਲਾ ਹੁੰਦਾ ਸੀ। ਗੰਦ, ਮੰਦ, ਘੱਟਾ, ਕੂੜਾ, ਸ਼ਰਾਬਾਂ, ਨਾਚ, ਗੁਡੀਆਂ ਉਡਾਉਣੀਆਂ ਤਮਾਸ਼ੇ ਆਦਿਕ ਕੁਕਰਮ ਸਭ ਵਰਜਿਤ ਸੇ, ਦੇਖੋ ਇਸੇ ਅੰਸੂ ਦਾ ਅੰਕ ੨੭, ੨੮।

ਭਾ ਉਤਸਾਹ ਫਾਗ ਕੋ[1] ਭਾਰੀ। [1]ਹੋਲੀ ਦਾ।
ਸੰਗਤਿ ਵਿਚ ਤੇ ਸਿਖਣੀ ਦੋਇ।
ਕਿਸੁ ਸੰਗ ਉਠਿ ਗਮਨੀ[†] ਸੋਇ' ॥੧੮॥ [†]ਪਾ-ਉਮਧਾਨੀ।
ਸ਼੍ਰੀ ਮੁਖ ਤੇ ਤਿਨ ਕੇ ਸੰਗ ਭਨੇ।
'ਮੇਲੇ ਇਸੀ ਹੇਤ ਕੋ ਬਨੇ।
ਇਕ ਤੌਂ ਲਾਭ ਲੇਨਿ ਕੋ ਆਵੈਂ।
ਸਤਿ ਪੁਰਸ਼ਨਿ ਕੇ ਦਰਸ਼ਨ ਪਾਵੈਂ ॥੧੯॥
ਮੱਜਹਿ ਤੀਰਥ ਕੋ ਉਤਸਾਹੂ।
ਆਵੈਂ ਸਭਿਨਿ ਮਹੋਛਜਾਂ[1] ਮਾਂਹੂ। [1]ਵਡੇ ਉਤਸਵਾਂ ਪਰ, [ਮਹਛਾ = ਮਹਾਂ ਉਤਸਵ]। (ਅ) ਕਿਸੇ ਮਹਾਂ ਪੁਰਖ ਦੀ ਯਾਦਗਾਰ ਵਿਚ ਆਮ ਸਾਧੂ ਸੰਤਾਂ ਨੂੰ ਸੱਦਾ ਦੇਕੇ ਭੰਡਾਰਾ ਇਸ ਨੂੰ ਭੀ ਮਹੋਛਾ ਆਖਦੇ ਹਨ।

ਜੀਵਨ ਕੋ ਸੁਭਾਵ ਪਰਖੰਤੇ[1]।
ਪਾਪ ਨਿਵਾਰਹਿਂ ਸ਼ਰਧਾਵੰਤੇ ॥੨੦॥
ਤਿਨ ਮਹਿਂ ਵਿਗੜ ਬਹੁਤ ਨਰ ਜਾਂਈ।
ਕੋ ਕੋ ਫਲ ਖਾਟਹਿਂ ਅਧਿਕਾਈ।
ਗੁਰ ਸਿੱਖਹੁ! ਇਮ ਸੁਨਹੁ ਪਛਾਨਹੁ।
ਸ੍ਰੀ ਮੁਖ ਵਾਕ ਤੁ[†] ਇਕਰਸ ਜਾਨਹੁ ॥੨੧॥

ਸ੍ਰੀ ਮੁਖਵਾਕ:
ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ ਹੰਢੀਐ ॥

ਪੁਨਾ:-
ਮਰ ਜਾਣਾ ਤਾ ਮਾਣਾ ਕੇਹ[†] ॥

ਚੌਪਈ:
ਜਿਨ ਲਿਵ ਲਗੀ ਰਿਦੇ ਅਨੁਰਾਗੇ।
ਤਿਨ ਕੋ ਭਲਾ ਨਹੀਂ ਕਿਛ ਲਾਗੇ।
ਮੁਕਰ ਸਮਾਨ ਗੁਰੂ ਦਰਬਾਰ।
ਨਿਰਮਲ ਸਦਾ ਬਿਹੀਨ ਬਿਕਾਰ ॥੨੨॥
ਅਪਨੋ ਮੁਖ ਕਰਿ ਦੇਖਹਿ ਜੈਸਾ।
ਕਰਹਿ ਦਿਖਾਵਨਿ ਤਿਸ ਕੋ ਤੈਸਾ[1]।
ਹਰਖ ਸੰਗ ਸ਼ੀਸ਼ੇ ਨਹਿਂ ਜਥਾ।
ਗੁਰ ਸਤਿਪੁਰਖ ਚਲਣ ਹੈ ਤਥਾ ॥੨੩॥
ਸੇਵਾ ਕਰਹਿ ਜਾਨਿ ਕਰਿ ਜਸ ਜਸ।
ਪੂਰਾ ਭਾਵ ਹੋਤਿ ਹੈ ਤਸ ਤਸ।
ਤਉ ਜਾਨੀਐ ਰਿਦੈ ਬਿਚਾਰਿ ਮਗ।
ਹਿੰਦੁਨਿ ਬਡ ਗਏ ਬਿਗਾਰ[1] ॥੨੪॥
ਜੇ ਤੁਰਕਨਿ ਮੈਂ ਭਏ ਬਡੇਰੇ।
ਮਾਰਗ ਗਏ ਸੁਧਾਰਿ ਅਛੇਰੇ।
ਪੀਰ ਫਕੀਰ ਦਿਵਸ ਜਬਿ ਆਵੇ।
ਰੁਦਨ ਕਰਤਿ ਬੈਰਾਗ ਉਪਾਵੇਂ ॥੨੫॥
ਮਿਲਿ ਕਰਿ ਕਹਤਿ -ਜੁ ਬਡੇ ਹਮਾਰੇ।

[1]ਪਰਖੇ ਜਾਂਦੇ ਹਨ।
[†]ਪਾ:-ਗੁਰ ਪ੍ਰਸੰਨਤਾ।
[†]ਇਹ ਤੁਕ ਬਾਹਰ ਦੀ ਹੈ।
[1](ਸ਼ੀਸ਼ਾ) ਦਿਖਾਉਂਦਾ ਹੈ ਉਸ ਨੂੰ ਓਹੋ ਜਿਹਾ।
[1]ਹਿੰਦੂਆਂ ਦੇ ਵਡੇ ਰਾਹ ਵਿਗਾੜ ਗਏ ਹਨ।

ਜਿਸ ਬਿਧਿ ਕਰਿ ਸ਼ੁਭ ਕਰਮ ਸਿਧਾਰੇ।
ਸੋ ਹਮ ਤੇ ਬਨ ਆਵਤਿ ਨਾਂਹੀ।
ਗ਼ਾਫ਼ਲ ਸਦਾ ਖ਼ੁਦੀ ਮਨ ਮਾਂਹੀ ॥੨੬॥
ਯਾ ਖ਼ੁਦਾਇ ਹਮ ਤੋਹਿ ਪਨਾਹਿ[1]।
ਰਾਖ ਲੀਜੀਐ ਬਖਸ਼ ਗੁਨਾਹਿ-।
ਹਿੰਦੁਨਿ ਕੇ ਦਿਨ ਹੋਲਿ ਦਿਵਾਲੀ।
ਇੱਤਯਾਦਿਕ ਦਿਨ ਚਲਹਿਂ ਕੁਚਾਲੀ ॥੨੭॥

[1]ਤੇਰੀ ਸ਼ਰਨ ਹਾਂ।

ਬਿਨਾ ਲਾਜ ਤੇ ਹੁਇ ਨਰ ਨਾਰੀ।
ਕਰਹਿਂ ਖਰਾਬਾ ਕਾਢਤਿ ਗਾਰੀ।
ਸਿੱਖਹੁ! ਸੁਨਹੁ ਬਾਤ ਇਹ ਸਾਰ।
ਜਿਨਹੁਂ ਬੰਦਗੀ ਕਿਯ ਕਰਤਾਰ ॥੨੮॥
ਹਲਤਿ ਪਲਤਿ ਸੇ ਸੁਖੀ ਬਡੇਰੇ।
ਜੀਤ ਗਏ ਭਵਜਲ ਨਹਿਂ ਫੇਰੇ।
ਬਿਨਾ ਬੰਦਗੀ ਜੇ ਨਰ ਹੋਰ।
ਨਿਜ ਨਿਜ ਸ਼ਰ੍ਹਾ ਬੰਧੇ ਜਿਮ ਚੋਰ[1] ॥੨੯॥

[1]ਵਿਚ ਵੱਧੇ ਹੋਏ ਹਨ ਚੋਰਾਂ ਵਾਂਗ।

ਜਿਮ ਪਸੁ ਬੰਧਯੋ ਦਿਵਸ ਬਿਤਾਵੇ।
ਜਨਮ ਮਰਨ ਬੰਧੇ ਤਿਮ ਪਾਵੈਂ[1]।

[1]ਤਿਵੇਂ ਜਨਮ ਮਰਨ ਪਾਉਂਦੇ ਹਨ (ਬਿਨਾਂ ਬੰਦਗੀ ਵਾਲੇ ਨਰ)।

ਕਰਣੀ ਬਿਨਾ ਤਰਹਿ ਨਹਿਂ ਕੋਊ।
ਕਰਣੀ ਖਾਲੀ ਜਾਇ ਨ ਸੋਊ[1] ॥੩੦॥

[1]ਉਹ (ਜੋ ਕਰਨੀ ਵਾਲਾ ਹੈ) ਖਾਲੀ ਨਹੀਂ ਜਾਏਗਾ।

ਧਰਿ ਧਰਿ ਬੇਖ ਦੇਤਿ[1] ਉਪਦੇਸ਼।

[1]ਲੋਕ) ਦੇਂਦੇ ਹਨ।

ਬਿਨ ਕਰਣੀ ਦੁਖ ਪਾਇਂ ਵਿਸ਼ੇਸ਼।
ਹਸਦਜਾਂ ਟਪਦਜਾਂ ਸ੍ਵਾਂਗ ਬਣਾਏ।
ਪਰਮੇਸੁਰ ਰੀਝੈ ਨ ਕਦਾਏ ॥੩੧॥
ਮਰਿ ਮਰਿ ਲੋਕ ਬਹੁਰ ਪਛੁਤਾਵਹਿਂ।
ਫਸਿ ਬਿਸ਼ਯਨਿ ਮਹਿਂ ਬੈਸ ਬਿਤਾਵਹਿਂ।
ਪਰਹਿ ਆਨਿ ਸਿਰ ਪਰ ਜਬਿ ਭਾਰੀ।
ਤਬਿ ਜਾਨਹਿੰਗੇ ਅੰਧ ਗਵਾਰੀ ॥੩੨॥
ਰਾਮ ਕ੍ਰਿਸ਼ਨ ਭੀ ਤਾਰਹਿਂ ਤਬੈ।
ਅਪਨੋ ਆਪ ਸਮਝਿਹੈਂ ਜਬੈ।

ਪੂਜਾ ਧਰਮ ਅਨੇਕ ਪ੍ਰਕਾਰਾ।
ਪਵਸੀ ਥਾਂਇ† ਤਬਹਿ ਨਿਸਤਾਰਾ ॥੩੩॥
ਯਾਂ ਤੇ ਸੱਤਿਨਾਮ ਕੋ ਸਿਮਰਨ।
ਲਿਵ ਲਗਾਇ ਕਰਿ ਠਾਨਹਿਂ ਨਿਸ ਦਿਨ।
ਵਹਿਰ ਕ੍ਰਿਆ ਸਭਿ ਕੈਸੀ† ਕਰੈ।
ਅੰਤਰ ਸਦਾ ਨਾਮ ਹਰਿ ਧਰੈ ॥੩੪॥
ਜਾਨੈ ਪਰਮੇਸ਼ੁਰ ਕੋ ਮੀਤ।
ਕਰਹਿ ਜੁ ਤਿਸ ਪਿਖਿ ਹਰਖੇ ਚੀਤ[1]।
ਭਾਣਾ ਮਾਨਹਿਂ ਰਹੈ ਅਨੰਦ।
ਤਨ ਹੰਤਾ ਨਿਤ ਕਰਹਿ ਨਿਕੰਦ ॥੩੫॥
ਮਨ ਟਿਕ ਜਾਇ ਨਾਮ ਪਰ ਜਬੈ।
ਪ੍ਰਭੁ ਸਹਾਇਕ ਹੋਵੈ ਤਬੈ।
ਜਨਮ ਅਨੇਕ ਪਾਪ ਕੇ ਖੋਇ।
ਸਕਹਿ ਪਛਾਨ ਆਤਮਾ[1] ਜੋਇ ॥੩੬॥

†ਇਸ ਤਰ੍ਹਾਂ ਦੇ ਪੰਜਾਬੀ ਪਦ ਕਵਿ ਜੀ ਨੇ ਸੌ ਸਾਖੀ ਦੇ ਰਖ ਦਿਤੇ ਹਨ।

†ਪਾ:-ਤੈਸੀ।

[1]ਜੋ ਪਰਮੇਸ਼ੁਰ) ਕਰੇ ਉਸ ਨੂੰ ਵੇਖਕੇ ਚਿਤ ਵਿਚ ਹਰਖੇ।

[1]ਤਦੋਂ) ਪਛਾਣ ਸਕਦਾ ਹੈ ਆਤਮਾ ਨੂੰ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯੇ ਰੁਤੇ 'ਸਿਖਨ' ਪ੍ਰਸੰਗ ਬਰਨਨੰ ਨਾਮ ਤੀਨ ਤ੍ਰਿੰਸਤੀ ਅੰਸੂ ॥੩੩॥

## ੩੪. [ਚਬੀਣੀ ਤੇ ਪ੍ਰਸ਼ਾਦ। ਅਸ਼ੁੱਧ ਬਾਣੀ ਪੜ੍ਹਨ ਵਾਲੇ ਨੂੰ ਦੰਡ। ਸਿੱਖੀ]

੩੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੫

ਦੋਹਰਾ:

[†]ਇਕ ਦਿਨ ਬੀਚ ਦਿਵਾਨ ਕੇ, ਗੁਰੂ ਅਗਾਰੀ ਹੋਇ।

[†]ਇਥੋਂ ਸੌ ਸਾਖੀ ਦੀ ੧੧ਵੀਂ ਸਾਖੀ ਟੁਰਦੀ ਹੈ।

ਰਿਦੈ ਸ਼ਬਦ ਕੀ ਭਾਵਨਾ[1], ਬੋਲ੍ਯੋ ਸਿਖ ਅਸ ਕੋਇ ॥੧॥

[1]ਕੀਰਤਨ ਦੇ) ਸ਼ਬਦ ਦੀ ਭਾਵਨਾ ਵਾਲਾ।

ਚੌਪਈ:

'ਸਾਚੇ ਪਾਤਿਸ਼ਾਹੁ ਗੁਰ ਪੂਰੇ।
ਇਕ ਮੇਰੀ ਫਰਿਆਦ ਹਜ਼ੂਰੇ।
ਨਿਤ ਉਠਿ ਬਡੀ ਪ੍ਰਾਤਿ ਇਸ਼ਨਾਨੌਂ।
ਪਾਠ ਸੁਖਮਨੀ ਸਦਾ ਬਖਾਨੌਂ ॥੨॥
ਕਿਰਤਨ ਸਮੈਂ ਪ੍ਰਥਮ ਪਠਿ ਲੇਊਂ।
ਪੁਨਿ ਸੁਨਿਬੇ ਮਹਿਂ ਨਿਜ ਮਨ ਦੇਊਂ।
ਅਸ਼ਟਪਦੀ ਇਕ ਰਹਿ ਗਈ ਆਜ।
ਤਬਿ ਹੀ ਆਯੋ ਰਾਗ ਸਮਾਜ ॥੩॥
ਮੈਂ ਰਾਗੀਨਿ ਸੰਗ ਬਹੁ ਕਹ੍ਯੋ।
-ਪਾਠ ਕਰਨਿ ਥੋਰੋ ਅਬਿ ਰਹ੍ਯੋ।
ਭੋਗ ਸੁਖਮਨੀ ਲੇਵੌਂ ਪਾਇ।
ਪੀਛੇ ਕਿਰਤਨ ਕਰਹੁ ਬਨਾਇ- ॥੪॥
ਬਹੁ ਕਹਿ ਰਹ੍ਯੋ ਨ ਕੈਸੇ ਮਾਨ੍ਯੋਂ।
ਨਹੀਂ ਸੁਖਮਨੀ ਭੋਗ ਬਖਾਨ੍ਯੋਂ।
ਸਾਜ ਬਜਾਇ ਸੁ ਰਾਗ ਉਚਾਰਾ।
ਕਰ੍ਯੋ ਕੀਰਤਨ ਸਭਾ ਮਝਾਰਾ ॥੫॥
ਤਬਿ ਮੈਂ ਕਹ੍ਯੋ -ਤੁਮੈਂ ਤਨਖਾਹ।
ਲਗਵਾਵੌਂ ਕਹਿ ਸ੍ਰੀ ਗੁਰ ਪਾਹ-।
ਸਾਚੇ ਪਾਤਿਸ਼ਾਹੁ ਪ੍ਰਭੁ ਪੂਰੇ।
ਕਰੀਅਹਿ ਮੇਰੋ ਨਜਾਉਂ ਹਦੂਰੇ' ॥੬॥
ਸ੍ਰੀ ਮੁਖ ਤੇ ਮੁਸਕਾਇ ਬਖਾਨਾਂ।
'ਭਾਈ ਸਿੱਖਾ! ਸੁਨਹੁਂ ਸੁਜਾਨਾ।
ਨਹਿਂ ਜਾਨਹੁਂ ਰਾਗੀ ਤਨਖਾਹੀ।
ਗੁਰਬਾਨੀ ਮਹਿਂ ਗਾਵਨ ਜਾਂਹੀ[1] ॥੭॥

[1]ਗੁਰਬਾਣੀ ਵਿਚ (ਕੀਰਤਨ) ਗਾਉਣਾ ਹੈ ਜਿਨ੍ਹਾਂ ਨੇ।

ਹਰਿ ਜਸੁ ਸੁਨਿਤੇ ਬਾਤ ਚਲਾਵੈ।
ਵਹੁ ਤਨਖਾਹੀ ਵਡਾ ਕਹਾਵੈ†।
ਤੂੰ ਸੰਗਤਿ ਕੋ ਦੇਤਿ ਚਬੀਣੀ।
ਜਿਸ ਤੇ ਤ੍ਰਿਪਤਿ ਹੋਤ ਹੈ ਝੀਣੀ[1] ॥੮॥
ਰਾਗੀ ਆਨਿ ਪ੍ਰਸਾਦਿ ਛਕਾਯੋ।
ਬਡ ਭਾਗਨ ਕੋ ਬਹੁ ਤ੍ਰਿਪਤਾਯੋ।
ਇਨ ਪਰ ਗੁਰ ਕੀ ਖੁਸ਼ੀ ਉਦਾਰਾ।
ਕਲਜੁਗ ਕੀਰਤਨ ਨਾਮ ਅਧਾਰਾ ॥੯॥
ਗੁਰੂ ਭਾਵਨੀ ਧਰਿ ਕੈ ਜੋਊ।
ਸ਼ਬਦ ਕੀਰਤਨ ਕਰਿਹੈ ਕੋਊ।
ਗੁਰੂ ਸੰਗ ਬਨਿ ਆਵਹਿ ਤਾਂਹੀ।
ਪ੍ਰਾਪਤਿ ਹੋਵੈ ਸੁਖ ਭਵ ਮਾਂਹੀ ॥੧੦॥
ਤਜਿ ਬਿਕਾਰ ਕੋ ਗਾਵਹਿ ਨਾਦ[1]।
ਬੰਧਨ ਤੂਟਹਿਂ ਗੁਰੂ ਪ੍ਰਸਾਦਿ।
ਸੁਨਹਿ ਪ੍ਰੇਮ ਧਰਿ ਫੇਰ ਨ ਫੇਰਾ[1]।
ਪਾਇ ਅਚਲ ਪਦ ਬਹੁ ਸੁਖਕੇਰਾ ॥੧੧॥
ਸ਼ਬਦ ਅਰਥ ਕੋ ਨਿਰਨੈ ਕਰੈ।
ਗੁਰ ਕੋ ਕਹਿਬੋ ਸਾਚ ਉਚਰੈ[1]।
ਸੋ ਸੰਗਤਿ ਕੋ ਦੈ ਪਕਵਾਨ।
ਮਧੁਰ ਸਨਿਗਧੈ[1] ਸ੍ਵਾਦ ਮਹਾਨ ॥੧੨॥
ਬਕਤਾ ਸ਼੍ਰੋਤਾ ਸ਼ੁਭ ਗਤਿ ਪਾਵੇਂ।
ਅੰਤ ਬਿਖੈ ਗੁਰ ਰੂਪ ਸਮਾਵੇਂ।
ਇਮ ਅਧਿਕਾਰ ਸ਼ਬਦ ਕੋ ਜਾਨਿ।
ਫਲ ਪਰ ਰਾਖਹੁ ਦ੍ਰਿਸ਼ਟਿ[1] ਸੁਜਾਨ ॥੧੩॥

ਦੋਹਰਾ:
ਸੰਗਤਿ ਸਭਿ ਨਿਸ਼ਚੈ ਤਰੈ[1], ਗੁਰ ਕੀ ਸ਼ਰਣੀ ਆਇ।
ਇਹਾਂ ਭੁਗਤ ਆਗੇ ਮੁਕਤਿ, ਮਾਰਗ ਬਦ

†ਇਹ ਦੋ ਤੁਕਾਂ ਰਹਤਨਾਮਾ ਭਾਈ ਨੰਦਲਾਲ ਜੀ ਵਿਚ ਬੀ ਹਨ।
[1]ਥੋੜੀ ਜਿਹੀ ਤ੍ਰਿਪਤੀ ਹੁੰਦੀ ਹੈ।
[1]ਭਾਵ ਰਾਗ ਵਿਚ ਸ਼ਬਦ ਦਾ ਗਾਇਨ ਕਰਨਾ।
[1]ਫੇਰ ਫੇਰਾ ਨਹੀਂ ਹੁੰਦਾ ਉਸ ਦਾ (ਜੋ) ਸੁਣੇ।
[1]ਭਾਵ ਗੁਰਬਾਣੀ ਦੇ ਅਰਥ ਦਸਣੇ ਵਾਲਾ।
[1]ਮਿੱਠਾ ਤੇ ਥਿੰਧਾ।
[1]ਨਿਗਾਹ ਫਲ ਤੇ ਰਖੋ।
[1]ਤਰ ਜਾਂਦੀ ਹੈ।

ਬਤਾਇ' ॥੧੪॥
ਚੌਪਈ:
ਦਯਾ ਸਿੰਧੁ ਇਮ ਕਹਿ ਭੇ ਮੌਨ।
ਸਿੱਖਨ ਸੁਨਯੋ ਮਹਾਤਮ ਸ਼੍ਰੌਨ।
ਭਏ ਅਨੰਦ ਦੇਖਿ ਮੁਖ ਬਿੰਦ।
ਬੰਦਨ ਕਰਹਿਂ ਚਰਨ ਅਰਬਿੰਦ ॥੧੫॥
†ਏਕ ਦਿਵਸ ਸੁਭ ਸੁਰਪਤ[1] ਜੈਸੇ।
ਸਹਿਜ ਸੁਭਾਇ ਸਤਿਗੁਰੂ ਬੈਸੇ।
ਪਾਠ ਕਰਹਿ ਸਿਖ ਓਅੰਕਾਰਾ।
ਬਿੱਪ੍ਰੈ ਅਰਥ ਅਜਾਨ ਉਚਾਰਾ[1] ॥੧੬॥
ਸੁਨਿ ਸੁਜਾਨ ਗੁਰਬਾਕ ਅਲਾਇ।
'ਇਸ ਕੇ ਹਤਹੁ ਲਸ਼ਟਕਾ ਜਾਇ।
ਦ੍ਰਿੜ੍ਹ ਗਹਿ ਕਰਿ ਤਾੜਹੁ ਲੇ ਜਾਵਹੁ।
ਹਮ ਤੇ ਦੂਰ ਜਾਇ ਬੈਠਾਵਹੁ' ॥੧੭॥
ਤਬਿ ਸਿੱਖ ਧਾਇ ਲਸ਼ਟਕਾ ਹਤਿ ਕਰਿ।
ਤਰਜਤਿ ਦੂਰ ਬਿਠਾਯੋ ਦ੍ਰਿੜ ਧਰਿ[1]।
ਸੰਗਤਿ ਇਮ ਬਿਲੋਕਿ ਬਿਸਮਾਈ।
-ਕਹਾਂ ਕਰੀ ਗੁਰ ਲਖੀ ਨ ਜਾਈ- ॥੧੮॥
ਮਿਲਿ ਸਿੱਖਨਿ ਅਰਦਾਸ ਬਖਾਨੀ।
'ਸਾਚੇ ਪਾਤਿਸ਼ਾਹੁ ਗੁਨ ਖਾਨੀ।
ਇਹ ਸਿਖ ਰਾਵਰ ਕਯੋਂ ਮਰਵਾਯੋ?
ਬਾਨੀ ਪਠਨਿ ਬਿਖੈ ਮਨ ਲਾਯੋ ॥੧੯॥
ਕਹਯੋ ਅਹੈ ਜਗ ਗੁਰ ਗੁਨ ਖਾਨੀ[1]।
-ਇਕ ਤੁਕ ਭੀ ਜੁ ਪਢਹਿ ਗੁਰ ਬਾਨੀ।
ਜਗ ਤੇ ਤਿਸ ਕੋ ਹੋਇ ਉਧਾਰ-।
ਇਹ ਸਿਖ ਪਢਤੋ ਓਅੰਕਾਰ ॥੨੦॥
ਤਿਸ ਪਰ ਮਾਰ ਲਾਠੀਅਨਿ† ਖਾਈ।
ਤੌ ਉਧਾਰ ਹੁਇ ਕਿਮ ਬਨਿ ਆਈ।'
ਸ੍ਰੀ ਮੁਖ ਤੇ ਮੁਸਕਾਇ ਬਖਾਨੀ।

[1]ਇੰਦ੍ਰ। †ਸੌ ਸਾਖੀ ਦੀ ਇਹ ਬਾਰ੍ਹਵੀਂ ਸਾਖੀ ਹੈ।

[1]ਭਾਵ ਉਹ ਅਜਾਨ ਪਾਠ ਐਉਂ ਉਚਾਰਦਾ ਸੀ ਜਿਸ ਦਾ ਅਰਥ ਉਲਟਾ ਹੋ ਜਾਂਦਾ ਸੀ।

[1]ਪੱਕੀ ਤਰ੍ਹਾਂ ਫੜਕੇ।

[1]ਜਗਤ ਗੁਰੂ ਗੁਣਾਂ ਦੀ ਖਾਨ ਜੀ ਦਾ ਆਖਿਆ ਹੋਇਆ ਹੈ:-।

†ਸੌ ਸਾਖੀ ਵਿਚ ਲਾਠੀ ਲਿਖਿਆ ਹੈ, ਲਾਠੀਆਂ ਨਹੀਂ ਲਿਖਿਆ।

'ਅਰਥ ਖੋਜ ਇਨ ਪਠੀ ਨ ਬਾਨੀ
॥੨੧॥
ਆਨੋ ਅਬੈ ਹਜ਼ੂਰ ਹਕਾਰੋ।
ਸੁਨਹੁ ਸਰਬ ਤੁਮ ਜਥਾ ਉਚਾਰੋ।'
ਸੁਨਿ ਕਰਿ ਲਜਾਇ ਬਿਠਾਇਵ ਤੀਰ।
'ਸਿੱਖਾ! ਪਢੀਐ' ਕਹਜੋ ਗਹੀਰ[1]
॥੨੨॥
ਤਬਿ ਸਿਖ ਨੇ ਤੁਕ ਤਿਵੈ ਉਚਾਰੀ।
ਬਿੱਪ੍ਰੈ ਅਰਥ ਸੁ ਜਾਸ ਮਝਾਰੀ।
ਸੁਨਿ ਸ਼੍ਰੀ ਮੁਖ ਤੇ ਤਾਂਹਿ ਬਖਾਨੀ।
'ਇਮ ਤੁਕ ਪਢਹੁ ਅਰਥ ਇਹੁ ਜਾਨੀ
॥੨੩॥

[1]ਭਾਵ ਸ਼੍ਰੀ ਗੁਰੂ ਜੀ ਨੇ।

ਸ੍ਰੀ ਮੁਖਵਾਕ:
ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ ॥੩॥

ਅਰਥ:-
ਚੌਪਈ:
ਕਰਤੇ ਕੀ ਦੀਰਘ ਵਡਿਆਈ।
ਕਰਤਾ ਹੀ ਜਾਣੈ ਤਿਸ ਤਾਂਈ।
ਜੇ ਗੁਰ ਸੂਰਾ ਹੋਇ ਸੁਚੇਤ।
ਭੀ ਸੋ ਜਾਨਤਿ ਹੈ ਸਭਿ ਹੇਤੁ ॥੨੪॥
ਅਪਰ ਜੀਅ ਸੰਸਾਰੀ ਜੇਤੇ।
ਸੁਨਿ ਸੁਨਿ ਜਾਨਤਿ ਹੈਂ ਸਭਿ ਤੇਤੇ।
ਜੇ ਸਤਿਗੁਰ ਨਹਿੰ ਲਖਹਿ ਵਡਾਈ।
ਤੌ ਅੰਧੇਰ ਪਰਤਿ ਸਮੁਦਾਈ ॥੨੫॥
ਇਸ ਸਿਖ ਲਗ ਕਕਾਰ ਕੀ ਏਕ[1]†।

[1]ਕੱਕੇ ਦੀ ਇਕ ਲਗ। †ਉਹ ਸਿਖ 'ਕੈ ਜਾਣੇ' ਨੂੰ 'ਕੇ ਜਾਣੇ' ਪੜ੍ਹਦਾ ਸੀ। 'ਕੈ' ਦਾ ਅਰਥ ਹੈ ਅਥਵਾ ਤੇ 'ਕੇ' ਦਾ ਅਰਥ ਹੈ 'ਕੀਹ' ਜਿਸ ਦਾ ਭਾਵ ਬਣ ਜਾਂਦਾ ਹੈ 'ਨਹੀਂ'।

ਪਠਨਿ ਕਰੀ ਬਿਨ ਸੁਮਤਿ ਬਿਬੇਕ।
ਬਿੱਪ੍ਰੈ ਅਰਥ ਪਠਜੋ ਪਹਿਚਾਨੈ।
ਕਰਤੇ ਕੀ ਮਿਤਿ ਕਰਤਾ ਜਾਨੈ ॥੨੬॥
ਗੁਰ ਸੂਰਾ ਕਸਾ ਜਾਨੈ ਕੋਇ†।

†ਉਹ ਸਿਖ 'ਕੈ ਜਾਣੇ' ਨੂੰ 'ਕੇ ਜਾਣੇ' ਪੜ੍ਹਦਾ ਸੀ। 'ਕੈ' ਦਾ ਅਰਥ ਹੈ ਅਥਵਾ ਤੇ 'ਕੇ' ਦਾ ਅਰਥ ਹੈ 'ਕੀਹ' ਜਿਸ ਦਾ ਭਾਵ ਬਣ ਜਾਂਦਾ ਹੈ 'ਨਹੀਂ'।

ਇਮ ਅਨਰਥ ਪਢਿ ਕੀਨੋ ਸੋਇ।
ਤੌ ਗੁਰ ਸ਼ਰਨੀ ਸਿਖ ਕਯੋਂ ਜਾਇ।
ਕਰਤੇ ਕੀ ਮਿਤ ਲਖਿ ਨ ਸਕਾਇ[1] ॥੨੭॥

[1]ਜੇ ਗੁਰੂ) ਜਾਣ ਨਹੀਂ ਸਕਦਾ।

ਸਿੱਖਹੁ ਸੁਨਹੁ ਸੀਖ ਇਹੁ ਮੇਰੀ।
ਬਾਨੀ ਪਢਹੁ ਸ਼ੁੱਧ ਗੁਰ ਕੇਰੀ।
ਪਢੈ ਮਹਾਤਮ ਲਹੈ ਬਿਸਾਲ।
ਹਲਤਿ ਪਲਤਿ ਮਹਿਂ ਹੋਇ ਨਿਹਾਲ ॥੨੮॥
ਜੇ ਕੁਸ਼ੁੱਧ ਹੁਇ, ਪਢੀਐ ਸ਼ੁਧ ਕਰਿ।
ਬਿਗਰੀ ਵਸਤੁ ਸੁਧਾਰਹਿ ਜਿਮ ਘਰ[1]†।

[1]ਜਿਵੇਂ ਘਰ ਦੀ ਵਿਗੜੀ ਹੋਈ ਵਸਤੂ ਸੁਧਾਰੀ ਦੀ ਹੈ।

†ਸਾਖੀ ਦਾ ਮਤਲਬ ਬਾਣੀ ਸ਼ੁੱਧ ਪੜ੍ਹਨ ਦਾ ਹੈ। ਸਿੱਖ ਨੂੰ ਲਾਠੀ ਪਈ ਕਿ ਗੁੱਸੇ ਹੋਏ ਕਿ ਸਮਝਾ ਦਿਤਾ, ਭਾਵ ਪਿਤਾ ਸਮਾਨ ਝਿੜਕ ਤੋਂ ਹੈ, ਜੋ ਸਿੱਖ ਦੇ ਭਲੇ ਲਈ ਸੀ ਕਿ ਬਾਣੀ ਸ਼ੁਧ ਜੇ ਕੰਠ ਨਾ ਹੋਵੇ ਤਾਂ ਸੁਧਾਰ ਲਵੇ। ਫਿਰ ਬੀ ਉਕਾਈ ਹੋ ਹੀ ਜਾਂਦੀ ਹੈ ਇਸ ਲਈ ਪਾਠ ਕਰਕੇ ਅਰਦਾਸੇ ਵਿਚ ਬਿਨੈ ਕਰੀਦੀ ਹੈ 'ਤੁਕ ਅੱਖਰ ਲਗ ਮਾਤ੍ਰ ਵਧ ਘਟ ਪੜ੍ਹੀ ਮਾਫ' ਤੇ ਬ੍ਰਿੱਧਾਂ ਦੇ ਮੁਖੋਂ ਬਾਣੀ ਪਾਠ ਦੇ ਅੰਤ ਵਿਚ ਇਉਂ ਬੀ ਬੋਲਾ ਸੁਣਿਆਂ ਹੈ 'ਗੁਰੂ ਕਾ ਬੋਲਣਾ ਸਚੇ ਦਰਬਾਰ। ਭੁਲਿਆਂ ਚੁਕਿਆਂ ਨੂੰ ਗੁਰ ਬਖਸ਼ਣਹਾਰ। '

ਤਿਮ ਗੁਰ ਸ਼ਬਦ ਸੁਧਾਰਹਿ ਜੇ ਨਹਿਂ।
ਨਹੀਂ ਭਾਵਨਾ ਸੇ ਨਰ ਮਹਿ ਮਹਿਂ[1] ॥੨੯॥

[1]ਪ੍ਰਿਥਵੀ ਵਿਚ ਜੋ ਪੁਰਸ਼ ਭਾਵਨਾ (ਸ਼ਰਧਾ) ਵਾਲੇ ਨਹੀਂ।

ਭਾਵਨਾ ਬਿਹੀਨ ਜਕ ਜਾਰੇ[1] ਹੀ ਮਰਤ ਹੈ†।'

[1]ਹਠ ਦੀ ਅਗਨੀ ਦੇ ਸਾੜੇ ਹੀ। [ਜਕ = ਹਠ। (ਅ) ਹਾਰ। (ੲ) ਅੜਕ ਅੜਕ ਕੇ। ਅ:, ਜ਼ਕਾ = ਬਲਣਾ, ਸਰਜ]। †ਇਹ ਤੁਕ ਜਿਵੇਂ ਸੌ ਸਾਖੀ ਵਿਚ ਹੈ ਤਿਵੇਂ ਕਵੀ ਜੀ ਨੇ ਦਿਤੀ ਹੈ। ਸ਼ੁਧ ਪਾਠ ਐਉਂ ਹੈ:-ਗਿਆਨ ਕੇ ਬਿਹੀਨ ਜਕ ਜਾਰੇ ਹੀ ਮਰਤ ਹੈਂ। [ਅਕਾਲ ਉਸਤਤਿ ੮੯।

ਤੁਕ ਅਕਾਲ ਉਸਤਤਿ ਕੀ ਗਾਈ।
'ਪੰਚ ਬਿਧਿਨਿ ਸਿੱਖੀ ਸੁਨਿ ਭਾਈ!
ਧੰਧੇ ਕੀ ਇਕ, ਦੇਖਾ ਦੇਖੀ।
ਹਿਰਸੀ ਤ੍ਰੈ, ਸਿਦਕੀ ਅਵਰੇਖੀ[1] ॥੩੦॥

[1]ਚੌਥੀ ਸਿੱਖੀ) ਸਿਦਕ ਦੀ ਲਿਖੀ ਹੈ ਯਾ ਦੇਖੀ ਦੀ ਹੈ।

ਪੰਚਮ ਅਹੈ ਭਾਵ ਕੀ ਭਲੇ।
ਪ੍ਰਥਮਾ ਇਮ ਜਿਮ ਭਾਈ ਚਲੇ[1]।

[1]ਜਿਵੇਂ (ਭਾਈ) ਸੰਬੰਧੀ ਚਲਦੇ ਹਨ।

ਸਭਿ ਸਗੁਰੇ ਮੁਝ ਨਿਗੁਰਾ ਕਹੈਂ[1]।

[1]ਸਾਰੇ ਗੁਰ ਵਾਲੇ ਹਨ, ਮੈਨੂੰ ਨਿਗੁਰਾ ਕਹਿਣਗੇ।

ਲੇ ਸਿੱਖੀ, ਧੰਧੇ ਕੀ ਅਹੈ[1] ॥੩੧॥

[1]ਇਹ ਧੰਧੇ ਦੀ ਸਿੱਖੀ ਹੈ।

[1]ਕੋ ਇਕ ਸਿੱਖ ਬਨਯੋਂ ਕਿਹ ਦੇਖਾ[2]।

[1]ਦੂਜੀ ਸਿੱਖੀ ਚਲੀ। [2]ਕਿਸੇ ਨੇ ਡਿੱਠਾ ਕਿ ਕੋਈ ਇਕ ਸਿਖ ਹੋਇਆ ਹੈ।

ਸਦਨ ਪਦਾਰਥ ਭਲੇ ਬਿਸੇਖਾ।
ਸੁਤ, ਥਿਤ[1], ਪਤਿ ਦੁਧ, ਆਦਰ[2] ਆਦਿ।
ਸਰਬ ਪ੍ਰਕਾਰ ਹੇਰਿ ਅਹਿਲਾਦ ॥੩੨॥
ਲੋਭ ਪਦਾਰਥ ਕੋ ਮਨ ਭਯੋ।
ਗੁਰੁ ਕੋ ਸਿੱਖ ਹੋਇ ਸੋ ਗਯੋ।
ਇਹ ਸਿੱਖੀ ਹੈ ਦੇਖਾ ਦੇਖੀ।
ਰਹੀ ਪਦਾਰਥ ਚਾਹਿ ਵਿਸ਼ੇਖ਼ੀ ॥੩੩॥
ਸਤਿਗੁਰ ਸ਼ਬਦ ਨ ਪਰਚਾ ਪਾਯੋ।
ਗੁਰ ਸਰੂਪ ਨਹਿਂ ਰਿਦੈ ਬਸਾਯੋ।
ਤੀਜੀ ਹਿਰਸੀ ਸਿੱਖੀ ਜਾਨੋ।
ਬਹੁਤ ਜੁ ਕਰਹਿਂ ਕਰਨਿ ਸੋ ਠਾਨੋ[1] ॥੩੪॥
ਸੋਝੀ ਕੁਛ ਨ ਆਪ ਕੋ ਆਈ।
ਨਹੀਂ ਸੀਖ ਲੇ ਗੁਰਮਤਿ ਪਾਈ।
ਨਹਿਂ ਸੰਗਤ ਮਹਿਂ ਬੈਠ੍ਯੋ ਜਾਇ।
ਗੁਰ ਪਾਹੁਲ ਕੋ ਭੇਦ ਨ ਪਾਇ ॥੩੫॥
ਚਤੁਰਥ ਸਿੱਖੀ ਸਿਦਕੀ ਹੋਈ।
ਗੁਰ ਬਿਨ ਅਪਰ ਨ ਮਾਨਹਿ ਕੋਈ।
ਜੀਵਣ ਮਰਣ ਬਿਖੈ ਗੁਰ ਸ਼ਰਣੀ।
ਤਜਹਿ ਨ ਜਿਮ ਪ੍ਰਵਾਹਿ ਮੈਂ ਤਰਣੀ[1] ॥੩੬॥
ਸਿਰ ਜਾਣੇ ਲਗਿ ਸਦਾ ਨਿਬਾਹੈ।
ਤਨ ਮਿੱਥਿਆ ਲਖਿ ਕਰਿ ਜਗ ਮਾਂਹੈ।
ਸਿੱਖੀ ਸਚੁ ਪ੍ਰਾਪਤਿ ਕੀ ਕਰਤਾ।
ਇਮ ਪ੍ਰਾਨਨਿ ਬਿਨਸਨ ਲਗਿ ਧਰਤਾ ॥੩੭॥
ਬਿਘਨ ਅਨੇਕ ਕਸ਼ਟ ਸਹਿ ਸਾਰੇ।
ਗਾਢੋ ਸਿਦਕ ਨਹੀਂ ਨਿਰਵਾਰੇ।
ਪਲ ਮਹਿਂ ਸਿਰ ਦੇ, ਸਿਦਕ ਨ ਖੋਵੈ।
ਸੋ ਸਿਖ ਮੇਰੋ ਪੂਰਨ ਹੋਵੈ ॥੩੮॥
ਪੰਚਮ ਸਿੱਖੀ ਭਾਵ ਉਪਾਈ।

[1]ਦੌਲਤ। [2]ਇੱਜ਼ਤ।

[1]ਜੋ ਬਹੁਤੇ ਕਰਦੇ ਹੋਣ ਉਸੇ ਨੂੰ ਕਰਨ ਲੱਗ ਜਾਣਾ।

[1]ਜਿਵੇਂ ਪ੍ਰਵਾਹ ਵਿੱਚ (ਜਾ ਰਹੀ) ਬੇੜੀ (ਦੇ ਸ੍ਵਾਰ ਬੇੜੀ ਨੂੰ) ਨਹੀਂ ਛੱਡਦੇ।

ਲਖਿ ਗੁਰ ਮਹਿੰਮਾ ਪਰਿ ਸ਼ਰਣਾਈ।
ਨਿਸ ਦਿਨ ਗੁਰ ਮੂਰਤਿ ਉਰ ਧਾਰੀ।
ਕਰਹਿ ਭਾਵ ਸਭਿ ਸਿੱਖ ਮਝਾਰੀ'
॥੩੯॥
ਪੰਚ ਪ੍ਰਕਾਰ ਸਿੱਖਿ ਇਮ ਕਹੇ।
ਜਥਾ ਕਰਮ ਫਲ ਦੀਰਘ ਲਹੇ।
'ਹਲਤਿ ਪਲਤਿ ਮਹਿਂ ਬਨੌਂ ਸਹਾਈ।
ਜਮੁ ਸੰਕਟ ਤੇ ਲੇਹੁਂ ਛੁਟਾਈ' ॥੪੦॥

ਦੋਹਰਾ:
ਸਤਿਗੁਰ ਪੂਰਨ ਜਿਨਹੁਂ ਕੇ, ਪੂਰੀ ਤਿਨ ਕੀ ਆਸ।
ਨਾਨਕ ਜਪੀਐ ਨਾਮ[1] ਨਿਤ, ਸਿਮਰਹੁ ਸਾਸਿ ਗਿਰਾਸ[†] ॥੪੧॥

[1]ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਮ ਨੂੰ। [†]ਇਹ ਦੋਹਾ ਗੁਰਬਾਣੀ ਵਿਚ ਨਹੀਂ ਹੈ। ਸੌ ਸਾਖੀ ਵਿਚ ਇਹ ਦੋਹਾ ਲਿਖਿਆ ਹੈ।

ਚੌਪਈ:
ਬਨੀਅਹਿ ਸੱਤਿਨਾਮ ਅਨੁਰਾਗੀ।
ਕਾਮ ਕ੍ਰੋਧ ਮਦ ਮਾਨਹਿਂ[1] ਤਜਾਗੀ।

[1]ਅਹੰਕਾਰ ਨੂੰ।

ਰਾਖਿ ਸਥਿਰ ਸਤਿਗੁਰੂ ਭਰੋਸਾ।
ਧਰਿ ਸੰਤੋਖ ਸਿੰਘ ਸ਼ਾਂਤਿ ਸੰਤੋਸ਼ਾ[1]
॥੪੨॥

[1]ਸ਼ਾਂਤੀ ਸੰਤੋਖ ਧਾਰਨ ਕਰ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁੱਤੇ 'ਸਿੱਖਨ' ਪ੍ਰਸੰਗ ਬਰਨਨੰ ਨਾਮ ਚਤੁਰ ਤ੍ਰਿੰਸਤੀ ਅੰਸੂ ॥੩੪॥

## ੩੫. [ਪਾਹੁਲ ਭੇਦ। ਦੇਵੀ। ਦੁਸ਼ਟ ਦਮਨ]

੩੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੬

ਦੋਹਰਾ:

†ਸਿੱਖੀ ਪੰਚ ਪ੍ਰਕਾਰ ਕੀ, ਸੁਨਿ ਪਾਹੁਲ ਬਖਸ਼ੀਸ਼[1]।

[1]ਪਾਹੁਲ ਦੀ ਬਖਸ਼ਸ਼ ਹੋਈ (ਦੇਖਕੇ)। †ਇਹ ਸਾਖੀ ਸੌ ਸਾਖੀ ਦੀ ੧੩ਵੀਂ ਸਾਖੀ ਹੈ।

ਸਿਖ ਸਿਦਕੀ ਕਰਿ ਜੋਰਿ ਕੈ, ਧਰਿ ਪਗ ਪੰਕਜ ਸੀਸ ॥੧॥

ਚੌਪਈ:

ਬੂਝਤਿ ਭਏ ਸਰਬ ਕਰਿ ਪੰਗਤ।
'ਗੁਰ ਪਤਿਸ਼ਾਹੁ ਆਪ ਕੀ ਸੰਗਤਿ।
ਅਭਿਲਾਖਤਿ ਸਗਰੇ ਮਨ ਜਾਨਨਿ।
ਸ਼੍ਰਵਨ ਕਰਨਿ ਕੋ ਤੁਮਰੇ ਆਨਨਿ[1] ॥੨॥

[1]ਆਪਦੇ ਮੁਖੋਂ।

ਪਾਹੁਲ ਕੇ ਗੁਣ ਭੇਦ ਬਖਾਨੋ[1]।
ਜਿਮ ਰਾਵਰ ਨੇ ਕੀਨ ਮਹਾਨੋ।'
ਭਾਵ ਸਹਿਤ ਕਲਗ਼ੀਧਰ ਸੁਨਜੋ।
ਕਰਿ ਬੱਖਜਾਤ ਭੇਦ ਸਭਿ ਭਨਜੋ ॥੩॥

[1]ਗੁਣ ਤੇ ਵੇਰਵੇ ਦੱਸੋ।

'ਮੰਤ੍ਰ ਸੁ ਜੰਤ੍ਰ ਤੰਤ੍ਰ ਇਹੁ ਤੀਨ।
ਕਾਰਜ ਕੇ ਸਿਧ ਕਰਤਾ ਚੀਨ।
ਸੱਤਿਨਾਮ ਮੰਤ੍ਰਨਿ ਸਿਰਮੌਰ।
ਜਿਸ ਕੇ ਸਮ ਜਗ ਮਹਿਂ ਨਹਿਂ ਔਰ ॥੪॥

ਵਾਹਿਗੁਰੂ ਇਹੁ ਮੰਤ੍ਰ† ਮਹਾਨਾ।
ਚਤੁਰ ਵਰਨ ਕੋ ਜੋੜਨਿ ਠਾਨਾ।
ਲੋਹ ਸ਼ਸਤ੍ਰ ਅਰੁ ਜਲੁ ਮਿਸ਼ਟਾਨਾ।
ਇਹੀ ਤੰਤ੍ਰ ਕਰਤਾ ਸਵਧਾਨਾ[1] ॥੫॥

†ਪਾ:-ਜੰਤ੍ਰ।
[1]ਲੋਹੇ ਦਾ ਸ਼ਸਤ੍ਰ (ਫੇਰ ਕੇ) ਜਲ ਤੇ ਮਿੱਠੇ (ਵਿੱਚ ਫੇਰਨਾਂ) ਇਹੀ ਤੰਤ੍ਰ ਸਾਵਧਾਨ ਕਰਨ ਵਾਲਾ।

ਦਈ ਵਸਤੁ ਇਹੁ ਦੇਵਨਿ[1] ਲਜਾਇ।
ਤਿਨ ਕੇ ਨਾਮ ਸੁਨਹੁ ਚਿਤ ਲਾਇ।
ਬਰੁਨ ਆਪਣੇ ਕਰ ਜਲ ਆਨਾ।
ਇੰਦ੍ਰ ਮਹਾਂ ਬਲਿ ਲਿਯ ਮਿਸ਼ਟਾਨਾ ॥੬॥

[1]ਦੇਵਤਿਆਂ ਨੇ।

ਲੋਹਾ ਦੀਨਿ ਦੀਨਿ ਜਮਰਾਜ।
ਮਿਲੇ ਦੇਵ ਪਾਹੁਲ ਕੇ ਕਾਜ।

ਜਲ ਤੇ ਸ਼ਾਂਤਿ ਅਵਧਿ ਸਿਖ ਪਾਹਿਂ[1]। [1]ਜਲ (ਇਸ ਕਰਕੇ ਹੈ) ਕਿ ਸਿਖ ਸ਼ਾਂਤੀ ਦੀ ਅਵਧੀ ਭਾਵ ਬਹੁਤ ਸ਼ਾਂਤੀ ਪਾਵਨ। (ਅ) ਅਵੱਸ਼ ਹੀ ਸ਼ਾਂਤੀ ਨੂੰ ਚਾਹੇਗਾ।

ਮਿਸ਼ਟਾਨਹਿਂ ਤੇ ਭੋਗ ਨ ਚਾਹਿ[1] ॥੭॥ [1]ਭੋਗਾਂ ਨੂੰ ਨਾ ਚਾਹੁਣ।

ਹੋਹਿ ਸ਼ਸਤ੍ਰ ਤੇ ਤੇਜ ਕਰਾਲਾ।
ਬਨਹਿਂ ਜੁੱਧ ਮਹਿਂ ਜੋਧ ਬਿਸਾਲਾ।
ਪੂਰਬ ਪਾਹੁਲ ਚਰਨਨਿ ਕੇਰੀ।
ਹੁਇ ਸੇਵਾ ਕੀ ਪ੍ਰੀਤਿ ਬਡੇਰੀ ॥੮॥
ਅਬਿ ਗੁਰ ਇੱਛਾ ਰਣ ਰਿਪੁ ਖਾਪ।
ਖੰਡਾ ਧਾਰਿ ਸੁ ਪਾਹੁਲ ਛਾਪ[1]। [1]ਖੰਡੇ ਦੀ ਧਾਰ ਵਾਲੀ ਪਾਹਲੁ ਦੀ ਮੁਹਰ ਲਾ ਦਿੱਤੀ ਹੈ।

ਸ੍ਰੀ ਦੇਵੀ ਕੋ ਧਰਿਬੋ ਧਯਾਨ।
ਸ੍ਵੈਯੇ ਦਸੋਂ[1] ਪ੍ਰੇਮ ਨਿਰਬਾਨ ॥੯॥ [1]ਭਾਵ, ਅੰਮ੍ਰਿਤ ਦੇ ਸ੍ਵੈਯੇ।

ਪਠਿ ਅਨੰਦ ਜੀ ਸ਼ਾਂਤਿ ਸੁਚੇਤ।
ਜਪੁਜੀ ਪੜ੍ਹਹੁ ਸੁ ਮੁਕਤੀ ਹੇਤੁ।
ਹੁਇਂ ਪਾਹੁਲ ਤੇ ਚਾਰ ਪਦਾਰਥ।
ਨਰ ਤਨ ਸਿਖ ਕੋ ਬਨਹਿਂ ਸਕਾਰਥ[†] ॥੧੦॥

[†]ਅੰਮ੍ਰਿਤ ਦੇ ਗੁਣ ਤੇ ਵਡਿਆਈ ਬ੍ਰਾਹਮਣੀ ਮਤ ਦੇ ਰੰਗ ਵਿਚ ਦਿਖਾਈ ਗਈ ਹੈ। ਕਵਿ ਜੀ ਨੇ ਇਹ ਸੌ ਸਾਖੀ ਦੀ ਤੇਰਵੀਂ ਸਾਖੀ ਤੋਂ ਲਿਆ ਹੈ। ਸੌ ਸਾਖੀ ਵਿਚ ਐਸੇ ਆਖੇਪ ਕਿਸੇ ਬ੍ਰਾਹਮਣ ਸਿੰਘ ਜੀ ਦੇ ਕੀਤੇ ਹੋਏ ਜਾਪਦੇ ਹਨ, ਜੋ ਸਿੰਘ ਪੁਣੇ ਦੀ ਵਡਿਆਈ ਤਾਂ ਉੱਚੀ ਰਖਦੇ ਹਨ ਪਰ ਗਲ ਪੌਰਾਣਕ ਰੰਗਾਂ ਵਿੱਚ ਲੈ ਜਾਂਦੇ ਹਨ।

ਬਡਭਾਗੀ ਕੋ ਪ੍ਰਾਪਤੀ ਹੋਇ।
ਲੇ ਕਰਿ ਫਿਰਹਿ, ਨ ਅਘ ਸਮ ਕੋਇ[1]। [1]ਜੋ (ਅੰਮ੍ਰਿਤ) ਲੈਕੇ ਫਿਰ ਜਾਵੇ ਉਸ ਸਮ ਕੋਈ ਪਾਪੀ ਨਹੀਂ।

ਗੁਜਰੀ ਮਾਤਿ ਪੁਛੇ ਇਕ ਬਾਰੀ[1]। [1]ਮਾਤਾ ਗੁਜਰੀ ਨੇ (ਇਹ ਪਿੱਛੇ ਕਹੀ ਵਾਰਤਾ) ਇਕ ਵੇਰ ਪੁੱਛੀ ਸੀ।

ਤਬਿ ਹਮ ਨੇ ਬਿਧਿ ਸਕਲ ਉਚਾਰੀ' ॥੧੧॥
ਸੁਨਿ ਸਿੱਖਨਿ ਕਰ ਜੋਰਿ ਬਖਾਨੀ।
'ਅਪਰ ਭੇਦ ਭਨੀਐ ਗੁਨਖਾਨੀ!
ਪਾਹੁਲ[†] ਬਿਖੈ ਸ਼ਕਤਿ ਹੈ ਗੁਰ ਕੀ? [†]ਪਾਹੁਲ ਪਦ ਏਥੇ ਅੰਮ੍ਰਿਤ ਵਾਸਤੇ ਵਰਤਿਆ ਜਾ ਰਿਹਾ ਹੈ। ਇਸ ਕਰਕੇ ਹੁਣ ਤਕ ਆਮ ਵਰਤਾਰੇ ਵਿਚ ਇਹੋ ਪਦ ਅੰਮ੍ਰਿਤ ਵਾਸਤੇ ਬੋਲ ਲੈਂਦੇ ਹਨ।

ਕੈ ਜਗ ਮਾਤਿ ਚੰਡਕਾ ਧੁਰ ਕੀ?' ॥੧੨॥

ਸੁਨਿ ਸ੍ਰੀ ਮੁਖ ਤੇ ਸਤਿਗੁਰ ਭਨੈਂ।
'ਕਰਨ ਪ੍ਰਸ਼ਾਦਿ ਖੁਸ਼ੀ ਹੀ ਬਨੈ[1]।

[1]ਐਸੀ) ਕ੍ਰਿਪਾ ਕਰਨ ਵਿਚ ਖੁਸ਼ੀ ਹੀ ਚੰਗੀ ਹੈ, ਭਾਵ ਨਾ ਕਹਿਣੀ ਚੰਗੀ ਹੈ। ਜਿਵੇਂ 'ਸੁਖ' ਦਾ ਅਰਥ 'ਨਾਂਹ' ਹੁੰਦਾ ਹੈ ਤਿਵੇਂ ਖੁਸ਼ੀ ਦਾ ਇਥੇ ਚੁੱਪ ਹੈ।

ਗੁਹਜ ਬਾਰਤਾ ਬਨਹਿਂ ਨ ਕਹਿਨੀ।
ਭਲੀ ਹੋਤਿ ਹੈ ਛਪੀ ਸੁ ਰਹਿਨੀ ॥੧੩॥
ਤਊ ਸਿੱਖ ਸ਼ਰਧਾਲੂ ਆਇ।
ਸਤਿਗੁਰ ਕੋ ਬੂਝਹਿਂ ਜਿਸ ਭਾਇ।
ਤਿਸ ਕੌ ਕਹਨਿ ਸਦਾ ਬਨਿ ਆਵੈ।
ਜੋ ਸਿਖ ਸਤਿਗੁਰ ਕੇ ਮਨ ਭਾਵੈ ॥੧੪॥
ਸੰਗਤ! ਸੁਨਹੁਂ ਸਿੱਖ ਮਮ ਅਹੋ।
ਗੁਰ ਘਰ ਬਿਖੈ ਏਕਤਾ ਲਹੋ[†]।

[†]ਸੌ ਸਾਖੀ:-'ਦੇਵੀ ਕੀ ਸ਼ਕਤਿ ਅਥਵਾ ਗੁਰੂ ਕੀ ਸ਼ਕਤਿ? ' ਇਸ ਪ੍ਰਸ਼ਨ ਦਾ ਉਤ੍ਰ ਜੋ ਦਿੱਤਾ ਹੈ ਉਸ ਦੀ ਮੁਰਾਦ ਇਹ ਹੈ ਕਿ ਦੇਵੀ ਤੇ ਗੁਰੂ ਦੀ ਸ਼ਕਤਿ ਇਕੋ ਹੈ।

ਭੂਲ ਭੇਦ ਕੋ ਭਰਮ ਨ ਕੀਜੈ।
ਕਬਹੁਂ ਨ ਇਸ ਪਰ ਤਰਕ ਕਰੀਜੈ ॥੧੫॥
ਪ੍ਰਥਮ ਧਰਜੋ ਜਬਿ ਹਮ ਅਵਤਾਰ।
ਕਰਜੋ ਮਨੋਰਥ ਤਪਨਿ ਉਦਾਰ।
ਬਿੰਧਯਾਚਲ ਕਾਨਨ ਮੈਂ ਰਹੇ[†]।

[†]ਪਹਿਲੇ ਜਨਮ ਦੇ ਤਪ ਦਾ ਥਾਂ ਤਾਂ ਬਚਿਤ੍ਰ ਨਾਟਕ ਵਿਚ ਹੇਮ ਕੁੰਟ ਸਪਤ ਸ਼੍ਰਿੰਗ ਲਿਖਿਆ ਹੈ, ਜਿਥੇ ਪੰਡੁਰਾਜ ਨੇ ਯੋਗ ਕਮਾਇਆ ਸੀ। ਬਿੰਧਯਾਚਲ ਕਵੀ ਜੀ ਨੇ ਸੌ ਸਾਖੀ (ਦੀ ੧੩ ਸਾਖੀ) ਤੋਂ ਲਿਆ ਹੈ। ਇਹ ਸਾਖੀ ਬੀ ਪੌਰਾਣਕ ਦਿਮਾਗ਼ ਦੀ ਜਾਪਦੀ ਹੈ, ਜਿਨ੍ਹਾਂ ਦੇ ਹੱਥ ਵਿਚ ਸੌ ਸਾਖੀ ਵਧੀ ਘਟੀ ਯਾ ਇਸ ਰੂਪ ਵਿਚ ਲਿਖੀ ਗਈ ਜਾਪਦੀ ਹੈ। [ਦੇਖੋ ਇਸੇ ਅੰਸੂ ਦੇ ਅੰਕ ੪੧ ਦੀ ਹੇਠਲੀ ਟੂਕ]। ਜਾਪਦਾ ਹੈ ਕਿ ਸੌ ਸਾਖੀ ਵਾਲਾ ਕਾਲੀ ਦੇਵੀ ਦੀ ਸਮੀਪਤਾ ਜਨਾਉਣ ਵਾਸਤੇ ਹਿਮਾਲੇ ਦੀ ਥਾਂ ਬਿੰਧਯਾਚਲ ਲੈ ਗਿਆ ਹੈ।

ਸੁਨਹੁਂ ਕਥਾ ਜਿਸ ਬਿਧਿ ਤਪੁ ਸਹੇ ॥੧੬॥

ਦੋਹਰਾ:
ਤਿਸੁ ਮਾਨ੍ਵੰਤਰ[1] ਕੇ ਬਿਖੈ, ਕਥਾ ਭਈ ਜਿਸ ਭਾਇ।

[1]ਇਕ ਮਨੁ ਦਾ ਸਮਾਂ ਜੋ ਇਕੱਤੀ ਕ੍ਰੋੜ ਚੌਦਾਂ ਲਖ ਅਠਤਾਲੀ ਹਜ਼ਾਰ ਵਰ੍ਹੇ ਦਾ ਮੰਨਦੇ ਹਨ। ਬ੍ਰਹਮਾ ਦੇ ਇਕ ਦਿਨ ਦਾ ਚੌਧਵਾਂ ਹਿੱਸਾ।

ਸੁਨਹੁਂ ਪ੍ਰੀਤਿ ਕਰਿ ਉਮਾ[1] ਤਬਿ, ਗਈ

[1]ਪਾਰਬਤੀ।

ਤਪਨ ਤਿਸੁ ਥਾਇੰ ॥੧੭॥

ਨਿਸ਼ਾਨੀ ਛੰਦ:

ਦਾਨਵ ਦੈਤਨਿ ਪਾਇ ਬਲ, ਸੁਰ ਕਰੇ ਪਰਾਜੈ।
ਛੀਨ ਲੀਨ ਸੁਰਲੋਕ ਕੋ, ਕਰਿ ਗਰਬ ਮਹਾਂ ਜੈ[1]।
ਬ੍ਰਹਮਾ ਢਿਗ ਸੋ[1] ਦੀਨ ਹ੍ਵੈ, ਸਭਿ ਜਾਇ ਪੁਕਾਰੇ।
-ਸ਼ੱਤ੍ਰੁਨਿ ਦਿਯੇ ਨਿਕਾਸ ਹਮ, ਅਬਿ ਸ਼ਰਨਿ ਤੁਹਾਰੇ- ॥੧੮॥
ਦ੍ਰੂਹਣ[1] ਉਪਾਇ ਬਖਾਨ ਕੈ, ਸੁਰ ਸਭਿ ਸਮੁਝਾਏ।
-ਆਦਿ ਸ਼ਕਤਿ ਸ੍ਰੀ ਚੰਡਿਕਾ ਲਿਹੁ ਤਾਂਹਿ ਰਿਝਾਏ।
ਲੈ ਦੈ ਹੈ ਤੁਮ ਰਾਜ ਕੋ ਜਹਿਂ ਅਧਿਕ ਸਮਾਜਾ-।
ਸੁਨਿ ਬ੍ਰਹਮਾ ਤੇ ਗਏ ਸੁਰ ਹਰਖਾਵਨਿ ਕਾਜਾ ॥੧੯॥
ਜਾਇ ਅਰਾਧੀ ਚੰਡਿਕਾ ਬਿਦਤੀ ਜਗ ਮਾਈ।
ਕਰ ਬੰਦੇ ਬਿਨਤੀ ਸਹਿਤ ਨਿਜ ਬ੍ਰਿਥਾ ਸੁਨਾਈ।
ਦੈਂਤਨ ਕੀਨਿ ਅਨੀਤ ਲਖਿ ਨਿਰਜਰ[1] ਸਤਿਕਾਰੇ।
-ਲੈ ਦੈਹੌਂ ਤੁਮ ਦੇਸ਼ ਕੋ ਰਿਪੁ ਬ੍ਰਿੰਦ ਸੰਘਾਰੇ- ॥੨੦॥
ਚਢੀ ਸਿੰਘ ਪਰ ਚੰਡਿਕਾ ਆਯੁਧ ਬਲਿ ਧਾਰੇ।
ਬਧੇ ਦੈਤ ਅਨਗਨ ਬਧੇ[1] ਰਣ ਖੇਤ ਮਝਾਰੇ।
ਧੂਮ੍ਰਨੈਨ ਪੂਰਬ ਹਨਜੋ ਪੁਨ ਚੰਡ ਰੁ ਮੁੰਡਾ।

[1]ਦੇਵਤਿਆਂ ਨੂੰ ਜਿੱਤ ਕੇ ਮਹਾਂ ਹੰਕਾਰ ਕੀਤਾ।
[1]ਭਾਵ ਦੇਵਤੇ।
[1]ਬ੍ਰਹਮਾ ਨੇ।
[1]ਦੇਵਤੇ।
[1]ਨਾਸ਼ ਕਰ ਦਿੱਤੇ।

ਰਕਤਬੀਜ ਸਨਮੁਖ ਅਰਯੋ ਬਾਜਯੋ ਬਡ ਖੰਡਾ ॥੨੧॥
ਰਕਤਬੀਜ ਕੇ ਰਕਤ ਤੇ ਰਾਖਸ਼ ਸਮੁਦਾਏ।
ਉਪਜਤਿ ਤਯੋਂ ਤਯੋਂ ਹਨਤਿ ਹੈ ਰਣਭੂਮ ਗਿਰਾਏ।
ਤਯੋਂ ਤਯੋਂ ਹੋਤਿ ਅਸੰਖ ਹੀ ਤੋਟਾ ਨਹਿੰ ਆਯੋ।
ਬਹੁਤ ਬਰਖ ਸੰਗ੍ਰਾਮ ਭਾ ਲੇਖਾ ਨਹਿੰ ਪਾਯੋ ॥੨੨॥
ਨੌਕੇ ਪਰ ਸਤ ਸੂਨ ਲਗਿ[1] ਸੰਖਯਾ ਸਭਿ ਕੀਨੀ।
ਬ੍ਰਿੰਦ ਰਿਖੀਸ਼ੁਰ ਗਿਨਤਿ ਭੇ ਇਤਨੀ ਚਿਤ ਚੀਨੀ।
ਭਏ ਰਕਤ ਤੇ ਪੁਨ ਹਤੇ ਬੁਦਬੁਦ ਸਮੁ ਸੋਈ[1]।
ਭਯੋ ਰਕਤ ਕੋ ਜਲ ਇਤੋ ਜਨੁ ਪਰਲੈ ਹੋਈ ॥੨੩॥
ਸੁੰਨ ਭਈ ਸਭਿ ਸ੍ਰਿਸ਼ਟ ਤਬਿ ਤਨ ਇੰਗਤਿ ਨਾਂਹੀ[1]।
ਇਸ ਪ੍ਰਕਾਰ ਪਿਖੀਯਤਿ ਮਨੋ ਪਾਥਰ ਜਲ ਮਾਂਹੀ[1]।
ਗਣ ਗਣ[1] ਸੰਗ ਜੁ ਚੰਡਿਕਾ ਇਹ ਸਮੈਂ ਪਲਾਏ।
ਕੋ ਲਰ ਕਰਿ ਕੋ ਬਿਨ ਲਰੇ ਨਹਿੰ ਠਹਿਰਨਿ ਪਾਏ ॥੨੪॥
ਅੰਤ੍ਰਧਯਾਨ ਹੁਇ ਅੰਬੁਕਾ ਬਿੰਧਯਾਚਲ ਆਈ[†]।
ਬਨਿ ਮੂਰਤਿ ਤਪ ਕਰਤਿ ਭੀ ਕਿਹ ਲਖੀ ਨ ਜਾਈ।
ਅਸੁਰ ਲਗੇ ਤਬਿ ਖੋਜਨੇ[†] ਇਤ ਉਤ

[1]੯੦੦੦੦੦੦੦ ਦੈਂਤ।

[1]ਬੁਲਬੁਲੇ ਵਾਂਗ।

[1]ਸਰੀਰਾਂ ਵਿਚ ਚੇਸ਼ਟਾ ਨਾ ਰਹੀ [ਸੰਸ., ਇੰਗਤ = ਚੇਸ਼ਟਾ]।

[1]ਮਾਨੋਂ ਜਲ ਵਿਚ ਪੱਥਰ ਵਾਂਙ (ਸਾਰੀ ਸ੍ਰਿਸ਼ਟੀ ਹੋ ਗਈ)।

[1]ਭਾਵ ਗੁਣ ਆਦਿਕ।

[†]ਇਥੋਂ ਦੇਵੀ ਤਪ ਕਰਨ ਹਾਰ ਸਿੱਧ ਹੋ ਗਈ, ਉਹ ਆਪ ਜਯੋਤੀ ਸਰੂਪ ਨਾ ਹੋਈ ਪਰ ਜਯੋਤੀ ਸਰੂਪ ਦੀ ਆਰਾਧਨਾ ਕਰਨ ਵਾਲੀ ਉਸਦੀ ਕ੍ਰਿਤ ਬਨ ਗਈ।

[†]ਪਾ:-ਤਪਨ ਕੋ।

ਚਹੁੰਘਾਏ।
ਇਕ ਤਪਸੀ ਤਪਨਿਧਿ[1] ਤਹਾਂ ਜਿਸ ਸਿਖ ਸਮੁਦਾਏ ॥੨੫॥
ਜੁਗ ਰਾਕਸ਼ ਤਿਹ ਜੂਥਪਤਿ ਬੂਝਨਿ ਤਬਿ ਲਾਗੇ[1]।
ਬੇਲ ਸੁਬੇਲਹਿ ਨਾਮ ਜਿਨ ਮਨ ਮਹਿਂ ਰਿਸ ਜਾਗੇ।
-ਹਾਇ ਹਾਇ- ਕਰਿ ਖੋਜਤੇ -ਤ੍ਰਿਯ ਕਹਾਂ ਪਲਾਈ?
ਕੋ ਲੈ ਗਮਨਜੋਂ ਕਿਤ ਗਯੋ? ਦਿਹੁ ਰਿਖੀ ਬਤਾਈ- ॥੨੬॥
ਰਿਸ ਧਰਿ ਤਪਸੀ ਤਬਿ ਕਹਜੋ -ਕਜੋਂ ਕਰਿ ਬਕਬਾਦੇ?
ਸੋ ਪੂਰਨ ਸਭਿ ਮਹਿਂ ਸਦਾ ਸ਼ਕਤੀ ਬਡਿ ਆਦੇ[1]-।
ਤਪਸੀ ਨਾਮ ਸੁਮੁੰਡ[1] ਤੇ ਸੁਨਿ ਕਰਿ ਮਤਿਵਾਰੇ।
ਧਾਇ ਪਰੇ ਹਿਤ ਮਾਰਿਬੇ ਕਹਿਂ 'ਮਾਰੋ ਮਾਰੇ' ॥੨੭॥
ਮਨ ਮਹਿਂ ਮੁਨੀ ਬਿਚਾਰ ਕਰਿ -ਕਜਾ ਕਰਹਿਂ ਉਪਾਈ?
ਮੇਰਾ ਅਰੁ ਮਮ ਚੇਲਕਾ ਨਹਿਂ ਧਰਮ ਲਰਾਈ।
ਬ੍ਰਹਮਣ ਬ੍ਰਹਮ ਪਰਾਇਣਾ ਨਿਤਨੇਮ ਹਮਾਰਾ-।
ਸ਼ੇਰ ਖਾਲ ਲੇ ਹਾਥ ਮੈਂ ਮੁਖ ਤੇ ਹੁੰਕਾਰਾ[1] ॥੨੮॥
ਤੇਜ ਪੁੰਜ ਨਿਕਸਜੋ ਪੁਰਖ ਸੰਗ੍ਰਾਮ ਮਚਾਵਾ।
ਦਸ ਲਖ ਬਰਸ ਸਹੰਸ੍ਰ ਪੰਚ[1] ਘਮਸਾਨ ਮਚਾਵਾ।

[1]ਭਾਵ ਬੜਾ ਤਪੱਸ੍ਰੀ।
[1]ਦੋ ਰਾਕਸ਼ ਜੋ ਫੌਜਾਂ ਦੇ ਸੈਨਾਪਤ ਸਨ ਉਸਤੋਂ ਪੁੱਛਣ ਲੱਗੇ।
[1]ਆਦਿ ਰੂਪ ਹੈ।
[1]ਨਾਮ ਤਪਸੀ ਦਾ 'ਸਮੁੰਡ' ਸੀ।
[1]ਭਾਵ 'ਹੰ' ਕੀਤੀ।
[1]੧੦੦੫੦੦੦।

ਮੂਰਤ ਤੇ ਉਠਿ ਚੰਡਿਕਾ ਉਰ ਕ੍ਰੋਧ ਉਪਾਏ।
ਜੁੱਧ ਕਰਯੋ ਬਧ ਕਰਿ ਅਸੁਰ ਰਣ ਕਰਤਿ ਖਪਾਏ ॥੨੯॥
ਬਿਜੈ ਪਾਇ ਤਿਸ ਪੁਰਖ ਕੋ ਨਿਜ ਨਿਕਟਿ ਬਿਠਾਯੋ।
-ਹੇ ਤਪਸੀ ਤਪ ਕੈ- ਕਹਯੋ- ਤੈਂ ਜੁੱਧ ਮਚਾਯੋ[1]।

[1]ਦੇਵੀ ਨੇ) ਕਿਹਾ: ਹੈ ਤਪਸ੍ਵੀ ਦੇ ਤਪ ਤੈਂ ਜੁੱਧ ਮਚਾਇਆ ਅਤੇ... [ਸ਼ੁਧ ਪਾਠ 'ਹੇ ਤਪਸੀ ਕੇ ਤਪ' ਚਾਹੀਏ ਕਿਉਂਕਿ ਸੌ ਸਾਖੀ ਵਿਚ ਪਾਠ ਇਉਂ ਹੈ:-ਹੇ ਤਪਸੀ ਕੇ ਤਪ]।

ਮੇਰੀ ਕਰੀ ਸਹਾਇਤਾ ਹਤਿ ਸ਼ੱਤ੍ਰ ਲਰਾਈ।
ਏਕ ਬੇਰ ਹਉਂ ਆਇਹੌਂ ਤੁਮ ਲੇਹੁ ਬੁਲਾਈ ॥੩੦॥
ਮੈਂ ਪ੍ਰਸੰਨ ਅਬਿ ਜਾਚ ਬਰ, ਕਹਿ† ਬਪੁ ਇਹੁ ਤੇਰਾ।

†ਇਥੇ 'ਕਹਿ' ਪਾਠ ਅਸ਼ੁੱਧ ਹੈ, 'ਰਹਿ' ਪਾਠ ਸ਼ੁਧ ਹੈ। ਸੌ ਸਾ: ਵਿਚ ਬੀ ਪਾਠ 'ਰਹੋ' ਹੈ, ਭਾਵ ਇਹ ਕਿ ਤੇਰਾ ਇਹ ਤਪੋ ਸਰੀਰ ਬਣਿਆਂ ਰਹੇ। (ਅ) ਸੌ ਸਾਖੀ ਦੇ ਇਕ ਨੁਸਖੇ ਵਿਚ ਸਾਰਾ ਪਾਠ ਇਉਂ ਹੈ:-'ਤੇਰਾ ਬਾਪੁ ਇਹੀ ਰਹੋ। ਭਾਵ ਇਹ ਤਪੱਸ੍ਵੀ ਹੀ ਤੇਰਾ ਪਿਤਾ ਹੋਵੇਗਾ। ਇਹ ਗਲ ਅੰਕ ੩੭ ਅਤੇ ਸੌ ਸਾਖੀ ਦੇ ਲਿਖੇ 'ਮੈਂ ਤੇਰਾ ਪਿਤਾ ਹੀ ਰਹਾਂਗਾ' ਤੋਂ ਬੀ ਸਹੀ ਹੋ ਜਾਂਦੀ ਹੈ।

'ਦੁਸ਼ਟ ਦਮਨ' ਧਰਿ ਨਾਮ ਤੁਵ ਜਗ ਬਿਦਤਿ ਘਨੇਰਾ।
ਤੇਰੀ ਸਭਿ ਸੰਗਤਿ ਭਈ ਬਨਿ ਗੁਰੂ ਬਡੇਰਾ।
ਧਰੀਅਹਿ ਮੋਹਿ ਸਰੂਪ ਕੋ[1] ਸਭਿ ਸਿੱਖਨ ਕੇਰਾ- ॥੩੧॥

[1]ਭਾਵ ਕੇਸਾਧਾਰੀ।

ਕਹਯੋ ਪੁਰਖ ਨੇ ਸੁਨਤਿ ਬਰ -ਹੁਇ ਸਿੰਘ ਸੁ ਨਾਮੁ।
ਕੇਸ ਖੁਲੇ ਕਟ ਤਾਗੁ ਬਿਨ[1] ਪੰਥ ਸੋ ਅਭਿਰਾਮੁ।

[1]ਗਲੇ ਵਿਚ ਜੰਞੂ ਤੋਂ ਬਿਨਾ। [ਕਟ = ਲਕ, ਗਲ। ਤਾਗ = ਤਾਗਾ, ਜੰਞੂ]।

ਤੇਜ ਸ਼ਸਤ੍ਰ ਕੋ ਦੀਜੀਏ ਸਭਿ ਰਚਨ ਤੁਹਾਰੀ।
ਭੁਗਤਿ ਮੁਕਤਿ ਪਦਵੀ ਮਿਲਹਿ ਅਰੁ

ਗਿਰਾ ਉਦਾਰੀ ॥੩੨॥
ਜੁੱਧ ਅਸੁਰ ਗਨ ਕੋ ਸਦਾ ਹਤਿ ਲੇ ਛਿਤ ਰਾਜੁ-।
ਸ੍ਰੀ ਦੇਵੀ ਸੁਨਿ ਤਬਿ ਭਨਜੋਂ -ਹੁਇ ਸਿਧ ਸਭਿ ਕਾਜੂ।
ਪ੍ਰਥਮ ਚਰਣ ਚਤੁਰਥ ਜੁਗਹਿ[1] ਜਬਿ ਸਮਾ ਸੁ ਆਵੈ।

[1]ਕਲਜੁਗ ਦੇ ਪਹਿਲੇ ਚਰਨ ਵਿਚ।

ਸ਼ੰਕਰ ਹੁਇ ਅਵਤਾਰ ਸ਼ਿਵ ਸ੍ਰੁਤਿਮਤਿ ਬਿਦਤਾਵੈ[1] ॥੩੩॥

[1]ਸ਼ਿਵਜੀ ਦਾ ਅਵਤਾਰ ਸ਼ੰਕਰਾਚਾਰਯ ਹੋਵੇਗਾ ਜੋ ਵੇਦ ਮਤ ਨੂੰ ਫੈਲਾਵੇਗਾ।

ਬਿਸ਼ਨੁ ਅੰਤ ਤਿਹ ਭਗਨ ਸੁਤ ਹੋਵਹਿ ਅਵਤਾਰਾ[†]।

[†]ਸ਼ੰਕ੍ਰਾਚਾਰਯ ਮਾਤ ਪਿਤਾ ਦਾ ਇਕਲੌਤਾ ਬੇਟਾ ਸੀ, ਉਹਨਾਂ ਦੀ ਭੈਣ ਕੋਈ ਨਹੀਂ ਸੀ। ਇਸ ਕਰਕੇ ਉਹਨਾਂ ਦਾ ਭਾਣਜਾ ਕੋਈ ਨਹੀਂ ਹੋਇਆ। ਕਵੀ ਜੀ ਨੇ 'ਤਿਹ' ਪਦ ਕੋਲੋਂ ਪਾਇਆ ਹੈ ਤੇ ਸੌ ਸਾ: ਦੇ ਭਾਣਜਾ ਪਦ ਨੂੰ ਸਹੀ ਸਮਝ ਕੇ 'ਭਗਨੀ ਸੁਤ' ਉਸ ਦਾ ਤਰਜਮਾ ਕੀਤਾ ਹੈ, ਫਿਰ ਸੌ ਸਾਖੀ ਵਿਚ 'ਸ਼ੰਕਰਾ ਚਾਰਜ' ਵਾਲੇ ਫਿਕਰੇ ਨਾਲੋਂ ਅਗਲਾ ਫਿਕਰਾ 'ਬਿਸਨ' ਵਾਲਾ ਨਖੇੜ ਕੇ ਲਿਖਿਆ ਹੈ। ਸੌ ਸਾਖੀ ਵਿਚ ਐਉਂ ਪਾਠ ਹੈ:-'ਤਬ ਰੁਦ੍ਰ ਸ਼ੰਕਰ ਸਾਮ ਹੋਇ ਉਤਰੇਗਾ ॥ ਬਿਸ਼ਨ ਭਾਣਜਾ ਹੋਇ ਉਤਰੇਗਾ'। ਇਸ ਵਿਚ ਬੀ ਲਿਖਾਰੀ ਦੀ ਕਲਮ ਉਕਾਈ ਨੇ 'ਭਾਨੁ ਜਾ' ਦਾ 'ਭਾਣਜਾ' ਪਦ ਕਰ ਦਿਤਾ ਹੈ। 'ਬਿਸਨ ਭਾਨੁਜਾ ਹੁਇ ਉਤਰੇਗਾ ਦਾ ਅਰਥ:-'ਵਿਸ਼ਨੂੰ ਸੂਰਜ ਬੰਸੀ ਹੋਕੇ ਉਤਰੇਗਾ' ਮੁਰਾਦ ਗੁਰੂ ਨਾਨਕ ਦੇਵ ਜੀ ਤੋਂ ਹੈ ਜੋ ਸੂਰਜ ਬੰਸੀ ਹੋਕੇ ਅਵਤਰੇ [ਸੰਸ., ਭਾਨੁ+ਜਾ = ਸੂਰਜ ਜਾਏ, ਸੂਰਜ ਬੰਸੀ]।

ਬਰਖ ਕਿਤਿਕ ਪਸ਼ਚਾਤ ਤੇ ਤਨ ਲਿਹੁ ਤੁਮ ਧਾਰਾ।
ਕਰਹੁ ਅਵਾਹਨ ਮੋਹਿ ਕੌ ਤਬਿ ਹੀ ਤਹਿਂ ਆਵੌਂ।
ਕਰਿ ਕੈ ਸ਼ਬਦ ਪ੍ਰਕਾਸ਼ ਕੌ[1] ਤੁਮ ਮਹਿਂ ਦਰਸਾਵੌਂ ॥੩੪॥

[1]ਭਾਵ ਗੱਜਕੇ।

ਦਿਨ ਮਹਿਂ ਅੰਜਨ ਬਸਨ ਮਮ ਨਹਿਂ ਅੰਗੀਕਾਰੈ[1]।

[1]ਸੌ ਸਾਖੀ ਦਾ ਪਾਠ ਹੈ:-ਏਕ ਮੇਰਾ ਵਸਤ੍ਰ ਪ੍ਰਵਿਰਤ ਆਂਖ ਅੰਜਨ ਕੁਟੰਬ ਕਾ ਮੋਹ ਨਹੀਂ ਕਰਨਾ। ਇਸ ਦਾ ਅਰਥ ਹੈ ਕਿ ਅਖਾਂ ਦੇ ਸੁਰਮੇ ਭਾਵ ਸੁਰਮਈ ਰੰਗ ਦਾ ਇਕ ਮੇਰਾ ਵਸਤ੍ਰ ਪ੍ਰਵਿਰਤ ਕਰਨਾ ਤੇ ਕੁਟੰਬ ਦਾ ਮੋਹ ਨਾ ਕਰਨਾ।

ਇਮ ਕਹਿ ਪ੍ਰੇਮ ਬਿਸਾਲ ਤੇ ਤਨ ਚਾਟਨ ਧਾਰੈ।
ਖੁਸ਼ੀ ਭਈ ਜਿਮ ਪੁੱਤ੍ਰ ਪਰ ਹੁਇ ਮਾਤ ਸਨੇਹਾ।
ਕਰਦ ਪਰਾਂਦਾ ਏਕ ਤਬਿ ਚੂਰੀ ਇਕ

ਦੋਹਾ ॥੩੫॥
-ਸ਼ੇਰ ਖਾਲ ਤੇ ਖਾਲਸਾ ਬਲ ਸੋਂ ਉਪਜਾਵਾ।
ਤੇਜ ਸ਼ੇਰ ਕੋ ਅੱਗ੍ਰ ਹੁਇ ਪੀਛੇ ਪਛਤਾਵਾ[1]।

[1]ਜਿਵੇਂ) ਸ਼ੇਰ ਦਾ ਤੇਜ ਅੱਗੇ ਹੀ ਹੁੰਦਾ ਹੈ (ਇਸੇ ਤਰ੍ਹਾਂ ਖਾਲਸੇ ਦਾ ਤੇਜ ਅਗੇ ਹੋਵੇਗਾ ਭਾਵ ਪਹਿਲੀ ਝਪਟ ਹੀ ਹੋਵੇਗਾ) ਪਿੱਛੋਂ ਪਛਤਾਵਾ। ਸੌ ਸਾਖੀ ਦਾ ਪਾਠ ਹੈ:-ਪਿਛੇ ਪਛਤਾਵਾ ਉਨਮਾਦ ਵਸਤੁ ਕਾ।

ਹੁਇ ਉਨਮਾਦਹਿ ਵਸਤੁ ਕੋ ਪਛਤਾਵਾ ਸੋਈ[1]।

[1]ਪਦਾਰਥ ਦਾ ਹੰਕਾਰ ਇਹ ਪਛਤਾਵਾ ਹੈ। ਸੋਚਣ ਦੀ ਗਲ ਹੈ ਕਿ ਇਹ ਵਰ ਹੈ ਕਿ ਸ੍ਰਾਪ?।

ਦੈਹੌਂ ਤੇਰੇ ਪੰਥ ਕੋ ਤਨ ਸੰਕਟ ਜੋਈ[1]- ॥੩੬॥

[1]ਤੇਰੇ ਪੰਥ ਨੂੰ ਸਰੀਰ ਦੇ ਦੁੱਖ ਦੇਵਾਂਗੀ।

ਕਹਿ ਕਰਿ ਅੰਤਰ ਧਜਾਨ ਭੀ, ਸੋ ਪੁਰਖ ਸੁਜਾਨਾ।
ਆਯੋ ਤਪਸੀ ਪਿਤਾ ਢਿਗ ਬੰਦਨ ਕੋ ਠਾਨਾ।
ਬੋਲਜੋ ਸੁਨਿਵਰ-ਪੁੱਤ੍ਰ! ਸੁਨਿ ਜਨਮਹੁਂ ਕਲਿ ਮਾਂਹੀ[1]।

[1]ਮੈਂ ਜੰਮਾਂਗਾ।

ਪਿਖੌਂ ਨ ਰਨ, ਬਯ ਅਲਪ ਤੁਵ, ਤਬਿ ਰਹਜੋ ਪਿਤਾ ਈ[1]† ॥੩੭॥

[1]ਮੈਂ (ਤੁਹਾਡੇ) ਜੰਗ ਨਹੀਂ ਦੇਖਾਂਗਾ, ਤੁਹਾਡੀ ਆਯੂ ਛੋਟੀ ਹੋਵੇਗੀ (ਪਰ) ਤਦੋਂ ਮੈਂ ਹੀ ਤੇਰਾ ਪਿਤਾ ਹੋਵਾਂਗਾ। †ਪਾ:-ਬਿਤਾ ਹੀ।

ਬਰ ਦੇਵੀ ਤੇ ਜੋ ਲਯੋ ਰੱਖਜਾ ਕਰਿ ਮੇਰੀ[1]।

[1]ਮੇਰੀ ਰੱਖਿਆ ਕਰਕੇ।

ਤਪੀਅਹਿ ਤਟ ਗੋਦਾਵਰੀ ਲਹਿ ਸ਼ਕਤਿ ਬਡੇਰੀ।
ਗੋਭੀ ਸਮ ਮੁਝ ਤੇ ਭਯੋ[1] ਰਖਿ ਨਾਮ ਗੁਬਿੰਦਂ।

[1]ਲੰਗਰ ਵਤ ਹੋਏ ਹੋ ਮੇਰੇ ਤੇ।

ਦੇਵੀ ਪਦਵੀ ਸਿੰਘ ਕੀ ਤੁਹਿ ਦਈ ਸੁਛੰਦਂ- ॥੩੮॥
ਗਯੋ ਪਿਤਾ ਕੋ ਨਮੋ ਕਰਿ, ਤਪ ਤਹਾਂ ਅਰੰਭਾ[1]।

[1]ਤੇ ਪਿਤਾ ਜੀ ਨੇ) ਤਪ ਉਥੇ ਹੀ ਅਰੰਭਿਆ।

ਐਸੀ ਲਗੀ ਸਮਾਧਿ[1] ਤਬਿ ਸੁਰ ਪਿਖਤਿ ਅਚੰਭਾ।

[1]ਪਿਤਾ ਜੀ ਦੀ) ਸਮਾਧੀ।

ਰਹੀ ਸੁ ਲਗੀ ਸਮਾਧਿ ਹੀ ਮਾਯਾ ਭੀ

[1]ਐਸੀ ਮਾਇਆ ਵਰਤੀ ਕਿ ਸਮਾਧੀ ਹੀ ਲਗੀ ਰਹੀ, ਸੌ ਸਾਖੀ ਦਾ ਪਾਠ:-ਐਸੀ ਮਾਇਆ ਭਈ ਸਮਾਧ ਹੀ

ਐਸੇ[1]। — ਰਹੀ।

ਅੰਤਰ ਤੇ[1] ਨਿਕਸੀ ਕਲਾ[2] ਹੁਇ ਸੁਪਨਾ ਜੈਸੇ ॥੩੯॥

[1]ਸ਼ਰੀਰ) ਵਿਚੋਂ। [2]ਸ਼ਕਤੀ (ਆਤਮ ਕਲਾ) ਸੌ ਸਾਖੀ ਦਾ ਪਾਠ:-ਭੀਤਰ ਤੇ ਕਲਾ ਸੁਪਨੇ ਤਰਾਂ ਨਿਕਸ ਜਨਮੀ।

ਗੁਜਰੀ ਭਾਗਣ ਮਾਤ ਭੀ ਜਨਮੀ ਸੁ ਕਲਾ ਹੈ[1]।

[1]ਭਾਗਣ (ਜਿਸ ਦਾ ਦੂਜਾ ਨਾਮ) ਗੁਜਰੀ ਸੀ ਮਾਤਾ ਬਣੀ (ਉਸ ਦੇ ਘਰ) ਉਹ ਕਲਾ ਜਨਮੀ।

ਤੇਗਬਾਹਦਰ ਪਿਤਾ ਸੋ ਤਪ ਅਧਿਕ ਭਲਾ ਹੈ।

ਘੂਰਮ ਲਗੀ ਸਮਾਧਿ[1] ਜਿਸ ਹੋਯੋ ਪਿਤ ਸੋਈ।

[1]ਭਾਰੀ ਗਾੜ੍ਹੀ ਸਮਾਧੀ।

ਬਯ ਬਾਲਿਕ ਹਮ ਕੋ ਤਜਜੋ ਪਰਲੋਕ ਸੁ ਹੋਈ[1] ॥੪੦॥

[1]ਭਾਵ, ਗੁਰੂ ਤੇਗ ਬਹਾਦਰ ਜੀ ਸਾਡੀ ਬਾਲਕ ਉਮਰੇ ਹੀ ਪਰਲੋਕ ਚਲੇ ਗਏ।

ਦੁਸ਼ਟ ਦਮਨ ਮੈਂ ਸੋ ਪੁਰਖ ਗੋਬਿੰਦ ਸਿੰਘ ਹੋਵਾ।

ਤਪਸੀ ਕੇ ਗਣ ਖਾਲਸਾ ਸੰਗਤਿ ਭਈ ਜੋਵਾ।

ਦੇਵੀ ਕੇ ਬਰ ਕੀ ਸ਼ਕਤਿ ਅਬਿ ਬਡ ਬਿਦਤਾਈ।

ਸਤਿਗੁਰ ਕੇ ਤਪ ਕੀ ਸ਼ਕਤ ਹ੍ਵੈ ਕਰਿ ਇਕਥਾਈ[†] ॥੪੧॥

[†]ਦੇਵੀ ਦਾ ਇਹ ਪ੍ਰਸੰਗ ਕਵਿ ਜੀ ਪਿਛੇ ਰਾਸਿ ੧੧ ਅੰਸੂ ਪ੧ ਵਿਚ ਬੀ ਦੇ ਆਏ ਹਨ। ਬਿੰਧਜਾਚਲ ਤਪਸੀ ਦੇ ਰੂਪ ਵਿਚ ਗੁਰੂ ਤੇਗ ਬਹਾਦਰ ਜੀ ਦਾ ਪਹਿਲਾ ਅਵਤਾਰ ਬਚਿੱਤ੍ਰ ਨਾਟਕ ਵਿਚ ਨਹੀਂ, ਸ਼ੇਰ ਦੀ ਖੱਲ ਦਾ ਹਾਲ ਬੀ ਨਹੀਂ ਦੱਸਿਆ। ਉਥੇ ਗੁਰੂ ਜੀ ਨੇ ਹਿਮਾਲਯ ਵਾਲੇ ਹੇਮਕੁੰਟ ਦਾ ਪਤਾ ਦਿਤਾ ਹੈ ਤੇ ਆਪਣੇ ਤਪੱਸੀ ਹੋਣ ਦਾ ਹਾਲ ਆਪ ਦਿਤਾ ਹੈ। ਖਾਲਸਾ ਦੀ ਵਿਤਪਤੀ 'ਸ਼ੇਰ ਦੀ ਖੱਲ ਤੋਂ' ਕਰਨੀ ਅਰਬੀ ਜ਼ੁਬਾਨ ਨਾਲ ਨਾਵਾਕਫੀ ਦੱਸਣੀ ਹੈ, 'ਗੋਬਿੰਦ ਸਿੰਘ' ਪਦ ਦਾ ਮੂਲ 'ਗੋਭੀ' ਦੱਸਣਾ ਸੰਸਕ੍ਰਿਤ ਤੋਂ ਨਾਵਾਕਫੀ ਦੱਸਣੀ ਹੈ। ਐਸੀ ਭੁੱਲ ਕਵੀ ਜੀ ਨਹੀਂ ਕਰ ਸਕਦੇ ਸਨ। ਕਵਿ ਜੀ ਨੇ ਇਹ ਪ੍ਰਸੰਗ ਸੌ ਸਾਖੀ ਦੀ ੧੩ਵੀਂ ਸਾਖੀ ਤੋਂ ਉਲਥਾ ਕੀਤੇ ਹਨ। ਉਹਨਾਂ ਨੇ ਸੌ ਸਾਖੀ ਨੂੰ ਭੋਲੇ ਭਾ ਸਾਰੀ ਸਹੀ ਮੰਨ ਲਿਆ ਹੈ ਜੋ ਅਨੇਕ ਆਖੇਪਾਂ ਨਾਲ ਖਲਤ ਮਲਤ ਹੋ ਚੁੱਕੀ ਸੀ। ਸੌ ਸਾਖੀ ਵਿਚ ੧੩ਵੀਂ ਸਾਖੀ ਦਾ ਆਖੇਪ ਕਰਨ ਵਾਲਾ ਉਸ ਤਰ੍ਹਾਂ ਦਾ ਲੱਲ੍ਹੀਆਂ ਲਾਉਣ ਵਾਲਾ ਜਾਪਦਾ ਹੈ ਜਿਸ ਤਰ੍ਹਾਂ ਦਾ ਲੇਖਕ ਸਾਡੇ ਸਮੇਂ 'ਬਿਜੈ ਮੁਕਤ' ਦੀਆਂ ਸਾਖੀਆਂ ਘੜਨ ਵਾਲਾ ਇਕ ਜੱਟ ਹੋਇਆ ਹੈ, ਜਿਸ ਨੂੰ ਅਸਾਂ ਆਪ ਡਿੱਠਾ ਹੈ ਤੇ ਵਾਰਤਾਲਾਪ ਕੀਤੀਆਂ ਹਨ, ਜਿਸ ਨੇ ਬਿਜੈ ਮੁਕਤ ਤੇ ਇਕ ਹੋਰ ਗ੍ਰੰਥ ਸਾਖੀਆਂ ਰਲਾ ਮਿਲਾਕੇ ਰਚ ਧਰੇ ਸਨ। ਪ੍ਰਯੋਜਨ ਉਸ ਦਾ ਗੁਰ ਮਰਯਾਦਾ ਦੇ ਪ੍ਰਚਾਰ ਦਾ ਸੀ ਪਰ ਲੇਖ ਮਨੋਕਤ ਤੇ ਲੱਲ੍ਹੀਆਂ ਲਾਉਣ ਦੇ ਬਹੁਤ ਮਨੋਂ ਘੜ ਕੇ ਉਸ ਨੇ ਪਾਏ ਸਨ।

ਦੋਹਰਾ:

ਦ੍ਵੈ ਸ਼ਕਤੀ[1] ਇਕ ਹੀ ਲਖਹੁ, ਸਿਰਜਜੋ ਪੰਥ ਬਿਸਾਲ।'

[1]ਦੋ ਸ਼ਕਤੀਆਂ:-੧ ਗੁਰੂ ਤੇਗ ਬਹਾਦੁਰ ਜੀ ਦੇ ਤਪ ਦੀ ਸ਼ਕਤੀ ਤੇ ੨ ਦੇਵੀ ਸ਼ਕਤੀ। ਆਖੇਪਕਾਰ ਨੇ ਕਿਸ ਚਤੁਰਾਈ ਨਾਲ ਗੁਰੂ ਸ਼ਕਤੀ ਵਿਚ ਦੇਵੀ ਸ਼ਕਤਿ ਰਲਾਈ ਹੈ।

ਇਮ ਪਾਹੁਲ ਕੇ ਭੇਦ ਕੋ, ਭਾਖ੍ਯੋ
ਸਿੱਖਨਿ ਨਾਲ ॥੪੨॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਗੁਰ ਬੂਝਨ' ਪ੍ਰਸੰਗ ਬਰਨਨੰ ਨਾਮ ਪੰਚ ਤ੍ਰਿੰਸਤੀ ਅੰਸੂ ॥੩੫॥

## ੩੬. [ਹੁਸ਼ਨਾਕ ਸਿੰਘ, ਫੂੰਗੀ, ਫਰਾਂਸੀਸੀ]

੩੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੭

ਦੋਹਰਾ:

ਰਾਮਕੁਇਰ ਲਿਖਵਾਵਈ, ਸਤਿਗੁਰ ਕੋ ਇਤਿਹਾਸ।
ਕਹੈ 'ਲਿਖਾਰੀ! ਲਿਖਹੁ ਅਬਿ, ਗੁਰ ਕੇ ਵਾਕ ਪ੍ਰਕਾਸ਼' ॥੧॥

ਨਿਸ਼ਾਨੀ ਛੰਦ:

[1]ਸ੍ਰੀ ਗੁਰ ਮੁਖ ਤੇ ਸੁਨਜੋਂ[†] ਜਿਮ, ਸੋ ਮੈਂ ਲਿਖਵਾਵੌਂ।
ਅਕਥ ਕਹਾਣੀ ਗੁਰੂ ਕੀ, ਕੁਛ ਭੇਦ ਨਾ ਪਾਵੌਂ।
ਏ ਸਭਿ ਕਥਾ ਸੁਨਾਇ ਕਰਿ, ਉਠਿ ਸਤਿਗੁਰ ਚਾਲੇ।
ਮੰਦਿਰ ਊਚੇ ਪਰ ਚਢੇ, ਮੈਂ ਪੀਛੇ ਨਾਲੇ ॥੨॥

[1]ਭਾਈ ਰਾਮ ਕੁਇਰ ਜੀ ਕਹਿੰਦੇ ਹਨ। [†]ਪਾ:-ਭਨਜੋਂ।

ਥਿਰ ਹ੍ਵੈ ਕਰਿ ਥਲ ਰੁਚਿਰ ਪਰ, ਕਰਿ ਖ਼ੁਸ਼ੀ ਬਿਸਾਲਾ।
ਕਹਿਂ 'ਬੁਢਿਆ ਬੁੱਢਾ ਹੁਵੀਂ, ਬਯ ਰਹਿ ਚਿਰਕਾਲਾ[1]।
ਤੇਰੋ ਘਰ ਜਬਿ ਪਾਰ ਹ੍ਵੈ ਹਮਰੋ ਸੁ ਉਰਾਰਾ।
ਤੇਰੋ ਹੋਇ ਉਰਾਰ ਜਬਿ, ਹਮਰੋ ਤਬਿ ਪਾਰਾ[†]' ॥੩॥

[1]ਹੇ ਬੁਢੇ ਹੀ ਬੰਸ....। (ਅ) ਹੇ ਬੁਢਿਆ ਬੁੱਢਾ ਹੋਵੇਂਗਾ ਤੇਰੀ ਚਿਰ ਸਮੇਂ ਤੱਕ ਆਯੂ ਰਹੇਗੀ।

[†]ਸੌ ਸਾਖੀ ਦਾ ਪਾਠ ਹੈ:-ਤੇਰਾ ਘਰ ਪਾਰ ਸਾਡਾ ਉਰਾਰ। ਸਾਡਾ ਘਰ ਪਾਰ ਤੇਰਾ ਉਰਾਰ। ਇਸ ਦਾ ਭਾਵ ਇਹ ਹੈ ਕਿ ਜਦ ਤੂੰ ਪਾਰ (= ਪਰਲੋਕ) ਵੱਸਦਾ ਸੈਂ ਤਾਂ ਅਸੀਂ ਉਰਾਰ (= ਇਸ ਲੋਕ ਵਿਚ) ਆ ਗਏ ਹੋਏ ਤੇ ਵੱਸ ਰਹੇ ਸਾਂ। ਹੁਣ ਸਮਾਂ ਆ ਰਿਹਾ ਹੈ ਕਿ ਤੇਰਾ ਨਿਵਾਸ ਉਰਾਰ (= ਇਸ ਲੋਕ ਵਿਚ) ਰਹੇਗਾ, ਤੇ ਅਸੀਂ ਪ੍ਰਲੋਕ ਚਲੇ ਜਾਵਾਂਗੇ। ਰਾਮ ਕੌਰ ਜੀ ਦਸਮੇਸ਼ ਜੀ ਤੋਂ ਛੇ ਕੁ ਬਰਸ ਛੋਟੇ ਸਨ (ਦੇਖੋ ਰੁ: ੧ ਅੰਸੂ ੫ ਅੰਕ ੫) ਇਥੇ ਪ੍ਰਸੰਗ ਹੈ ਕਿ ਬੁਢਿਆ ਤੇਰੀ ਉਮਰ ਬੁੱਢੀ ਹੋਵੇਗੀ ਤੂੰ ਚਿਰਕਾਲ ਰਹੇਂਗਾ। ਸੋ ਰਾਮਕੌਰ ਜੀ ਗੁਰੂ ਸਾਹਿਬ ਜੀ ਤੋਂ ਪਿੱਛੋਂ ਲਗ ਪਗ ੫੩ ਬਰਸ ਜੀਵੇ। ਆਪ ਦਾ ਚਲਾਣਾ ੧੮੧੮ ਦੇ ਲਗ ਪਗ ਹੋਇਆ। (ਅ) ਇਸ ਵਾਕ ਦੇ ਦੋ ਅਰਥ ਹੋਰ ਲਾਉਂਦੇ ਹਨ:-ਤੇਰਾ ਘਰ ਰਮਦਾਸ ਸਤਲੁਜੋਂ ਪਾਰ ਸਾਡਾ ਅਨੰਦਪੁਰ ਉਰਾਰ। ਅਗੋਂ ਨੂੰ ਤੋਂ ਉਰਾਰ ਏਸੇ ਪੰਜਾਬ ਵਿਚ ਤੇ ਅਸੀਂ ਪਾਰ = ਦਖਣ ਵਿਚ ਜਾ ਰਹਾਂਗੇ। ਦੂਸਰਾ ਅਰਥ:-ਤੇਰਾ ਘਰ ਰਾਤ ਨੂੰ ਜਦ ਪਰੇ ਹੋਵੇਗਾ ਸਾਡਾ ਉਰੇ ਹੋਵੇਗਾ। ਦਿਨ ਚੜ੍ਹੇ ਜਦ ਤੂੰ ਉਰੇ ਆਵੇਂਗਾ ਸਾਡਾ ਪਰੇ ਨਦੀ ਦੇ ਕਿਨਾਰੇ ਹੋਵੇਗਾ, ਪਰ ਇਹ ਦੋਇ ਅਰਥ ਅਪ੍ਰਸੰਗਕ ਹਨ। ਪ੍ਰਸੰਗ ਬੁੱਢੇ (ਰਾਮ ਕੌਰ ਜੀ) ਦੇ ਵਡੀ ਉਮਰ ਵਾਲੇ ਹੋਣ ਦਾ ਚਿਰਕਾਲ ਜੀਉਣ ਦਾ ਹੈ। ਉਪਰ ਦਿਤੇ ਅਰਥ ਦੀ ਪ੍ਰੌਢਤਾ ਸੌ ਸਾਖੀ ਦੀ ਪਹਿਲੀ ਸਾਖੀ ਦੇ ਇਸ ਵਾਕ ਤੋਂ ਬੀ ਹੋ ਜਾਂਦੀ ਹੈ। 'ਕ੍ਰਿਸ਼ਨ ਨੂੰ ਉਧੋ ਰੱਖਕੇ ਆਪ ਚਲੇ ਗਏ ਥੇ, ਗੁਰੂ ਕੇ ਭਾਈ ਗੁਰਬਖਸ਼ ਸਿੰਘ ਨੂੰ ਰੱਖਕੇ ਪ੍ਰਲੋਕ ਸਿਧਾਰਨਗੇ। '

ਤੀਨਵਾਰ ਇਮ ਬਾਕ ਕਰਿ, ਅਵਲੋਕਜੋ

ਨਾਥਾ।
ਢਾਲ ਕਟਾਰੀ ਕਰਦ ਇਕ, ਬਖਸ਼ੀ ਨਿਜ
ਹਾਥਾ।
ਕਰਿ ਪਗ ਪੰਕਜ ਬੰਦਨਾ, ਆਯੋ ਨਿਜ
ਡੇਰੇ।
ਸੁਪਤਿ ਬਿਤਾਈ ਜਾਮਨੀ, ਪੁਨ ਉਠਾ
ਸਵੇਰੇ ॥੪॥
†ਸੌਚ ਸ਼ਨਾਨਹਿ ਠਾਨਿ ਕੈ, ਮੈਂ ਦਰਸ਼ਨ
ਹੇਤਾ।
ਗਯੋ ਜਬਹਿ ਦੇਖੇ ਨਹੀਂ, ਤਹਿਂ ਕ੍ਰਿਪਾ
ਨਿਕੇਤਾ।
ਸੁਨਜੋ ਗਏ ਸਰਿਤਾ ਨਿਕਟ, ਮੈਂ ਤਿਤਹਿ
ਪਯਾਨਾ।
ਦੌਰੇ ਅਵਾਤਿ ਸਿਖ ਤਹਾਂ, ਤਿਨ ਸੰਗ
ਬਖਾਨਾ ॥੫॥
'ਕਿਤ ਸਤਿਗੁਰ ਇਸ ਸਮੇਂ ਮੈਂ? ਤੁਮ
ਕਜੋਂ ਅਸ ਧਾਏ?
ਕਿਸ ਕਾਰਜ ਕੇ ਹੇਤੁ ਕਰਿ ਏਤਿਕ
ਉਤਲਾਏ।'
ਕਹਜੋ ਸਭਿਨਿ: 'ਪ੍ਰਭੁ ਆਜ ਇਤ, ਕੁਛ
ਫਿਰਜੋ ਸੁਭਾਊ।
ਈਟ ਢੀਮ ਪਾਹਨ ਹਤਹਿਂ, ਨਹਿਂ
ਕਰਤਿ ਬਚਾਊ' ॥੬॥
ਸੁਨਤਿ ਉਤਾਇਲ ਮੈਂ ਗਯੋ, ਗੁਰ
ਦਰਸ਼ਨ ਕੀਨੇ।
ਚਮਰਦਾਰ ਇਕ ਸਿਖ ਨਿਕਟ, ਤਟ
ਨਦੀ ਅਸੀਨੇ।
ਅਪਰ ਨਿਕਟਿ ਕੋ ਨਹਿਂ ਰਹਜੋ, ਪਿਖਿ
ਮਾਰ ਪਲਾਏ।
ਜਾਇ ਕਰੀ ਮੈਂ ਬੰਦਨਾ, ਪਦ ਸੀਸ
ਨਿਵਾਏ ॥੭॥

†ਏਥੋਂ ਸੌ ਸਾਖੀ ਦੀ ੪ਵੀਂ ਸਾਖੀ ਚੱਲੀ।

ਸੰਗਤਿ ਸਿੱਖ ਸਮੀਪ ਨਹਿਂ[1], ਮੁਖ ਬਾਕ ਉਚਾਰਾ।
'ਨਾ ਸੋਇਆ ਨਾ ਜਾਗਿਆ, ਨਾ ਕਰੀ ਪੁਕਾਰਾ[†]।'
ਇਸੀ ਤੌਰ ਮਹਿਂ ਦਿਨ ਸਕਲ, ਜਬਿ ਦਿਯੋ ਬਿਤਾਈ।
ਦਿਨ ਕਰ ਪਹੁੰਚਯੋ ਬਰਨ ਦਿਸ਼ਿ[1], ਸੰਧਯਾ ਤਮ ਛਾਈ ॥੮॥
ਇਕ ਸ਼ੁਨਾਕ ਸਿੰਘ ਭੈ ਬਿਨਾ ਢਿਗ ਰਹਯੋ ਥਿਰੈ ਕੈ।
ਹੁਤੋ ਸਿਰੰਦੀ[1] ਧੀਰ ਉਰ, ਨਹਿਂ ਗਯੋ ਪਲੈ ਕੈ।
ਸੰਭਲ ਬੋਲੇ ਹੋਸ਼ ਧਰਿ, ਜਿਮ ਪ੍ਰਥਮ ਸੁਭਾਊ[1]।
ਚਮਰਦਾਰ ਤਿਤ ਚੀਨਿ ਕੈ, ਬੂਝਨਿ ਚਿਤ ਚਾਊ ॥੯॥
ਤਜਿ ਗਿਨਤੀ ਬਿਨਤੀ ਕਰੀ 'ਪ੍ਰਭੁ ਬਚਨ ਸੁਨਾਵੋ।
ਇਹ ਭਾਣਾ ਕਿਸੁ ਰੀਤਿ ਕਰਿ[1], ਦਾਸਨਿ ਬਤਲਾਵੋ?
ਤਨ ਮਨ ਧਨ ਅਰਪੌਂ ਤਿਸੈ, ਮੇਲੇ ਗੁਰ ਮੋਹੀ।
ਸੋ ਤੌਂ ਗੁਰ ਪ੍ਰਾਪਤਿ ਭਏ, ਸਗਰੀ ਬਿਧਿ ਹੋਹੀ ॥੧੦॥
ਹਮ ਵਣਜਾਰੇ ਸਿੱਖ ਹੈਂ, ਨਹਿਂ ਸੁਮਤਿ ਬਿਸਾਲਾ।
ਬਿਦਤ ਹੋਇ ਤੁਕ ਕੋ ਅਰਥ, ਜਿਮ ਲਖਹਿਂ ਸੁਖਾਲਾ[1]।'
ਗੁਰ ਸ੍ਰਬੱਗ ਸ੍ਰੀ ਬਦਨ ਤੇ, ਬਡ ਗੂੜ੍ਹ ਪ੍ਰਸੰਗਾ।
ਭੂਤ ਭਵਿੱਖਯਤ ਭਯੋ ਹੁਇ, ਜਿਮ ਨੀਚ ਉਤੰਗਾ[1] ॥੧੧॥

[1]ਸੰਗਤ ਅਤੇ ਸਿੱਖ ਨੇੜੇ ਨਹੀਂ ਸੀ (ਤਦੋਂ)।
[†]ਸੌ ਸਾਖੀ ਵਿਚ ਇਸਦੇ ਨਾਲ ਦੂਜੀ ਤੁਕ ਬੀ ਹੈ:-ਬੁਢੇ ਨਰ ਨਾਰੀ ਜੁਵਤਿ ਦਾਬੈ ਅਸੁਰ ਕੁਵਾਰਿ।
[1]ਸੂਰਜ ਪੱਛੋਂ ਵਲ ਪੁੱਜਾ।
[1]ਸਰਹਿੰਦ ਦਾ ਵਾਸੀ।
[1]ਜਿਵੇਂ ਪਹਿਲੇ ਸੁਭਾਉ ਸੀ ਤਿਵੇਂ (ਸੰਧਯਾ ਵੇਲੇ) ਗੁਰੂ ਜੀ ਗੱਲਾਂ ਬਾਤਾਂ ਕਰਨ ਲਗ ਪਏ।
[1]ਕੀਤਾ ਹੈ।
[1]ਜਿਸ ਤਰ੍ਹਾਂ ਸੁਖਾਲਾ (ਅਸੀਂ) ਜਾਣ ਲਈਏ।
[1]ਜਿਵੇਂ ਨੀਵਾਂ ਉੱਚਾ ਹੋਣਾ ਹੈ।

ਕਰਜੋ ਸੁਨਾਵਨਿ ਸਕਲ ਹੀ, ਦਾਸਨਿ ਸਮੁਝਾਯੋ।
'ਸਿਖ ਸੰਗਤਿ ਬਿਨ ਸਿਦਕ ਕੇ ਮਨ ਕੋ ਭਰਮਾਯੋ।
ਭਈ ਦੂਰ ਉਰ ਭਾਵਨਾ, ਬੇਮੁਖ ਮਤਿ ਧਾਰੀ।
ਇਸ ਕੌ ਫਲ ਦੁਖ ਲਹੈਂਗੇ, ਝੁਰ ਹੈਂ ਕਰ ਝਾਰੀ[1] ॥੧੨॥

[1]ਹੱਥ ਝਾੜਕੇ। (ਅ) ਸਮੂਹ।

ਬੇਮੁਖ ਹੁਇ ਸੰਗਤਿ ਮਰਹਿ, ਤਜਿ ਪ੍ਰਾਨ ਸਿਧਾਏ।
ਮਮ ਸਿੱਖਨ ਕੇ ਧਾਮ ਮਹਿਂ, ਪੁਨ ਉਪਜਹਿ ਜਾਏ।
ਮੋ ਸੰਗ ਘਾਲੀ ਘਾਲ ਕੁਛ, ਤਿਸ ਕੋ ਫਲ ਪੈ ਹੈਂ।
ਛਿਤਪਤਿ ਹੁਇ ਤਮ ਤਾਰ ਸਭਿ[1], ਕੋ ਚਾਕਰ ਹ੍ਵੈ ਹੈਂ ॥੧੩॥

[1]ਸਭ ਛੋਟੇ ਵੱਡੇ ਰਾਜੇ ਹੋਣਗੇ।

ਸੁਤਿ ਬਨਿਤਾ ਪਰਵਾਰ ਜੁਤਿ, ਜਿਮ ਜਾਲ ਬਿਸਾਲੇ।
ਫਸੇ ਮੀਨ ਕੀ ਰੀਤਿ ਨਿਤ, ਨਿਕਸੈਂ ਨ ਦੁਖਾਲੇ।
ਸੰਕਟ ਪਹੁੰਚੈ ਆਨ ਤਬਿ, ਕੁਛ ਹ੍ਵੈ ਨ ਉਪਾਯਾ।
ਤਬਿ ਜਾਨਹਿੰਗੇ ਸਚ ਭਯੋ, ਗੁਰ ਕੋ ਫੁਰਮਾਯਾ ॥੧੪॥
ਸੁਨਿ ਸ਼ੁਨਾਕਸਿੰਘ! ਪ੍ਰਥਮ ਕੋ, ਜਿਮ ਭਯੋ ਬ੍ਰਿਤੰਤਾ[1]।

[1]ਸੁਨ ਹੇ ਸ਼ੁਨਾਕ ਸਿੰਘ ਪਹਿਲੋਂ ਦਾ ਜਿਵੇਂ ਬਰਤੰਤ ਹੋ ਚੁੱਕਾ ਹੈ।

ਸੰਘਰ ਭੈਰਵ ਜਬਿ ਰਚਜੋ, ਦੇਵੀ ਬਲਵੰਤਾ।
ਮਰੇ ਕਰੋਰਹੁੰ ਹੇਰਿ ਕਰਿ, ਭਾਜੇ ਧਰਿ ਤ੍ਰਾਸਾ।
ਅਸੁਰ ਬਚੇ ਕੇਤਿਕ ਤਬੈ, ਕਿਯ ਬਾਸ

ਅਵਾਸਾ ॥੧੫॥
†ਭ੍ਰਿਗੂ ਬੰਸ ਮਹਿਂ ਭਾਰਗਵ, ਮੌਡੀ ਤਿਸ ਨਾਮੂ।
ਹਾਰੇ ਅਸੁਰ ਨਿਹਾਰਿ ਕੈ, ਗਮਨਜੋਂ ਤਿਨ ਧਾਮੂ[1]।

[1]ਮੌਡੀ ਉਹਨਾਂ ਦੇ ਘਰ ਗਿਆ। ਪਰ ਸੌ ਸਾਖੀ ਮੂਜਬ ਅਸੁਰ ਉਸ ਦੇ ਘਰ ਗਏ।

†ਇਨ੍ਹਾਂ ਦੋਂਹ ਤਿੰਨਾਂ ਸਤਰਾਂ ਦਾ ਅਰਥ ਸੌ ਸਾਖੀ ਤੋਂ ਸਪਸ਼ਟ ਹੁੰਦਾ ਹੈ, ਕਵਿ ਜੀ ਦੀ ਰਚਨਾਂ ਤੋਂ ਟਪਲਾ ਲਗ ਜਾਂਦਾ ਹੈ। ਸੌ ਸਾਖੀ ਦਾ ਪਾਠ ਹੈ: 'ਭਾਗ ਕੇ ਅਸੁਰਾਂ ਜਾਇ ਕਹਿਆ। ਭਾਰਗਵ ਮੌਡੀ ਥਾ ਗੁਰੂ ਅਸੁਰਾਂ ਕਾ। ਉਨ ਕਹਿਆ ਡਰੋ ਨਹੀਂ ਤਪ ਕਰ ਰਾਜ ਰੱਖ ਦਿਖਾਵਾਂਗਾ'। ਇਸ ਦਾ ਭਾਵ ਇਹ ਹੈ ਕਿ ਦੈਂਤ ਨੱਸਕੇ ਆਪਣੇ ਗੁਰੂ ਪਾਸ ਗਏ ਉਹਨਾਂ ਦਾ ਗੁਰੂ ਭ੍ਰਿਗੂ ਦਾ ਲੜਕਾ (ਸ਼ੁਕ੍ਰਾਚਾਰਯ) ਸੀ ਉਸ ਨੇ ਕਿਹਾ ਡਰੋ ਨਾ ਮੈਂ ਤਪ ਕਰਕੇ ਰਾਜ ਬਚਾ ਦਿਆਂਗਾ। [ਕਵਿ ਜੀ ਨੇ ਮੌਡੀ ਉਸ ਦਾ ਨਾਮ ਦਿਤਾ ਹੈ, ਮੌਡੀ ਦਾ ਅਰਥ ਹੈ ਮੁੰਡਾ, ਪੁੱਤ੍ਰ, ਇਹ ਨਾਮ ਨਹੀਂ ਹੈ। ਭ੍ਰਿਗੁ ਨਾਮ ਇਕ ਰਿਸ਼ੀ ਦਾ ਹੈ ਜੋ ਸੱਤ ਰਿਖੀਆਂ ਵਿਚੋਂ ਸੀ। ਵਿਸ਼ਨੂੰ ਦੀ ਛਾਤੀ ਵਿਚ ਲੱਤ ਇਸੇ ਨੇ ਮਾਰੀ ਸੀ, ਪਰਸਰਾਮ ਇਸੇ ਦਾ ਵੰਸ਼ਜ ਸੀ, ਸੰਸਾਰ ਦੀ ਰਚਨਾ ਬੀ ਇਸੇ ਤੋਂ ਮੰਨਦੇ ਹਨ। ਇਸ ਦੀ ਉਤਪਤੀ ਬ੍ਰਹਮਾਂ ਤੋਂ ਮੰਨਦੇ ਹਨ ਜਿਸ ਦਾ ਪਾਤ ਹੋਇਆ ਬੀਰਜ ਸੂਰਜ ਨੇ ਅਗਨੀ ਵਿਚ ਪਾਇਆ, ਉਸ ਅਗਨੀ ਵਿਚੋਂ ਭ੍ਰਿਗੁ ਜਨਮਿਆਂ ਸੀ। ਇਸ ਦਾ ਪੁੱਤ੍ਰ ਸ਼ੁਕ੍ਰ ਸੀ ਜੋ ਦੈਂਤਾਂ ਦਾ ਗੁਰੂ ਹੋਇਆ। ਇਸ ਕਰਕੇ ਭ੍ਰਿਗੁ ਤੇ ਭਾਰਗਵ ਪਦ ਸ਼ੁਕ੍ਰ ਵਾਸਤੇ ਬੀ ਵਰਤਦੇ ਹਨ]।

ਗੁਰੂ ਹੁਤੋ ਰੱਖ੍ਯਾ ਕਰਤਿ, ਤਪ ਕੋ ਬਲ ਭਾਰੇ।
ਮਹਾਂ ਸ਼ਕਤ ਕੋ ਧਰਤਿ[1] ਜੋ, ਬਾਂਛਤ - ਸੁਖਧਾਰੇ- ॥੧੬॥

[1]ਮਹਾਂ ਸ਼ਕਤ ਜੋ ਧਾਰਦਾ ਸੀ।

ਕਰਿ ਕਿੱਤ੍ਰ ਸਿਖ ਆਪਨੇ, ਭਾਖ੍ਯੋ ਧ੍ਰਿਤ ਹੇਤਾ।
-ਤ੍ਰਾਸ ਨ ਕਰੀਐ ਰਿਦੈ ਮਹਿਂ, ਲਖਿ ਲੁਟੇ ਨਿਕੇਤਾ[1]।

[1]ਘਰ ਲੁਟੇ ਜਾਣਕੇ।

ਮੈਂ ਸਹਾਇਤਾ ਬਹੁ ਕਰੌਂ, ਸੁਧਰੈ ਸਭਿ ਕਾਜੂ।
ਤਪ ਕੋ ਤਪੌਂ ਬਿਸਾਲ, ਮੈਂ ਰਾਖੌਂ ਤੁਮ ਰਾਜੂ ॥੧੭॥
ਸਭਿ ਮੇਰੇ ਜਜਮਾਨ ਰਹੁ, ਰਣ ਭਾ ਅਪਮਾਨਾ[1]।

[1]ਜੰਗ ਵਿਚ ਤੁਹਾਡਾ ਅਨਾਦਰ ਹੋਇਆ ਹੈ।

ਸਹਿ ਨ ਸਕੌਂ ਮਨ ਆਪਨੇ, ਤੁਮ ਕੋ ਦੁਖ ਨਾਨਾ।
ਐਸ਼੍ਵਰਜ ਸਰਬ ਪ੍ਰਕਾਰ ਕੋ, ਪੂਰਬ ਸਮ ਹੋਵੈ।
ਲੈ ਹੌ ਅਵਨੀ ਰਾਜ ਕੋ, ਮਮ ਤਪ ਰਿਪੁ

[1]ਮੇਰਾ ਤਪ ਵੈਰੀਆਂ ਨੂੰ ਨਾਸ਼ ਕਰੇਗਾ।

ਖੋਵੈ[1]- ॥੧੮॥
ਇਮ ਦੇ ਧੀਰਜ ਸਰਬ ਬਿਧਿ, ਤਪੁ ਕੀਨਿ ਬਿਲੰਦਾ।
ਅਨਿਕ ਕਸ਼ਟ ਤਨ ਪਰ ਸਹੇ, ਬ੍ਰਿਤ ਆਦਿ ਅਮੰਦਾ[1]।
ਚਿਰੰਕਾਲ ਬੀਤਜੋ ਜਬੈ, ਭਾ ਦ੍ਵਾਪਰ ਅੰਤਾ।
ਤਪ ਕੋ ਤਜਾਗਤਿ ਬਲ ਦਯੋ, ਜੇ ਅਸੁਰ ਅਨੰਤਾ[1] ॥੧੯॥
ਤਿਸ ਕੇ ਤਪ ਕੋ ਬਲ ਧਰਜੋ, ਲੀਨਸਿ ਤਬਿ ਰਾਜੁ[1]।
ਤੂਰਜ[1] ਸੰਗਜਾ ਅਸੁਰ ਭੇ, ਬਡ ਬਧਜੋ ਸਮਾਜੂ।
ਧਰਮ ਕਰਮ ਕੋ ਪਰਬ੍ਰਿਤੇ, ਜਗ ਆਦਿ ਸੰਭਾਰੇ।
ਕਰਹਿਂ ਹਮਨ ਕੋ ਅਨਿਕ ਬਿਧਿ, ਘ੍ਰਿਤ ਆਦਿਕ ਡਾਰੇ ॥੨੦॥
ਖੁਸਜੋ ਸੁਰਨਿ ਕੋ ਧਰਮ ਜਬਿ, ਤਪ ਮਖ ਤੇ ਆਦੂ।
ਭਏ ਨਿਰਾਸੀ ਸੋਚਿ ਬਸਿ, ਮਿਲ ਕਰੈਂ ਬਿਖਾਦੂ।
ਕੋ ਉਪਾਵ ਪਾਯੋ ਨਹੀਂ, ਝੂਰਤਿ ਸਮੁਦਾਏ।
ਕਮਲਾਸਨ[1] ਕੇ ਪਾਸ ਕੋ, ਸਭਿ ਸ਼ਰਨ ਸਿਧਾਏ ॥੨੧॥
ਕਸ਼ਟ ਨਿਵੇਦਨ ਕੋ ਕਰਜੋ, ਬਹੁ ਬਿਨਤਿ ਉਚਾਰੀ।
-ਧਰਮ ਸੰਭਾਰਜੋ ਅਸੁਰ ਗਨ, ਕੀਜਹਿ ਰਖਵਾਰੀ।
ਨਮੋ ਨਮੋ ਹੇ ਚਤਰਮੁਖ! ਧਾਤਾ,

[1]ਇਕ ਰਸ।

[1]ਬਿਅੰਤ ਅਸੁਰਾਂ ਨੂੰ ਬਲ ਦਿਤਾ।

[1]ਦੈਂਤਾਂ ਨੇ) ਰਾਜ ਲਿਆ ਤਦ।

[1]ਫਰੇਦੂੰ ਪਾਤਸ਼ਾਹ ਦੇ ਬੜੇ ਬੇਟੇ ਦਾ ਨਾਮ ਜਿਸ ਦੇ ਨਾਮ ਪਰ 'ਤੂਰਾਨ' ਦੀ ਵਲਾਇਤ ਬਣੀ। ਈਰਾਨ ਦੇਸ਼ ਤੇ ਉਤਰ ਨੂੰ ਆਕਸਸ ਨਦੀ ਤੋਂ ਪਾਰਲਾ ਦੇਸ਼ ਤੂਰਾਨ ਹੈ। ਈਰਾਨ ਤੂਰਾਨ ਮੁਹਾਵਰੇ ਵਿਚ ਕੱਠਾ ਬੋਲਦੇ ਹਨ।

[1]ਬ੍ਰਹਮਾ।

[1]ਬ੍ਰਹਮਾ ਦੇ ਨਾਮ ਹਨ ਤਿੰਨੇ।

ਕਰਤਾਰਾ[1]।
ਨਮੋ ਨਮੋ ਸਮਰਥ ਹੋ, ਕੀਜਹਿ ਉਪਚਾਰਾ- ॥੨੨॥
ਸੁਣਿ ਬਿਨਤੀ ਸਭਿ ਸੁਰਨ ਕੀ, ਉਰ ਦ੍ਰੂਹਣ[1] ਬਿਚਾਰਾ।
-ਤਪ ਮੌਡੀ ਕੇ ਅਧਿਕ ਤੇ, ਹੋਯਸਿ ਬਲ ਭਾਰਾ-।
-ਸੁਨਹੁੰ ਦੇਵਤਾ ਮਮ ਗਿਰਾ, ਸਭਿ ਬਿਸ਼ਨੁ ਅਰਾਧੋ।
ਪ੍ਰਭੁ ਬਿਨੁ ਨਹਿਂ ਉਪਚਾਰ ਹ੍ਵੈ, ਜਿਨ ਬੁੱਧਿ ਅਗਾਧੋ ॥੨੩॥
ਚਲਹੁ ਸ਼ਰਨਿ ਤਿਨ ਕੀ ਸਕਲ, ਮੈਂ ਤੁਮਰੇ ਸਾਥਾ-।
ਇਮ ਕਹਿ ਕੀਨਿ ਅਰਾਧਨਾ, -ਹੇ ਪ੍ਰਭੁ ਜਗਨਾਥਾ!
ਰੱਛ ਰੱਛ ਸ਼ਰਨਾਗਤੀ, ਇਹੁ ਬਿਰਦ ਤੁਮਾਰਾ।
ਸਕਲ ਜਗਤ ਕੇ ਸਦ ਧਨੀ, ਕਰਤਾਰ ਉਦਾਰਾ ॥੨੪॥
ਅਸੁਰਨਿ ਤੇ ਉਪਚਾਰ ਕਰਿ, ਸ਼ੁਭ ਕਰਮ ਛੁਟਾਵਹੁ।
ਨਤੁ ਥਿਰ ਹ੍ਵੈ ਕਰਿ ਧਰਮ ਕੋ, ਬਿਧਿ ਕਵਨਿ ਹਰਾਵਹੁ[1]-।
ਇੱਤਜਾਦਿਕ ਬ੍ਰਹਮਾਦਿ ਸੁਰ, ਬਹੁ ਬਿਨੈ ਬਖਾਨੀ।
ਰੀਝੇ ਕਸ਼ਟ ਨਿਕੰਦ ਭੇ, ਭਾਖੀ ਨਭ ਬਾਨੀ[1] ॥੨੫॥
-ਮਤਿ ਚਿੰਤਾ ਉਰ ਮਹਿਂ ਕਰਹੁ, ਠਾਨਹੁ ਉਪਚਾਰਾ।
ਜਿਸ ਤੇ ਅਸੁਰ ਬਿਨਾਸ਼ ਹੁਇਂ, ਹਿਤ ਕਰੌਂ ਤੁਮਾਰਾ-।

[1]ਬ੍ਰਹਮਾਂ ਨੇ।

[1]ਨਹੀਂ ਤਾਂ (ਰਾਖਸ਼) ਧਰਮ ਵਿਚ ਇਸਥਿਤ ਹੋਣਗੇ ਉਹਨਾਂ ਨੂੰ ਕਿਸ ਤਰ੍ਹਾਂ ਹਰਾਵਾਂਗੇ।

[1]ਆਕਾਸ਼ ਬਾਣੀ।

ਸੁਨਿ ਨਭ ਬਾਨੀ ਕਿਯ ਨਮੋਂ, ਹਰਖੇ ਸਮੁਦਾਯਾ।
ਗਏ ਸਦਨ ਸਭਿ ਆਪਣੇ, ਚਿਤਵਤਿ ਹਰਿ ਮਾਯਾ[1] ॥੨੬॥
ਬੀਤਯੋ ਕੇਤਿਕ ਸਮੋਂ ਜਬਿ, ਧਾਰਯੋ ਅਵਤਾਰਾ।
ਮੂਰਤਿ ਮਹਾਂ ਪਵਿੱਤ੍ਰ ਬਰ, ਬੁਧਿ ਜਾਂਹਿ ਉਦਾਰਾ।
ਭੇਖ ਬੇਦ ਤੇ ਬਾਹਰਾ, ਮਿਲਿ ਅਸੁਰਨਿ ਸੰਗਾ।
ਜੱਗ ਕਰਮ ਅਰੁ ਬੇਦ ਕੋ, ਨਿੰਦਤਿ ਸਰਬੰਗਾ ॥੨੭॥
ਦਰਸ਼ਨ ਦੀਨਸਿ ਸਭਿਨਿ ਕੋ, ਕਹਿ ਬਚ ਰਮਨੀਕਾ।
ਮੋਹਨ ਕਰਿ ਲੀਨੇ ਸਕਲ, ਟਿਕ ਨਿਸ਼ਚਾ ਜੀ ਕਾ।
ਬਸੀ ਭਏ ਸਭਿ ਹੀ ਤਬੈ, ਜਿਮ ਕਹੈ ਕਹਾਵੈ।
ਬਿੱਦਜਾ ਬਿਖੈ ਬਿਸ਼ਾਰਦਾ[1], ਨਿਤ ਮਤਿ ਉਪਜਾਵੈ ॥੨੮॥
ਚਲੈਂ ਸਕਲ ਤਿਸ ਕਹੇ ਮਹਿਂ, ਸਭਿ ਧਰਮ ਛੁਟਾਯੋ।
ਨਿੰਦਤ ਕਰਿ ਮਤ ਬੇਦ ਕੋ, ਮਤ ਨਯੋ ਉਪਾਯੋ।
ਭਯੋ ਧਰਮ ਕੋ ਹੀਨ ਬਲ, ਕਰਿਬੇ[1] ਜਬਿ ਛੋਰਾ।
ਸਰਬ ਦੇਵਤਾ ਦੇਖਿ ਕਰਿ, ਗਰਜੇ ਇਨ ਓਰਾ ॥੨੯॥
ਕਰਯੋ ਜੁੱਧ ਕ੍ਰੁੱਧਤਿ ਅਧਿਕ, ਕਰਿ ਨਿਬਲ ਸੰਘਾਰੇ।
ਭਾਗਯੋ ਤਿਨ ਕੋ ਗੁਰੂ ਤਬਿ, ਜਿਹ ਤਪ ਬਲ ਭਾਰੇ।

[1]ਮਾਇਆ = ਪਰਮੇਸ਼ੁਰ ਦੀ ਕ੍ਰਿਪਾ।

[1]ਚਤੁਰ।

[1]ਧਰਮ) ਕਰਨਾ।

ਦੁਰਬੇ ਕੌਂ[1] ਬਹੁ ਥਲ ਫਿਰਜੋ, ਨਹਿਂ ਪਾਯਹੁ ਬਾਸਾ।
ਤ੍ਰਿਯਾ ਰਾਜ ਜਿਸ ਦੇਸ਼ ਮਹਿਂ, ਪਹੁਂਚਜੋ ਧਰਿ ਆਸਾ ॥੩੦॥

[1]ਲੁਕਣ ਲਈ।

ਪੁਰਖਾ[1] ਤਹਿ ਦਰਲਭ ਹੁਤੋ, ਚਹਿ ਭੋਗਨਿ ਹੇਤਾ।
ਦੋ ਰਾਣੀ ਤ੍ਰਿਯ ਤਿਨਹੁਂ ਮਹਿਂ, ਰਖਿ ਲਿਯੋ ਨਿਕੇਤਾ।

[1]ਮਾਨੁੱਖ।

ਦੋਨਹੁਂ ਸੰਗ ਅਨੰਗ[1] ਤੇ, ਬਹੁ ਭੋਗ ਕਮਾਯੋ।
ਗਰਭ ਧਰਜੋ ਦੋਨਹੁਂ ਤਬੈ, ਬ੍ਰਿੱਧਤਿ ਮਨ ਭਾਯੋ ॥੩੧॥

[1]ਕਾਮ।

ਤਜਿ ਕਰਿ ਲਾਗਜੋ ਚਲਨ ਕੋ, ਔਰ ਕਿਤ ਦੇਸ਼ਾ।
ਦੋਨਹੁਂ ਲਾਗੀ ਬੂਝਿਬੇ, ਕਰੀਐ ਉਪਦੇਸ਼ਾ।
'ਬਾਲਕ ਜਨਮੇ ਗਰਭ ਤੇ, ਕਿਮ ਹੁਇ ਪ੍ਰਤਿਪਾਰੇ।
ਧਰਹਿਂ ਕੌਨ ਇਨ ਨਾਮ ਕੋ, ਸੋ ਕਰਹੁ ਉਚਾਰੇ ॥੩੨॥
ਜਿਸ ਥਲ ਤੇਰੋ ਦੇਸ਼ ਹੁਇ, ਜਹਿਂ ਚਾਲਨਿ ਚਾਹਾ।
ਹਮ ਕੋ ਅਰੁ ਨਿਜ ਸੁਤਨ ਕੋ, ਦਿਖਰਾਵਹੁ ਤਾਹਾ।'
ਸੁਨਿ ਕਰਿ ਬ੍ਰਹਮਣ ਅਸੁਰ ਗੁਰ, ਬੋਲਜੋ ਅਭਿਰਾਮੂ।
- ਰਿਖ ਈਸ਼ੁਰ ਤੇ ਹੋਇ ਹੈਂ, ਈਂਸਾ ਇਸ ਨਾਮੂ ॥੩੩॥
ਮੁਸੇ ਹੋਏ[1] ਕਾ ਬੀਜ ਜੋ, ਮੂਸਾ ਹੁਇ ਨਾਮਾ।

[1]ਲੁਟੇ ਹੋਏ ਦਾ (ਸ਼ੁਕਰ ਦਾ ਆਪਣੇ ਵਲ ਇਸ਼ਾਰਾ ਹੈ ਕਿਉਂਕਿ ਰਾਜ ਖੁਹਾ ਕੇ ਆਯਾ ਹੈ) [ਮੁਸਨਾ = ਖੋਹੇ ਜਾਣਾ]।

ਇਨ ਦੋਨਹੁਂ ਕੋ ਸ਼ਕਤਿ, ਸਭਿ ਦੀਨਸਿ

ਸੁਖਧਾਮਾ।
ਮਨੁਰਾਜਾ ਕੋ ਦੇਸ਼[1] ਬਰ, ਸੋ ਅਹੈ ਹਮਾਰਾ।
ਇਨ ਕੀ ਸੰਤਤਿ[1] ਵਧੈਗੀ, ਬੁਧਿਵੰਤ ਉਦਾਰਾ ॥੩੪॥
ਧਰਹਿਂ ਓਜ ਕਰਿ ਬਿਜੈ ਕੋ,
ਪਹੁੰਚੈ ਤਿਸੁ ਦੇਸ਼ਾ।
ਭੋਗਹਿ ਨਰ ਕੀ ਆਰਬਲ,
ਦਲ ਸੰਚਿ ਵਿਸ਼ੇਸ਼ਾ[1]।
[1]ਫਿਰ ਕਰਿ ਆਵਨ ਤੇ ਇਨਹੁਂ,
ਜਗ ਮੈਂ ਬਿਦਤੈ ਹੈ।
ਨਾਮ ਫਿਰੰਗੀ ਫਰਾਸੀਸੁ,
ਸਭਿ ਮਹਿਂ ਕਹਿਵੈ ਹੈਂ'[†] ॥੩੫॥

[1]ਹਿੰਦੁਸਤਾਨ ਤੋਂ ਮੁਰਾਦ ਹੈ।

[1]ਭਾਵ ਮੂਸੇ ਤੇ ਈਸੇ ਦੀ।

[1]ਪੁਰਸ਼ ਦੀ ਉਮਰ ਭਾਵ ਸੌ ਸਾਲ ਤਕ ਰਾਜ ਕਰਨਗੇ ਫੌਜ ਜੋੜ ਕੇ।

[1]ਫਿਰ ਕਰਕੇ ਜਗਤ ਵਿਚ ਆਵਨ ਤੇ ਏਹ ਸਭਨਾਂ ਵਿਚ (ਫਿਰ+ਅੰਗੀ, ਫਿਰਾ+ਸੀਸ) ਫਿਰੰਗੀ ਤੇ ਫਿਰਾਸੀਸ ਕਹਾਉਣਗੇ। ਸੌ ਸਾਖੀ ਦਾ ਪਾਠ ਹੈ:-ਫਿਰ ਕਰ ਆਏ ਥੇ ਤਾਂ ਫਿਰੰਗੀ ਫਰਾਂਸੀਸ ਕਹਾਂਵੇਂਗੇ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਗੁਰ ਭਵਿੱਖਤ ਕਹਿਨ' ਪ੍ਰਸੰਗ ਬਰਨਨੰ ਨਾਮ ਖਸ਼ਟ ਤ੍ਰਿੰਸਤੀ ਅੰਸੂ ॥੩੬॥

[†]ਫਿਰੰਗੀ ਫਰਾਂਸੀਸੀ ਨਾ ਈਸਾ ਦੀ ਉਲਾਦ ਹਨ ਨਾ ਮੂਸਾ ਦੀ। ਈਸਾ ਜੀ ਤਾਂ ਕੰਵਾਰੇ ਹੀ ਰਹੇ ਸਨ। ਈਸਾ ਮੂਸਾ ਦੋਵੇਂ ਏਸ਼ਜਾਈ ਸਨ, ਕਿਨਆਨ ਦੇਸ਼ ਦੇ ਰਹਿਣ ਵਾਲੇ ਅਤੇ ਦੋਵੇਂ ਇਕ ਸਮੇਂ ਵੀ ਨਹੀਂ ਹੋਏ। ਅੰਗਰੇਜ਼ ਫਰਾਂਸੀਸ ਆਦਿਕ ਯੂਰਪ ਦੇ ਰਹਿਣ ਵਾਲੇ ਹਨ। ਫਰਾਂਸ ਯੂਰਪ ਦਾ ਇਕ ਦੇਸ਼ ਹੈ ਤੇ 'ਫਰੰਗ' ਲਫਜ਼ ਫਾਰਸੀ, ਪੰਜਾਬੀ ਤੇ ਹਿੰਦੀ ਵਿਚ ਅਕਸਰ ਯੂਰਪ ਦੇ ਅਰਥਾਂ ਵਿਚ ਵਰਤਿਆ ਹੈ। ਈਸਾ ਮੂਸਾ ਦੀ ਇਹ ਉਤਪਤੀ ਤੇ ਉਸ ਤੋਂ ਫ਼ਰੰਗੀਆਂ ਆਦਿਕਾਂ ਦੀ ਉਤਪਤੀ ਸੌ ਸਾਖੀ ਦੇ ਆਖੇਪਕਾਰਾਂ ਦੀਆਂ ਮਨੋਕਤੀਆਂ ਹਨ, ਇਨ੍ਹਾਂ ਦਾ ਇਤਿਹਾਸਕ ਮੁੱਲ ਕੁਛ ਨਹੀਂ ਹੈ।

## ੩੭. [ਭਵਿੱਖਜਤ ਵਾਕ]

੩੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੮

ਦੋਹਰਾ:

†'ਬੀਤਹਿ ਪੰਜ ਹਜ਼ਾਰ ਕਲਿ ਤਬਿ ਲਗਿ ਸੰਖ੍ਯਾ ਜਾਨਿ[1]।

[1]ਕਲਜੁਗ ਦਾ ਪੰਜ ਹਜ਼ਾਰ ਵਰ੍ਹਾ ਜਦ ਤਕ ਬੀਤੇਗਾ ਤਦ ਤਕ ਦੀ ਇਹ ਗਿਣਤੀ ਜਾਣੋ। †ਸੌ ਸਾਖੀ ਦੀ ਇਹ ਹੁਣ ੧੫ਵੀਂ ਸਾਖੀ ਚੱਲੀ ਹੈ।

ਸੁਨਿ ਸ਼ੁਨਾਕ ਸਿੰਘ ਬਾਰਤਾ ਬਿਦਤਹਿ ਸਕਲ ਜਹਾਨ[1]' ॥੧॥

[1]ਜੋ ਪ੍ਰਗਟ ਹੋਣੀ ਹੈ ਸਾਰੇ ਜਹਾਨ ਵਿਚ।

ਨਿਸ਼ਾਨੀ ਛੰਦ:

ਇਤਨੇ ਬਿਖੈ ਸੁਭਾਉ ਮ੍ਰਿਦੁ, ਪਿਖਿ ਕਰਿ ਸਭਿ ਆਏ।
ਸੁਨਹੁੰ ਜਥਾ ਸਤਿਗੁਰ ਕਹਹਿਂ, ਸਗਰੇ ਬਿਸਮਾਏ।
'ਮਹਾਰਾਜ ਕਿਮ ਹੋਇ ਹੈ, ਜਬਿ ਆਇ ਫਿਰੰਗੀ?
ਪੰਥ ਤੁਮਾਰਾ ਖਾਲਸਾ, ਕਿਮ ਹੁਇ ਸੁਖ ਸੰਗੀ? ॥੨॥
ਕਿਮ ਇਨ ਠਹਿਰਹਿ ਰਾਜ ਤਬਿ, ਜਬਿ ਤਿਨ ਦਲ ਆਵੈ?
ਕੈਸੇ ਹੋਇ ਬ੍ਰਿਤੰਤ ਸਭਿ?' ਸੁਨਿ ਗੁਰੂ ਬਤਾਵੈਂ।
'ਮੌਨਿ ਫਿਰੰਗੀ[1] ਆਇ ਹੈ, ਦਲ ਜੋਰ ਘਨੇਰੇ[2]।

[1]ਯੂਰਪ ਦੇ ਅੰਗਰੇਜ਼। [ਮੌਨ ਤੋਂ ਭਾਵ ਅੰਗ੍ਰੇਜ਼ ਲੈਂਦੇ ਹਨ]। [2]ਬਹੁਤ ਫੌਜਾਂ ਜੋੜਕੇ।

ਸਿੰਘ ਗੁਰਿੰਡ ਸੁ ਸੈਨ ਬਲਿ[1], ਹੁਇ ਹੈ ਬਹੁ ਤੇਰੇ ॥੩॥

[1]ਗੁਰਾਂ ਦੇ ਸਿੰਘਾਂ ਦੀ ਸੈਨਾ ਬੜੀ ਬਲੀ ਹੈ [ਗੁਰਿੰਡ = ਗੁਰੂਆਂ ਦੇ]।

ਮਹਿਪਾਲਕ ਦੁਹਿ ਦਿਸ਼ਿਨਿ ਕੇ, ਮਿਲਿ ਹੈਂ ਤਿਸ ਬਾਰੀ।
ਹੁਵੈ ਬਖੇਰਾ ਪਰਸਪਰ, ਐਸੇ ਇੱਛ ਧਾਰੀ।
ਕਬਹੁੰ ਸਬਲ ਮਮ ਖਾਲਸਾ, ਹ੍ਵੈ ਨਿਬਲ ਫਿਰੰਗੀ।
ਕਬਹੁੰ ਨਿਬਲ ਮਮ ਪੰਥ ਹ੍ਵੈ, ਸੇ ਸਬਲ

[1]ਖੋਟੇ ਢੰਗ ਵਾਲੇ (ਫਿਰੰਗੀ)।

ਕੁਦੰਗੀ[1] ॥੪॥

ਚੌਪਈ:

ਰਹੈ ਖਾਲਸਾ ਜਬਿ ਲਗ ਨਜਾਰੋ[1]।

[1]ਕੁਟੰਬ ਆਦਿ ਤੋਂ) ਨਿਆਰਾ ਰਹੇਗਾ। (ਅ) (ਹਿੰਦੂ ਤੁਰਕਾਂ ਤੋਂ) ਨਿਆਰਾ ਰਹੇਗਾ।

ਤਬਿ ਲਗਿ ਤੇਜ ਦਿਯੋ ਮੁਹਿ ਸਾਰੋ।
ਬੰਧੇ ਜਾਹਿਂ ਮੋਹ ਕੀ ਫਾਸ।
ਸੁਤ ਬਨਿਤਾਦਿਕ ਬਾਸ ਅਵਾਸ ॥੫॥
ਗਊਅਨਿ ਹਾਂਕਹਿਂ[1] ਰਿਸ਼ਵਤ ਲੇਈ।

[1]ਭਾਵ, ਸ਼ਸਤ੍ਰ ਛੱਡਕੇ ਗਊਆਂ ਚਾਰਨ ਲਗ ਪੈਣਗੇ। ਸੌ ਸਾਖੀ ਦਾ ਪਾਠ ਹੈ:-ਗਾਇਨ ਹਾਂਕਤ ਗੁਯਕਲ ਧੀਏ। ਇਸ ਦਾ ਇਉਂ ਬੀ ਅਰਥ ਕਰਦੇ ਹਨ, (ਗੁਯਕਲ =) ਗੁਜਰ ਜਿਵੇਂ ਗਊਆਂ (ਪੈਸੇ ਲੈਕੇ) ਹੱਕ ਦੇਂਦੇ ਹਨ ਤਿਵੇਂ (ਪੈਸਾ ਲੈਕੇ) ਧੀਆਂ ਦੇ ਦੇਣਗੇ।

ਇੱਤ੍ਯਾਦਿਕ ਕਰਮਨਿ ਬਸਿ ਤੇਈ।
ਧੀਅ ਭੈਣ ਕਾ ਪੈਸਾ ਖਾਵੈਂ।
ਬੈਠਿ ਦੁਲੀਚੇ ਨਜਾਉਂ ਕਮਾਵੈਂ[1] ॥੬॥

[1]ਦੁਲੀਚੇ ਤੋਂ ਮੁਰਾਦ ਐਸ਼ ਇਸ਼ਰਤ ਦੇ ਸਾਮਾਨਾਂ ਦੀ ਹੈ। ਪਹਿਲੇ ਸਿਖ ਸਰਦਾਰ ਬੰਦਗੀ ਵਾਲੇ ਤੇ ਸਾਦੇ ਹੁੰਦੇ ਸਨ, ਕਚਹਿਰੀਆਂ ਬੀ ਰੁੱਖਾਂ ਦੀ ਛਾਂਵੇਂ ਸਫਾਂ ਮੰਜੀਆਂ ਤੇ ਬਹਿਕੇ ਕਰਦੇ ਹੁੰਦੇ ਸਨ।

ਵਾਚਹਿਂ ਬੇਦ ਗਿਰਾ ਗੁਰ ਛੋਡਹਿਂ[1]।

[1]ਵੇਦ ਪੜ੍ਹਨਗੇ ਤੇ ਗੁਰਬਾਣੀ ਛੱਡ ਦੇਣਗੇ।

ਬਿੱਪ੍ਰ ਧਰਮ ਕਰਿ ਜੀਵਹਿਂ ਮੋਡਹਿਂ[1]।

[1]ਬਿੱਪ੍ਰ ਧਰਮ ਧਾਰਕੇ ਉਪਜੀਵਕਾ ਕਰਨਗੇ, ਭਾਵ ਪੂਜਾ ਦਾ ਧਾਨ ਰੋਜ਼ੀ ਬਣਾਉਣਗੇ। (ਅ) ਮੋਢਹਿਂ = ਮੁੰਢ ਦੇ। (ੲ) ਮੋਡਹਿਂ = ਮੁੰਡੇ।

ਨਾਰ ਮਲੇਛੀ ਘਰ ਮਹਿਂ ਆਨੈਂ।
ਬੇਸਵਾ ਰਮਣ ਨ ਕਬਹਿ ਖਿਸਾਨੈਂ[1] ॥੭॥

[1]ਕਦੇ ਸ਼ਰਮਿੰਦੇ ਨਹੀਂ ਹੋਣਗੇ।

ਖੋਜੈਂ ਪੀਰ, ਰਹੈ ਗੁਰ ਦੂਰ[1]।

[1]ਗੁਰੂ ਤੋਂ ਦੂਰ ਰਹਿਣਗੇ।

ਨਾਰੀ ਨਜਾਉਂ ਕਰੈਂ ਭਰਪੂਰ[1]।

[1]ਭਾਵ ਨਰ ਨਿਆਉਂ ਨਹੀਂ ਨਾਰੀ ਨਿਆਉਂ ਕਰਨਗੇ, ਅਰਥਾਤ ਡਰ ਡਰ ਕੇ ਕਾਇਰਤਾ ਵਾਲੇ ਨਿਆਉਂ ਕਰਨਗੇ।

ਸਿੱਖਣੀਆਂ ਗਣ ਭ੍ਰਿੱਤਜੁਨ ਚਾਹੈਂ[1†]।

[1]ਬਹੁਤੀਆਂ ਦਾਸੀਆਂ ਨੂੰ ਸਿੱਖਣੀਆਂ ਬਣਾਉਣਾ ਚਾਹੁਣਗੇ ਭਾਵ, ਏਕਾ ਨਾਰੀ ਜਤੀ ਨਹੀਂ ਰਹਿਣਗੇ ਟਹਿਲਣਾਂ ਨੂੰ ਬੀ ਘਰ ਪਾ ਲੈਣਗੇ। [†]ਪਾ:-ਭਰਤਿਆਂ ਨਾ ਚਾਹੇਂ।

ਨ੍ਰਿਪ ਨਾਰੀ ਮੋ ਨੇਕੁ ਨ ਰਾਹੈਂ[1†] ॥੮॥

[1]ਨ੍ਰਿਪਨਾਰੀ =) ਰਾਣੀ ਨਾਲ ਨੇਕ ਨਹੀਂ ਰਹਿਣਗੇ, ਭਾਵ ਬਿਵਾਹਤਾ ਰਾਣੀ ਨਾਲ ਇਸਤ੍ਰੀ ਬ੍ਰਤ ਧਰਮ ਨਹੀਂ ਨਿਬਾਹੁਣਗੇ। ਟੂਕ = ਅੰਕ ਪੰਜ ਦੇ ਆਰੰਭ ਤੋਂ ਕਰਤਾ ਕਰਕੇ 'ਖਾਲਸਾ' ਪਦ ਹੈ ਤੇ ਇਥੋਂ ਤਾਈਂ ਉਹੋ ਪਦ ਸਾਰੀਆਂ ਕ੍ਰਿਯਾਵਾਂ ਦਾ ਕਰਤਾ ਕਾਰਕ ਰਿਹਾ ਹੈ; ਇਸ ਗਲ ਨੂੰ ਨਾ ਸਮਝ ਕੇ ਕਈ ਲੋਕ ਹੋਰ ਹੋਰ ਅਰਥ ਕਰਨ ਦਾ ਜਤਨ ਕਰਦੇ ਹਨ ਜਿਨ੍ਹਾਂ ਨਾਲ ਸ਼੍ਰੇਣੀ ਬੱਧ ਅਰਥ ਦੀ ਸੰਗਲੀ ਨਹੀਂ ਬੱਝਦੀ। (ਅ) ਭਵਿੱਖਤ ਲੱਭਣ

ਵਾਲੇ ਛੇਕੜਲੀ ਤੁਕ ਦਾ ਐਉਂ ਬੀ ਅਰਥ ਕਰਦੇ ਹਨ:-ਰਾਜੇ ਦੀ ਰਾਣੀ (ਭਾਵ ਰਾਣੀ ਜਿੰਦਾਂ ਮੁਨਕਿਨ (ਅੰਗਰੇਜ਼ਾਂ ਨੂੰ) ਮਦਦ ਤੇ ਸੱਦੇਗੀ। [ਰਾਹਨਾ, ਆਰਾਧਨਾ ਦੀ ਪੰਜਾਬੀ ਹੈ]। †ਇਥੇ ਸੌ ਸਾਖੀ ੧੯੦੫ ਵਾਲੀ ਵਿਚ ਦੋ ਚੌਪਈਆਂ ਦਲੀਪ ਸਿੰਘ ਬਾਬਤ ਹਨ, ਕਵੀ ਜੀ ਨੇ ਉਹ ਨਹੀਂ ਦਿਤੀਆਂ। ਜਾਪਦਾ ਹੈ ਕਿ ਕਵੀ ਜੀ ਵਾਲੇ ਨੁਸਖੇ ਵਿਚ ਇਹ ਚੌਪਈਆਂ ਨਹੀਂ ਸਨ, ਮਗਰੋਂ ੧੯੦੫ ਵਾਲੇ ਨੁਸਖਿਆਂ ਵਿਚ ਪਈਆਂ ਹਨ।

ਪ੍ਰਥਮ ਫਿਰੰਗੀ ਲੁਦਪੁਰ[1] ਆਵੈ। — [1]ਲੁਧਿਆਣੇ।
ਭੋਗੈ ਰਾਜ ਤੇਜ ਬਧਿ ਜਾਵੈ।
ਧਨ ਅਰੁ ਸੁੰਦਰ ਤ੍ਰਿਯ ਕੋ ਲੇਵੈਂ[1]।

[1]ਲੈਣਗੇ (ਅੰਗਰੇਜ਼)। (ਅ) ਪਰ ਸੌ ਸਾਖੀ ਦੇ ਪਾਠ ਦਾ ਭਾਵ ਹੋਰ ਹੈ:- ਪਾਠ ਇਉਂ ਹੈ:-ਚਿੰਤਾ ਬਧੀ ਸਗਲ ਕੇ ਬੀਚ। ਸਭੀ ਪੁਕਾਰੈਂ ਸਤਿਗੁਰ ਮੀਚ। ਖ਼ੂਬ ਨਾਰ ਧਨ ਉਡ ਉਡ ਲੇਇ। ਤਬੈ ਖਾਲਸਾ ਬਹੁ ਦੁਖ ਹੇਇ। ਅਰਥ:-ਖਾਲਸੇ ਵਿਚ ਚਿੰਤਾ ਵਧੀ, ਸਾਰੇ ਸੋਤ ਮੰਗਦੇ ਹਨ, ਖ਼ੂਬਨਾਰ (= ਸਰਦਾਰਾਂ ਦੀਆਂ ਨਾਰੀਆਂ ਦਰਖਾਸਤਾਂ ਦੇ ਦੇਕੇ) ਧਨ ਲੈਣਗੀਆਂ। ਭਾਵ ਏਹ ਕਿ ਸਰਦਾਰੀਆਂ ਤੇ ਰਾਜ ਜਦ ਫਰੰਗੀ ਜ਼ਬਤ ਕਰਨਗੇ ਤਾਂ ਸਰਦਾਰੀਆਂ ਗੁਜ਼ਾਰਿਆਂ ਲਈ ਦਰਸਾਖਤਾਂ ਦੇ ਦੇਕੇ ਧਨ ਲੈਣਗੀਆਂ (ਇਹ ਅਰਥ ਸੌ ਸਾਖੀ ਦਾ ਸੰਪ੍ਰਦਾਈ ਹੈ)।

ਤਬਹਿ ਸਿੰਘ ਦੀਰਘ ਦੁਖ ਖੇਵੈਂ[1] ॥੯॥ — [1]ਸਹਾਰਨਗੇ।
ਅਬਿ ਬੇਮੁਖ ਗੁਰ ਤੇ ਜੇ ਭਏ।
ਤਬਿ ਤਿਨ ਕੇ ਸਿਰ ਸੰਕਟ ਪਏ।
ਚਿੰਤਾ ਬਧਹਿ ਸਭਿਨਿ ਕੇ ਬੀਚ।
ਕਰਹਿਂ ਪੁਕਾਰ -ਗੁਰੂ ਦੇ ਮੀਚ-[1]' ॥੧੦॥ — [1]ਮੌਤ ਦਿਓ।

†ਪੁਨ ਸਿੰਘਨ ਬੂਝਯੋ 'ਮਹਾਰਾਜ! — †ਇਥੇ ਫੇਰ ਦਲੀਪ ਸਿੰਘ ਬਾਬਤ ਇਕ ਚੌਪਈ ਸੌ ਸਾਖੀ ਵਿਚ ਨਵੀਂ ਪਈ ਜਾਪਦੀ ਹੈ ਕਿਉਂਕਿ ਕਵਿ ਜੀ ਇਥੇ ਬੀ ਦਲੀਪ ਸਿੰਘ ਬਾਬਤ ਕੁਛ ਨਹੀਂ ਲਿਖ ਰਹੇ।
ਕਿਮ ਤੁਰਕਨ ਕੋ ਹੋਇ ਕੁਕਾਜ?
ਰਾਜ ਤੇਜ ਪੁਹਮੀ ਮਹਿਂ[1] ਪੂਰਾ। — [1]ਪ੍ਰਿਥਵੀ ਵਿਚ।
ਕਿਮ ਇਨ ਕੋ ਤਬਿ ਹ੍ਵੈ ਹੈ ਦੂਰਾ?' ॥੧੧॥
ਸੁਨਿ ਸਤਿਗੁਰ ਤਬਿ ਖੋਲਿ ਸੁਨਾਯੋ।
ਜਥਾ ਭਵਿੱਖਜਤ[1] ਮਹਿਂ ਬਨਿ ਆਯੋ। — [1]ਭਵਿੱਖਤ ਪੁਰਾਣ ਜੋ ਸੌ ਸਾਖੀ ਵਿਚ ਸਪਸ਼ਟ ਦੱਸਿਆ ਹੈ।
ਅਕਬਰ ਬ੍ਰਹਮਚਾਰੀ ਤਨ ਧਾਰਾ[1]। — [1]ਕਿਸੇ) ਬ੍ਰਹਮਚਾਰੀ ਨੇ ਅਕਬਰ ਦਾ ਤਨ ਧਾਰਿਆ। ਭਾਵ ਅਕਬਰ ਹੋਕੇ ਜੰਮਿਆਂ।
ਧਰਮ ਆਪਨਾ ਖੂਬ ਸਵਾਰਾ ॥੧੨॥
ਤਿਸ ਕੇ ਜਹਾਂਗੀਰ ਸੁਤ ਹੋਵਾ।
ਸ਼ਾਹਿਜਹਾਂ ਪੁਨ ਸਭਿ ਨੇ ਜੋਵਾ।
ਆਇ ਵਲਾਇਤ ਤੇ ਤਿਸ ਭੌਨ[1]। — [1]ਯੂਰਪ ਤੋਂ ਤਿਸ (ਸ਼ਾਹਜਹਾਨ) ਦੇ ਘਰ ਆਏ।
ਰਹੇ ਗ਼ੁਲਾਮ ਹੋਇ ਕਰਿ ਮੌਨ[1] ॥੧੩॥ — [1]ਫਿਰੰਗੀ।

ਬਹੁਰ ਨੁਰੰਗ ਬੰਦ ਕਰਿ ਆਗੀ†। — †ਸੌ ਸਾ: ਦਾ ਪਾਠ ਹੈ-ਇਹ ਸਾਹੂ।

ਮੀਰਾਂ ਸ਼ਾਹ ਸੇਵ ਮਹਿਂ ਲਾਗੀ।

ਸਾਧਨ ਵਸਤੁ ਹਿਯੋ ਮੋ ਜਾਨੀ[1]। — [1]ਜਿਸ (ਨੁਰੰਗੇ) ਨੇ ਸਾਧਣੇ ਜੋਗ ਵਸਤੂ ਰਿਦੇ ਵਿਚ ਜਾਣੀ ਹੋਈ ਸੀ।

ਤਊ ਨ ਛੂਟੀ ਬਾਤ ਪੁਰਾਨੀ[1] ॥੧੪॥ — [1]ਭਾਵ ਰਾਜ ਦੀ ਤ੍ਰਿਸ਼ਨਾ।

ਮਗ ਖ਼ੁਦਾਇ ਕੋ ਲਖਿ ਕਰਿ ਭੂਲਾ।

ਲਾਲਚ ਲਗੇ ਰਾਜ ਮਦ ਫੂਲਾ।

ਭਾਈ ਮਾਰਾ ਰਾਜ ਨ ਛੋਰਾ[1]। — [1]ਮੁਰਾਦ ਨਾਮੇਂ ਭਰਾ ਜਿਸ ਨੂੰ ਰਾਜ ਦੇਣ ਦਾ ਭਰੋਸਾ ਦੇਕੇ ਔਰੰਗਜ਼ੇਬ ਨੇ ਫਤਹ ਹੋ ਜਾਣੇ ਪਰ ਕੈਦ ਕੀਤਾ ਤੇ ਕੈਦ ਵਿਚ ਮਾਰ ਦਿਤਾ।

ਦਾਰਾ ਕਾਟਿ ਛਤ੍ਰ ਪਦ ਤੋਰਾ[1]+ ॥੧੫॥ — [1]ਦੂਜਾ ਭਰਾ) ਦਾਰਾ ਸ਼ਕੋਹ ਮਾਰਕੇ ਆਪਣੀ ਪਾਤਸ਼ਾਹੀ ਪਦਵੀ ਤੋਰੀ, ਭਾਵ ਜਾਰੀ ਕੀਤੀ [ਛਤ੍ਰ ਪਦ = ਪਾਤਸ਼ਾਹੀ ਪਦਵੀ। ਰਾਜ ਰੁਤਬਾ]।

ਮਦ ਭਰਿ ਰਾਜ ਕਰਤਿ ਇਕ ਸਾਹੂ[1]†। — [1]ਇਕ ਰਸ।

†ਸੌ ਸਾਖੀ ਵਿਚ ਪਾਠ ਹੈ:-'ਤਬਹਿ ਨੁਰੰਗਾ ਬੰਚਕ ਤਿਆਗੀ'। ਇਸ ਤੋ ਭਾਵ ਖੁਲ੍ਹਦਾ ਹੈ ਕਿ ਔਰੰਗਾ ਠੱਗੀ ਕਰਕੇ ਤਿਆਗੀ ਬਣ ਰਿਹਾ ਸੀ, ਤੇ ਕਿਸੇ ਮੀਰਾਂ ਸ਼ਾਹ ਨਾਮੇਂ ਫਕੀਰ ਦੀ ਸੇਵਾ ਕਰ ਰਿਹਾ ਸੀ, ਜਦੋਂ ਉਸ ਨੇ ਆਪਣੇ ਭਰਾ ਨੂੰ ਕਿਹਾ ਹੈ ਕਿ ਮੈਂ ਮੱਕੇ ਜਾ ਰਹਿਣਾ ਹੈ, ਚਲ ਤੈਨੂੰ ਰਾਜ ਤੇ ਬਹਾ ਆਵਾਂ। ਪਰ ਜਦੋਂ ਉਸ ਨੂੰ ਦਾਰਾ ਤੇ ਫਤਹ ਹੋ ਗਈ ਤਾਂ ਰਾਜ ਤੇ ਆਪ ਬਹਿ ਗਿਆ ਤੇ ਉਸ ਭਰਾ ਨੂੰ ਕੈਦ ਕਰਵਾ ਦਿੱਤਾ। ਬੰਚਕ ਤਿਆਗੀ ਦਾ ਇਹ ਭਾਵ ਜਾਪਦਾ ਹੈ। ਕਵੀ ਜੀ ਦੇ ਲਫਜ਼ਾਂ 'ਬੰਦ ਕਰ ਆਗੀ' ਦਾ ਭਾਵ ਇਹ ਹੈ ਕਿ ਹੱਥ ਜੋੜ ਕੇ ਮੀਰਾਂ ਸ਼ਾਹ ਦੀ ਸੇਵਾ ਭਾਵੇਂ ਕਰਦਾ ਸੀ ਤੇ ਸਾਧਨ ਕਰਨੇ ਜਾਣਦਾ ਸੀ ਪਰ ਪੁਰਾਣੀ ਵਾਦੀ (ਖੋਟ ਦੀ) ਨਾ ਗਈ, ਲਾਲਚ ਵਿਚ ਆਕੇ ਰਾਜਮਦ ਵਿਚ ਫੁੱਲ ਗਿਆ। ਰੱਬ ਦਾ ਰਸਤਾ ਜਾਣਕੇ ਭੁੱਲ ਗਿਆ ਤੇ ਭਰਾ ਮਾਰਕੇ ਬੀ ਰਾਜ ਲੈ ਲਿਆ। ਇਤਿਹਾਸਕਾਰਾਂ ਨੇ ਮੰਨਿਆਂ ਹੈ ਕਿ ਔਰੰਗਜ਼ੇਬ ਪਹਿਲੀ ਉਮਰ ਫਕੀਰਾਂ ਦੀ ਸੁਹਬਤ ਵਿਚ ਰਿਹਾ ਹੈ, ਭਗਤੀ ਦੇ ਖਿਆਲ ਬੀ ਰਖਦਾ ਸੀ ਤੇ ਕਦੇ ਫਕੀਰ ਬਣਨ ਨੂੰ ਬੀ ਤਿਆਰ ਸੀ, ਪਰ ਰਾਜ ਦੀ ਤ੍ਰਿਸ਼ਨਾ ਨੇ ਉਸ ਤੋਂ ਬੜੇ ਬੜੇ ਪਾਪ ਕਰਵਾਏ। (ਅ) 'ਬੰਦ ਕਰ ਆਗੀ..... '। ਦਾ ਇਹ ਭਾਵ ਬੀ ਹੋ ਸਕਦਾ ਹੈ ਕਿ ਫੇਰ 'ਔਰੰਗਜ਼ੇਬ ਨੇ ਅੰਗਰੇਜ਼ਾਂ ਨੂੰ ਆਪਣੀ ਨੌਕਰੀ ਤੋਂ ਬੰਦ ਕਰ ਦਿਤਾ, ਪਰ ਫੇਰ ਓਹ ਮੀਰਾਂਸ਼ਾਹ ਦੀ ਨੌਕਰੀ ਵਿਚ ਲਾਏ''। ਮੀਰਾਂਸ਼ਾਹ ਤੋਂ ਮੁਰਾਦ 'ਮੇਹਰੁੱਨਿਸਾ' ਔਰੰਗਜ਼ੇਬ ਦੀ ਲੜਕੀ ਦੀ ਹੋਵੇ ਕਿ ਉਸ ਦੀ ਬੀਮਾਰੀ ਵੇਲੇ ਕਿਸੇ ਅੰਗਰੇਜ਼ ਡਾਕਟਰ ਨੇ ਸੇਵਾ ਕੀਤੀ ਹੋਵੇ। ਪਰ ਇਹ ਭਾਵ ਅਗਲੀਆਂ ਸਤਰਾਂ ਨਾਲ ਢੁਕਦਾ ਨਹੀਂ। (ੲ) ਇਸ ਦਾ ਇਕ ਪਾਠਾਂਤ੍ਰ ਸੌ ਸਾਖੀ ਦੇ ਇਕ ਗਿਆਨੀ ਤੋਂ ਐਉਂ ਬੀ ਸੁਣਿਆ ਹੈ:-'ਤਬੈ ਨੌਰੰਗਾ ਦੇ ਚਿਤ ਤਿਆਗੀ', ਭਾਵ-ਰਾਜ ਵਲੋਂ ਉਦਾਸ ਤੇ ਤਿਆਗੀ ਹੋ ਕੇ।

ਹਮ ਸੋਂ ਵੈਰ ਵਧਹਿ ਸਹਿਜਾਹੂ[1]। — [1]ਸੁਭਾਵਕ ਹੀ ਵੈਰ ਕਰਦਾ ਹੈ।

ਕਰਹਿ ਜੋਰ ਤੇ ਜਗਤ ਅਨੀਤਿ।

ਦੀਨ ਵਧਾਵਨ ਮਹਿਂ ਧਰਿ ਚੀਤ ॥੧੬॥

ਮੱਕੇ ਹੇਤ ਬੰਦਗੀ ਜਾਹੈ[1]। — [1]ਜਾਂਦਾ ਹੈ।

ਮਾਂਗੈ ਇਹੁ -ਮੁਹਿਂ ਨੂਰ ਸਲਾਹੈ[1]-। — [1]ਮੇਰੇ ਨੂਰ ਦੀ ਸਾਰੇ ਸਲਾਹੁਤ ਕਰਨ।

ਹੁਈ ਅਵਾਜ਼ ਰਾਤਿ ਕੋ ਤਾਂਹੀ।

-ਸਭਿ ਪਰ ਬਲੀ, ਗੁਰੂ ਪਰ ਨਾਂਹੀ[1]- — [1]ਪਰ ਗੁਰਾਂ ਉੱਪਰ ਨਹੀਂ।

॥੧੭॥
ਇਮ ਸੁਪਨੇ ਮਹਿਂ ਸੁਨਿ ਕਰਿ ਕੂਰਾ।
ਹਿੰਦੂ ਧਰਮ ਕਰਨਿ ਲਗਿ ਦੂਰਾ।
ਜਿਸ ਕਿਸ ਤੇ ਅਜ਼ਮਤਿ ਪਤਿਆਵੈ।
ਹਮਰੇ ਸੰਗ ਸੰਗ੍ਰਾਮ ਮਚਾਵੈ ॥੧੮॥
ਹਰਿ ਕੀ ਕਰਨੀ ਨਾਂਹਿ ਬਿਚਾਰੀ।
ਹਮ ਪਰ ਚਹਯੋ ਕਰਯੋ ਬਲ ਭਾਰੀ।
ਗੁਰ ਪਰਸਾਦਿ[1] ਮਜਬ[2] ਜਿਨ ਧਾਰਾ। [1]ਗੁਰਾਂ ਦੀ ਕਿਰਪਾ ਨਾਲ। [2]ਭਾਵ ਖਾਲਸਾ ਪੰਥ।
ਮਾਰਹਿਂਗੇ ਸਭਿ[1] ਜੁੱਧ ਮਝਾਰਾ ॥੧੯॥ [1]ਭਾਵ ਓਹ ਪੰਥ) ਮਾਰੇਗਾ ਸਾਰੇ ਤੁਰਕਾਂ ਨੂੰ।
ਤੁਰਕ ਤੇਜ ਜਗ ਹੋਇ ਬਿਨਾਸੀ।
ਕਰਹਿਂ ਕਿਰਤ ਕੋ ਲਹਿਂ ਦੁਖ ਰਾਸੀ†। †ਪਾ:-ਸੁਖ ਰਾਸੀ।
ਤਜਹਿਂ ਕਲੇਵਰ[1] ਹਮ ਜਿਸੁ ਬੇਰ। [1]ਸਰੀਰ ਤਿਆਗਾਂ ਗੇ।
ਬੀਤੈ ਬਰਖ ਤਿਤਾਲੀ ਕੇਰ ॥੨੦॥
ਝਾੜਝਾੜ ਮੈਂ ਸਿੰਘ ਉਠੇ ਹੈਂ।
ਜਿਤ ਕਿਤ ਸੰਘਰ ਭੀਮ ਮਚੇ ਹੈਂ†। †ਸੌ ਸਾਖੀ ਦਾ ਪਾਠ ਹੈ:-ਭੀਮ ਸਿੰਘ ਮਾਰੇਗਾ ਨਗਰ।
ਲੂਟਤਿ ਕੂਟਤਿ ਮਾਰਤਿ ਮਰੈਂ।
ਸੀਸ ਅੰਤ, ਗਿਣਤੀ ਕੋ ਕਰੈ[1] ॥੨੧॥ [1]ਕੌਣ ਗਿਣਤੀ ਕਰੇ?।
ਜਬਹੁ ਅਠਾਰਾਂ ਸੈ ਹੁਇਂ ਪੂਰੇ†।

†ਇਥੇ 'ਸੰਮਤ' ਤ੍ਰੈ ਦਿੱਤੇ ਹਨ:-(੧) ਸਾਥੋਂ ੪੩ ਵਰ੍ਹੇ ਵਰਗੇ ਅਰਥਾਤ ੧੮੦੮। (੨) ੧੮੦੦ ਸੰਮਤ। (੩) ਸਾਥੋਂ ੪੦ ਵਰ੍ਹੇ ਮਗਰੋਂ ਅਰਥਾਤ ੧੮੦੫, ਇਨ੍ਹਾਂ ਨੂੰ ਤਰਤੀਬਵਾਰ ਸਮਝ ਲਏ ੧੮੦੦ ਵਾਲੀ ਗਲ ਪਹਿਲੋਂ ਤੇ ਫੇਰ ੧੮੦੫ ਵਾਲੀ ਤੇ ਫੇਰ ੧੮੦੮ ਵਾਲੀ ਸਮਝ ਲੈਣੀ ਚਾਹੀਏ। ਅਹਿਮਦ ਸ਼ਾਹ ਅਬਦਾਲੀ ਨੇ ਸੰਮਤ ੧੮੦੪ ਦੇ ਲਗਪਗ ਤੋਂ ਲੈ ਕੇ ਬੀਸ ਬਰਸ ਵਿਚ ਅਨੇਕ ਹਮਲੇ ਕੀਤੇ ਹਨ, ਜਿਨ੍ਹਾਂ ਵਿਚ ੧੮੧੮ ਦਾ ਘੱਲੂਘਾਰਾ ਸੀ ਜੋ ਕੁਪਰਹੀੜੇ ਦੇ ਟਿਕਾਣੇ ਪਰ ਸਿੱਖਾਂ ਨਾਲ ਭਾਰੀ ਜੁੱਧ ਹੋਇਆ, ਜਿਸ ਵਿਚ ਪੰਝੀ ਤ੍ਰੀਹ ਹਜ਼ਾਰ ਸੂਰਮੇ ਖੇਤ ਰਹੇ ਦੱਸੀਦੇ ਹਨ। ਅਹਿਮਦ ਸ਼ਾਹ ਦੀ ਫੌਜ ਬੀ ਇਤਨੀ ਕੁ ਹੀ ਮਰੀ ਦੱਸੀਦੀ ਹੇ।

ਲੁਟਹਿਂ ਗ੍ਰਾਮ ਪੁਰਿ ਦੂਰਹਿਂ ਦੂਰੇ।
ਚਾਲੀ ਬਰਖ ਬਿਤੇ ਹਮ ਪਾਛੇ।
ਪਸ਼ਚਮੁ ਦਿਸ਼ਿ ਕੇ ਆਵਨਿ ਬਾਂਛੇ
॥੨੨॥
ਜਵਨ ਕੰਧਾਰੀ ਆਵੈ ਜਾਂਹਿਂ[1]। [1]ਕੰਧਾਰ ਦਾ ਮੁਸਲਮਾਨ (ਦੁਰਾਨੀ ਅਹਮਦ ਸ਼ਾਹ)।
ਉਜਰਹਿਂ ਘਨੇ ਦੇਸ਼ ਦੁਖ ਪਾਹਿਂ।
ਉੱਨੀਸੈ ਸੰਮਤ ਜਬਿ ਹੋਇ।
ਜੀਵਹਿ ਤੁਰਕ ਰਾਜ ਸਭਿ ਖੋਇ[1] ॥੨੩॥ [1]ਸੰਮਤ ੧੯੦੦ ਅਰਥਾਤ ਸੰਨ ੧੮੪੩ ਈ: ਵਿਚ ਦਿੱਲੀ ਦਾ) ਤੁਰਕ (ਪਾਤਸ਼ਾਹ ਬਹਾਦਰ ਸ਼ਾਹ ਜ਼ਫਰ ਜੀਉਂਦਾ ਸੀ ਪਰ) ਰਾਜ ਸਾਰਾ ਗੁਆਚ ਚੁਕਾ ਸੀ

(ਦਿੱਲੀ ਵਿਚ ਉਹ ਨਾਉਂ ਧ੍ਰੀਕ ਸ਼ਾਹ ਸੀ, ਹਕੂਮਤ ਲਗਪਗ ਅੰਗਰੇਜ਼ਾਂ ਦੇ ਹੱਥ ਵਿਚ ਸੀ)।

ਮਾਰ ਕੂਟ ਪੂਰਬ ਤੇ ਧਾਵਹਿ।
ਸੈਨ ਪਿਆਦੀ ਈਸਹਿ ਆਵਹਿ।
ਮਿਲਹਿ ਖਾਲਸਾ ਆਪਨ ਫੂਟ[1]।
ਨਰ ਨਾਰੀ ਘਰ ਸਗਰੇ ਟੂਟ ॥੨੪॥

[1]ਆਪ ਫੁੱਟਕੇ।

ਸ਼ਸਤ੍ਰਨ ਛੋਰਿ ਬਿੱਪ੍ਰਨ ਸਮ ਰਹੈਂ।
ਬੇਮੁਖ ਸਿੱਖ ਤਬਹਿ ਦੁਖ ਲਹੈਂ।
ਪੰਥ ਰਚਨ ਮੈਂ ਕਾਹਲ ਹੋਈ[†]।
ਕਿਤਿਕ ਬਰਖ ਆਗੇ ਲਖਿ ਸੋਈ ॥੨੫॥

[†]ਸੌ ਸਾਖੀ ਇਸ ਕਾਹਲੀ ਦੇ ਬਰਸ ਸੱਤ ਦੱਸਦੀ ਹੈ।

ਯਾਂ ਤੇ ਸੰਕਟ ਕੋ ਕੁਛ ਪਾਇ।
ਹੋਹਿ ਖਾਲਸਾ ਛਿਤ ਰਹਿ ਜਾਇ[1]।

[1]ਖਾਲਸਾ ਧਰਤੀ ਤੇ ਰਹਿ ਜਾਏਗਾ (ਬਿਲਕੁਲ ਨਾਸ਼ ਨਹੀਂ ਹੋਵੇਗਾ)।

ਆਇ ਕੰਧਾਰੀ[1] ਇਕ ਬਲ ਭਾਰੀ[†]।

[1]ਇਹ ਇਸ਼ਾਰਾ ਅਹਿਮਦ ਸ਼ਾਹ ਅਬਦਾਲੀ ਵਲ ਹੈ ਜਿਸ ਦਾ ਰਾਜ ਸਮਾਂ ੧੮੦੪ ਸੰਮਤ ਤੋਂ ੧੮੩੦ ਤੱਕ ਦਾ ਹੈ।

[†]ਸੌ ਸਾਖੀ ਵਿਚ ਏਥੇ ਹੁਣ ਦਲੀਪ ਸਿੰਘ ਦਾ ਨਾਮ ਤੇ ਰਾਮ ਸਿੰਘ ਬਾਢੀ ਸੁਤ ਦਾ ਜ਼ਿਕਰ ਹੈ ਅਤੇ ਸੰਭਲ ਵਿਚ ਕਲਕੀ ਰੂਪ ਹੋਣ ਦਾ ਵਾਕ ਤੇ ਗੁਰੂ ਜੀ ਦਾ ਬ੍ਰਾਹਮਣ ਦੇ ਘਰ ਅਵਤਾਰ ਆਦਿ ਪ੍ਰਸੰਗ ਹਨ ਜੋ ਇਸ ਥਾਵੇਂ ਕਵੀ ਜੀ ਨੇ ਨਹੀਂ ਦਿੱਤੇ। ਸਪਸ਼ਟ ਜਾਪਦਾ ਹੈ ਕਿ ਕਵਿ ਜੀ ਪਾਸ ਜੋ ਨੁਸਖਾ ਸੌ ਸਾਖੀ ਦਾ ਸੀ ਉਸ ਵਿਚ ਇਸੇ ਕੰਧਾਰੀ ਅਹਿਮਦਸ਼ਾਹ ਦਾ ਪ੍ਰਸੰਗ ਸੀ (ਜੋ ਸੰਮਤ ੧੮੦੪ ਵਿਚ ਕੰਧਾਰ ਦਾ ਮਾਲਕ ਹੋਇਆ)। ਉਹ ਪ੍ਰਸੰਗ ਅੱਗੇ ਪਿਛੇ ਕਰਕੇ ਆਖੇਪਕਾਰਾਂ ਨੇ ਸੌ ਸਾਖੀ ਵਿਚ ਮਹਾਰਾਜਾ ਦਲੀਪ ਸਿੰਘ, ਬਾਬਾ ਰਾਮ ਸਿੰਘ ਜੀ ਤੇ ਹੋਰ ਪ੍ਰਸੰਗ ਆਖੇਪ ਕਰਕੇ ਪਾਏ ਹਨ। ਕਵੀ ਜੀ ੧੯੦੦ ਵਿਚ ਗੁਜ਼ਰੇ ਹਨ, ਮਹਾਰਾਜਾ ਦਲੀਪ ਸਿੰਘ ਜੀ ੧੯੦੭ ਵਿਚ ਗੱਦੀ ਬੈਠੇ ਹਨ, ਪੁਰਾਣੀ ਸੌ ਸਾਖੀ ਜੋ ਅਸਾਂ ਡਿੱਠੀ ਹੈ ਉਸਦਾ ਸੰਮਤ ਲਿਖਤ ਦਾ ੧੯੦੫ ਹੈ। ਇਥੋਂ ਪਤਾ ਲੱਗ ਗਿਆ ਹੈ ਕਿ ਸੌ ਸਾਖੀ ਇਸ ਦਾ ਪਹਿਲਾ ਨਾਮ ਰਤਨ ਮਾਲ ਹੈ ਤੇ ੧੭੯੧ ਵਿਚ ਲਿਖੀ ਗਈ ਦੱਸੀਦੀ ਹੈ, ਉਸ ਵਿਚ ਖੂਬ ਆਖੇਪ ਹੋਏ ਹਨ। ਕਵੀ ਜੀ ਪਾਸ ਜੋ ਕਾਪੀ ਸੀ ਉਹ ਬੀ ਆਖੇਪਾਂ ਵਾਲੀ ਸੀ, ਜੋ ਹੁਣ ਮਿਲਦੀ ਹੈ ਉਸ ਵਿਚ ਕਵੀ ਜੀ ਤੋਂ ਮਗਰੋਂ ਹੋਰ ਬੀ ਆਖੇਪ ਖੁੱਲ੍ਹੇ ਦਿਲ ਹੋਏ ਹਨ।

ਸਿੰਘਨਿ ਅਨਗਨ ਕੋ ਦੇ ਮਾਰੀ ॥੨੬॥
ਕਟਹਿਂ ਸੀਸ ਕੇ ਲਗਹਿਂ ਅੰਬਾਰਾ।
ਆਗੇ ਜਾਹਿ ਤੇਜ ਧਰਿ ਭਾਰਾ।
ਮਥਰਾ ਕਤਲ ਕਰੈ ਇਕ ਬਾਰੀ[†]।
ਦੇਹਿ ਦੇਸ਼ ਕੋ ਡਰ ਬਲ ਧਾਰੀ ॥੨੭॥

[†]ਲਗਪਗ ਸੰ: ੧੮੧੩ ਬਿ: ਵਿਚ ਮਥਰਾ ਲੁਟੀ ਸੀ।

ਸਹੈ ਨ ਤੇਜ ਤਾਂਹਿ ਕਹੁ ਕੋਈ।
ਧਰ ਪਰ ਫਿਰਹਿ ਜ਼ੋਰ ਭਰਿ ਸੋਈ।'
ਸੁਨਿ ਸਿੰਘਨ ਸਭਿ ਜੋਰੇ ਹਾਥ।
'ਤਬਹਿ ਖਾਲਸਾ ਰਹਿ ਕਿਮ ਨਾਥ?

॥੨੮॥
ਮਹਾਂ ਸ਼ੱਤ੍ਰ ਜਬਿ ਗਰਜਹਿਂ ਸਾਰੇ।
ਖੋਜ ਖੋਜ ਜਬਿ ਸਿੰਘਨਿ[1] ਮਾਰੇ। — [1]ਸਿੰਘਾਂ ਨੂੰ।
ਅਬਚਲ ਪੰਥ ਰਚਜੋ ਤੁਮ ਸ੍ਵਾਮੀ।
ਤਬਿ ਕਿਮ ਥਿਰ ਹ੍ਵੈ ਅੰਤਰਜਾਮੀ?'
॥੨੯॥
ਸੁਨਿ ਪ੍ਰਭੁ ਬਹੁਰ ਸੁਨਾਇਂ ਭਵਿੱਖਜ।
ਜਿਸ ਤੇ ਧੀਰ ਲਈ ਗਨ ਸਿੱਖਜ।
'[1]ਕ੍ਰਿਸ਼ਨ ਚੰਦ ਜੋਧਾ ਭੁਜ ਭਾਰੀ। — [1]ਦੁਆਪਰ ਦੇ ਅੰਤ ਵਿਚ)।
ਜਰਾਸੰਧ ਭਾਜਜੋ ਬਹੁ ਬਾਰੀ ॥੩੦॥
ਨ੍ਰਿਪ ਨੇ[1] ਨਿਜ ਸਹਾਇਤਾ ਕਾਰਨ। — [1]ਭਾਵ ਜਰਾਸੰਧ ਨੇ।
ਕਾਲਜਮਨ[1] ਕਰਿ ਸਖਾ ਹਕਾਰਨ। — [1]ਹਿੰਦੂ ਲੇਖਕਾਂ ਮੂਜਬ ਯਵਨਾਂ ਦਾ ਇਕ ਰਾਜਾ ਦੇਖੋ ਹਰੀਵੰਸ਼) ਪੱਛਮੀ ਲੇਖਕ ਇਸ ਨੂੰ ਫਾਰਸ ਦਾ ਰਾਜਾ ਖਿਆਲ ਕਰਦੇ ਹਨ, ਕਵੀ ਜੀ ਇਸ ਨੂੰ ਹਬਸ਼ ਦਾ ਰਾਜਾ ਦੱਸਦੇ ਹਨ। ਗ਼ਾਲਬਨ ਇਹ ਈਰਾਨ ਆਦਿ ਇਲਾਕਿਆਂ ਦਾ ਕੋਈ ਯੁਨਾਨੀ ਯੋਧਾ ਹੋਣਾ ਹੈ, ਅਗੇ ਚੱਲਕੇ ਅਹਿਮਦ ਸ਼ਾਹ ਅਬਦਾਲੀ ਨੂੰ ਇਸੇ ਕਾਲਜਮਨ ਦਾ ਅਵਤਾਰ ਦੱਸਦੇ ਹਨ।
ਹਫਸ ਵਲਾਇਤ ਜਹਿਂ ਤਨੁ ਕਾਰੇ[1]। — [1]ਹਬਸ਼ ਵਲੈਤ ਜਿਥੇ ਕਾਲੇ ਤਨਾਂ ਵਾਲੇ ਰਹਿੰਦੇ ਹਨ [ਅਫਰੀਕਾ ਵਿਚ ਹਬਸ਼ (ਐਬੇਸਿਨੀਆ) ਨਾਮੇ ਦੇਸ਼ ਹੈ ਜਿਥੋਂ ਦਿਆਂ ਨੂੰ ਹਬਸ਼ੀ ਕਹਿੰਦੇ ਹਨ]।
ਮੋਟੇ ਹੋਠ ਨਾਕ ਚਪਟਾਰੇ[1] ॥੩੧॥ — [1]ਚਪਟੇ।
ਤਿਹ ਕੋ ਸ਼ਾਹੁ[1] ਚਢਜੋ ਬਲਿ ਭਾਰੀ। — [1]ਕਾਲਜਮਨ।
ਲਰਨ ਕ੍ਰਿਸ਼ਨ ਕੋ ਲੀਨਿ ਹਕਾਰੀ[1]। — [1]ਭਾਵ ਕ੍ਰਿਸ਼ਨ ਨਾਲ ਲੜਨ ਵਾਸਤੇ ਜਰਾਸੰਧ ਨੇ ਸੱਦ ਲਿਆ।
-ਮਥਰਾ ਹਤੌਂ ਲੂਟ ਸਭਿ ਕਰੌਂ।
ਇਹੀ ਮਨੋਰਥ ਮਨ ਮਹਿਂ ਧਰੌਂ-
॥੩੨॥
ਜਬਿ ਭਟ ਭੇਰ ਦੁਹਨਿ ਕੌ ਹੋਵਾ।
[1]ਜਮਨ ਅਪਾਵਨ ਤਨ ਕੋ ਜੋਵਾ। — [1]ਕ੍ਰਿਸ਼ਨ ਜੀ ਨੇ ਕਾਲ ਜਮਨ ਦਾ ਤਨ ਅਪਵਿੱਤ੍ਰ ਸਮਝਕੇ, ਕਿ ਮਤਾਂ ਮੂਰਖ ਸਾਡੇ ਅੰਗਾਂ ਨਾਲ ਛੁਹ ਨਾ ਜਾਵੇ, ਭੱਜ ਟੁਰੇ।
ਛੁਵੈ ਨ ਅੰਗ ਸੰਗ ਮਤਿ ਮੂਢਾ।
ਚਲੇ ਭਾਜ ਆਸ਼ੈ ਧਰਿ ਗੂਢਾ[1] ॥੩੩॥
ਸੈਲ ਕੰਦਰਾ ਮਹਿਂ ਮੁਚਕੰਦਾ[1]। — [1]ਇਕ ਰਾਜਾ ਦਾ ਨਾਮ।

ਸੁਪਤਿ ਪਰਜੋ ਧਰ ਨੀਂਦ ਬਿਲੰਦਾ।
ਰਣ ਕਰਿ ਸੁਰ ਹਿਤ, ਬਰ ਕੋ ਪਾਇ।
-ਮੋਹਿ ਜਗਾਇ ਜੁ ਜਰ ਬਰ ਜਾਇ-
॥੩੪॥
[1]ਤਹਾਂ ਪਹੁੰਚਿ ਸ੍ਰੀ ਕ੍ਰਿਸ਼ਨ ਮੁਰਾਰੀ।

[1]ਕਵੀ ਜੀ ਦਾ ਭਾਵ ਇਹ ਜਾਪਦਾ ਹੈ ਕਿ ਕ੍ਰਿਸ਼ਨ ਜੀ ਨੇ ਸੁਤੇ ਪਏ ਮੁਚਕੰਦ ਨੂੰ ਲੱਤ ਮਾਰੀ ਤੇ ਆਪ ਛਪ ਗਏ ਮੁਚਕੰਦ ਰਾਜੇ ਦੀ ਨਜ਼ਰ ਕਾਲਜਮਨ ਤੇ ਪਈ ਓਨ ਜਾਤਾ ਕਿ ਮੈਨੂੰ ਕਾਲਜਮਨ ਨੇ ਜਗਾਇਆ ਹੈ ਸੋ ਉਸ ਦੀ ਕੋਪ ਦ੍ਰਿਸ਼ਟੀ ਨਾਲ ਕਾਲਜਮਨ ਸੜ ਮੋਇਆ। ਮੁਚਕੰਦ ਰਾਜਾ ਵਰ ਲੈ ਕੇ ਸੁੱਤਾ ਪਿਆ ਸੀ-ਕਿ ਜੋ ਤੈਨੂੰ ਜਗਾਵੇਗਾ ਸੜ ਜਾਵੇਗਾ-ਪਰੰਤੂ ਕਥਾ ਐਉਂ ਬੀ ਹੈ ਕਿ ਕ੍ਰਿਸ਼ਨ ਜੀ ਨੇ ਸੁੱਤੇ ਪਏ ਮੁਚਕੰਦ ਤੇ ਅਪਨਾ ਪੀਤਾਂਬਰ ਪਾ ਦਿਤਾ ਤੇ ਆਪ ਛਿਪ ਗਏ, ਕਾਲਯਮਨ ਨੇ ਉਸਨੂੰ ਕ੍ਰਿਸ਼ਨ ਜੀ ਸਮਝਕੇ ਲੱਤਮਾਰੀ ਤਾਂ ਮੁਚਕੰਦ ਦੀ ਕੋਪ ਦ੍ਰਿਸ਼ਟੀ ਨਾਲ ਕਾਲਜਮਨ ਸੜ ਮੋਇਆ।

ਤਤਛਿਨ ਬਲ ਤੇ ਲਾਤ ਪ੍ਰਹਾਰੀ[1]। — [1]ਛੇਤੀ ਨਾਲ ਜ਼ੋਰ ਦੀ ਲਤ ਮਾਰੀ।
ਉਠਿ ਰਿਸ ਤੇ ਤਿਨ ਲੋਚਨ ਖੋਲੇ[1]। — [1]ਮੁਚਕੰਦ ਰਾਜਾ ਨੇ) ਨੈਣ ਖੁਹਲੇ।
ਜਰਜੋ ਜਮਨ, ਹੋਏ ਹਰਿ ਓਲੇ[1] — [1]ਕ੍ਰਿਸ਼ਨ ਓਲ੍ਹੇ ਹੋ ਗਿਆ।
॥੩੫॥
ਹਤਨ ਮਨੋਰਥ ਮਥਰਾ ਕੇਰਾ।
ਲੇ ਕਰਿ ਮ੍ਰਿਤਕ ਭਯੋ ਤਿਸੁ ਬੇਰਾ।
ਜਨਮੈਗੋ ਸੋ ਦੇਸ਼ ਕੰਧਾਰਾ[1]। — [1]ਉਹ ਕਾਲ ਜਮਨ (ਅਹਿਮਦ ਸ਼ਾਹ ਹੋਕੇ) ਕੰਧਾਰ ਵਿਚ ਜੰਮੇਗਾ।
ਨਾਦਰਸ਼ਾਹ ਆਪ ਕਰ ਮਾਰਾ[1] ॥੩੬॥ — [1]ਨਾਦਰ ਸ਼ਾਹ ਨੂੰ ਆਪਣੇ ਹੱਥੀਂ ਮਾਰੇਗਾ (ਇਹ ਖਿਆਲ ਗ਼ਲਤ ਹੈ, ਨਾਦਰ ਸਾਹ ਨੂੰ ਅਹਿਮਦ ਸ਼ਾਹ ਨੇ ਨਹੀਂ ਮਾਰਿਆ, ਉਸਦੀ ਆਪਣੀ ਕੌਮ ਦੇ ਆਦਮੀਆਂ ਨੇ ਉਸ ਨੂੰ ਮਾਰਿਆ ਸੀ। ਉਸਦੇ ਮਰਨ ਪਰ ਅਹਿਮਦ ਸ਼ਾਹ ਜੋ ਉਸ ਦਾ ਇਕ ਸਰਦਾਰ ਸੀ, ਕੰਧਾਰ ਆ ਕੇ ਪਾਤਸ਼ਾਹ ਬਣ ਗਿਆ ਸੀ)।
ਸੋ[1] ਪੰਜਾਬ ਦੇਸ਼ ਪਰ ਆਵਹਿ। — [1]ਭਾਵ ਅਹਿਮਦ ਸ਼ਾਹ।
ਨਰਨ ਖਸੋਟਹਿ ਊਜਰ ਜਾਵਹਿ[1]। — [1]ਉਜੜ ਜਾਏਗਾ (ਪੰਜਾਬ)।
ਦਲ ਲੇ ਬਲ ਕਰਿ ਅੱਗ੍ਰ ਸਿਧਾਰਹਿ।
ਡੰਡਹਿ ਸਭਿਨਿ ਅਰਹਿ ਜੋ ਮਾਰਹਿ
॥੩੭॥
ਮਥਰਾ ਕਰਹਿ ਕਤਲ ਤਹਿਂ ਜਾਇ।
ਪ੍ਰਥਮ ਮਨੋਰਥ[1] ਕੋ ਸਫਲਾਇ। — [1]ਕਾਲ ਜਮਨ ਵਾਲੇ ਪਹਿਲੇ ਮਨੋਰਥ ਨੂੰ।
ਮਮ ਘਰ ਸੰਗ ਖਿਸਹਿ ਜਿਸੁ ਕਾਲਾ[1]। — [1]ਮੇਰੇ ਘਰ (ਸ੍ਰੀ ਅੰਮ੍ਰਿਤਸਰ) ਨਾਲ ਕ੍ਰੋਧ ਕਰੇਗਾ ਜਿਸ ਵੇਲੇ (ਅਹਿਮਦ ਸ਼ਾਹ)।
ਥਿਰਹਿ ਨ ਪੁਨ[1] ਬਿਨਸੈ ਸੁ ਉਤਾਲਾ — [1]ਆਪ ਥਿਰੇਗਾ ਨਹੀਂ।

॥੩੮॥
ਸ੍ਰਾਪ ਗੁਰੂ ਅਰਜਨ ਜੀ ਕਹ੍ਯੋ।
-ਬਨਹਿ ਬਹੁਰ ਹਰਿ ਮੰਦਰ- ਚਹ੍ਯੋ।
ਯਾਂ ਤੇ ਕਰੈ ਬਿਦਾਰਨਿ ਸੋਇ।
ਬਹੁਰ ਖਾਲਸੇ ਕਰ ਤੇ ਹੋਇ[1] ॥੩੯॥
ਮਮ ਘਰ ਬਿਗਰਹਿ ਦੋਸ਼ ਘਨੇਰਾ[1]।
ਲਗਹਿ ਮੂਢ ਕੋ ਬਿਨਸੈ ਫੇਰਾ[1]।
ਰਚ੍ਯੋ ਅਕਾਲ ਖਾਲਸਾ ਬਲੀ।
ਹਤਿ ਲੈ ਹੈਂ ਤਿਸ ਕੋ ਬਿਧਿ ਭਲੀ
॥੪੦॥
ਦੇਂ ਪੰਜਾਬ ਤੇ ਤੁਰਤ ਨਿਕਾਸ।
ਬਹੁਰ ਨ ਆਵਨ ਕੀ ਰਖਿ ਆਸ।
ਗਰਜਹਿਂ ਪੰਥ ਫੇਰ ਟਿਕ ਰਾਜੂ।
ਪ੍ਰਗਟਹਿਂ ਬੀਰ[1] ਸਿੰਘ ਸੁਖਰਾਜੂ[†]'
॥੪੧॥

[1]ਫੇਰ ਖਾਲਸੇ ਦੇ ਹੱਥੋਂ ਉਸਰੇਗਾ (ਹਰੀ ਮੰਦਰ)।

[1]ਮੇਰੇ ਘਰ ਨਾਲ ਵਿਗੜਨ ਦਾ ਦੋਸ਼ ਬਹੁਤ ਲੱਗੇਗਾ।

[1]ਫੇਰ ਮੂਢ (ਅਹਿਮਦ ਸ਼ਾਹ) ਨਾਸ਼ ਹੋਵੇਗਾ।

[1]ਸੂਰਮੇ।

[†]ਜੇ ਇਸ ਪਿਛਲੇ ਸਾਰੇ ਪ੍ਰਸੰਗ ਨੂੰ ਨਾਦਰ ਦੇ ਹਮਲੇ ਤੇ ਕਤਲਾਮ ਵੱਲ ਸਮਝਿਆ ਜਾਵੇ ਤਾਂ ਗ਼ਲਤ ਹੈ ਕਿਉਂਕਿ ਮਥਰਾ ਲੁੱਟਣੀ (ਲਗ ਪਗ ੧੮੧੩ ਬਿ: ਵਿਚ) ਤੇ ਹਰਿ ਮੰਦਰ ਦੀ ਬੇਅਦਬੀ (ਸੰਮਤ ੧੮੧੮ ਬਿ: ਵਿਚ) ਏਹ ਇਸ਼ਾਰੇ ਅਹਿਮਦ ਸਾਹ ਦੇ ਹਮਲੇ ਵੱਲ ਹੋ ਰਹੇ ਹਨ। ਅਹਿਮਦ ਸ਼ਾਹ ਮੁੜਕੇ ਪਠਾਨ ਰਾਜ ਹਿੰਦ ਵਿਚ ਜਮਾ ਲੈਂਦਾ ਪਰ ਪੰਜਾਬ ਵਿਚੋਂ ਲੰਘ ਕੇ ਉਸ ਦੇ ਹਿੰਦ ਵਿਚ ਦਿੱਲੀਓਂ ਅਗੇ ਵਧਦੇ ਸਾਰ ਪੰਜਾਬ ਵਿਚ ਸਿੱਖਾਂ ਦੀ ਸ਼ੋਰਸ਼ ਉਸ ਨੂੰ ਆਪਣਾ ਇਰਾਦਾ ਪੂਰਨ ਨਹੀਂ ਸੀ ਕਰਨ ਦਿੰਦੀ। ਤਦ ਉਸ ਨੂੰ ਤੌਖਲਾ ਪੈ ਜਾਂਦਾ ਸੀ ਕਿ ਜੇ ਸਿਖ ਮੇਰਾ ਅਫ਼ਗਾਨਿਸਤਾਨ ਨਾਲ ਸੰਬੰਧ ਨਹੀਂ ਰਹਿਣ ਦੇਣਗੇ ਤਾਂ ਭਜਾਨਕ ਫਲ ਹੋਊ, ਇਸ ਕਰਕੇ ਛੇਤੀ ਪੰਜਾਬ ਨੂੰ ਮੁੜ ਪੈਂਦਾ। ਸਿੱਖਾਂ ਦਾ ਇਹ ਸਮਾਂ ਭਾਰੇ ਦੁੱਖਾਂ ਮੁਕਾਬਲਿਆਂ ਤੇ ਤਸੀਹਿਆਂ ਦਾ ਸੀ ਪਰ ਉਨ੍ਹਾਂ ਦੀ ਅਹਿੱਲ ਸੂਰਮਗਤੀ ਤੇ ਆਪਾਵਾਰ ਕੁਰਬਾਨੀਆਂ ਨੇ ਦੁਰਾਨੀਆਂ ਦੇ ਮਨਸੂਬੇ ਸਿਰੇ ਨਹੀਂ ਚੜ੍ਹਨ ਦਿਤੇ ਤੇ ਹਿੰਦ ਵਿਚ ਫੇਰ ਪਠਾਣ ਰਾਜ ਕਾਇਮ ਨਾ ਹੋਣ ਦਿੱਤਾ ਤੇ ਅੰਤ ਸਿੱਖਾਂ ਨੇ ਅਫ਼ਗਾਨਿਸਤਾਨ ਦੇ ਪੰਜਾਬ ਪਰ ਹਮਲੇ ਬੀ ਨਾਮੁਮਕਿਨ ਕਰ ਦਿੱਤੇ।

ਕਥਾ ਭਵਿੱਖਜਤ ਗੁਰੂ ਸੁਨਾਈ।
ਪਠਨਿ ਸੁਨਨਿ ਬਹੁ ਪੁੰਨ ਉਪਾਈ।
ਸਹਿਜ ਸੁਭਾਇ ਪ੍ਰਭੂ ਚਲਿ ਆਏ।
ਸੁੰਦਰ ਸਦਨ ਪ੍ਰਵੇਸ਼ਿ ਸੁਹਾਏ ॥੪੨॥
ਕੇਹਰਿ ਜਥਾ ਕੰਦਰਾ ਬਿਖੈ[1]।
ਜਿਤ ਕਿਤ ਤੇ ਰਿਪੁ ਗਨ ਇਮ ਪਿਖੈਂ।
ਸੁਪਤਿ ਜਥਾ ਸੁਖ ਰਾਤਿ ਬਿਤਾਈ।
ਸਭਿ ਸੰਗਤਿ ਸੁਨਿ ਸੁਨਿ ਬਿਸਮਾਈ

[1]ਜਿਵੇਂ ਕੰਦਰਾਂ ਵਿਚ ਸ਼ੇਰ ਚਲਾ ਜਾਂਦਾ ਹੈ। (ਤਿਵੇਂ) ਚਲੇ ਗਏ ਘਰ (ਵਿੱਚ)।

## ੩੮. [ਲੇਪਣੀ ਸਿੰਘ ਨੂੰ ਤਮਾਚਾ]

੩੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੯

ਦੋਹਰਾ:

ਪ੍ਰਾਤਿ ਸੌਚ ਮੱਜਨ ਕਰੇ, ਅਲੰਕਾਰ ਕੋ ਧਾਰਿ।
ਹੀਰੇ ਮੁਕਤਾ ਗੋਲ ਜੇ, ਸੋਹਤਿ ਸੇਤ ਉਦਾਰ ॥੧॥

ਨਿਸ਼ਾਨੀ ਛੰਦ:

†ਸੇਤ ਧਰੈਂ ਦਸਤਾਰ ਸਿਰ, ਜਾਮਾ ਗਰ ਸੇਤਾ[1]।
ਸੇਤ ਦੁਕੂਲ, ਸਫੂਲ ਸਿਤ[1], ਕਛ ਸੇਤ ਸਮੇਤਾ।
ਉਡਗਨ ਮਹਿਂ ਪੂਰਨ ਸਸੀ, ਜਿਮ ਸੇਤ ਸੁਹਾਵੈ।
ਤਿਮ ਬੈਠੇ ਵਿਚ ਸਭਾ ਕੇ, ਸੇਵਕ ਮਨ ਭਾਵੈਂ ॥੨॥
ਭੀਤ ਨਿਕਟ ਇਕ ਸਭਾ ਕੇ, ਨਿਤ ਲੇਪਹਿ ਸੋਈ।
ਗੁਰ ਆਗੈ ਨਹਿਂ ਲਿਪੀ ਸੋ, ਆਏ ਪਹਿਲੋਈ[1]।
ਤਊ ਪ੍ਰਭੂ ਬੈਠੇ ਲਿਪਤਿ, ਜਿਹ ਸਿਖ ਕੀ ਕਾਰੇ[1]।
ਹੁਤੇ ਸਮੀਪੀ ਅਲਪ ਹੀ, ਸੇਵਕ ਪਰਵਾਰੇ ॥੩॥
ਲੀਪਹਿ ਹਾਥ ਸੰਭਾਰਿ ਕੈ, ਬਹੁ ਸ਼ੀਘ੍ਰ ਕਰੰਤਾ।
ਭਈ ਦੇਰਿ ਉਰ ਸਮੁਝਿ ਕੈ, ਗੁਰ ਤੇ ਡਰਪੰਤਾ।
ਪੌਂਛਜੋਂ ਹਾਥ ਬਚਾਇ ਉਠ, ਪੁਨ ਛੀਂਟ ਤੁਰੰਤੇ।
ਗਰ ਜਾਮਾ ਸਿਤ ਗੁਰੂ ਕੇ, ਤਹਿਂ ਪਰੀ ਪਿਖੰਤੇ ॥੪॥

[1]ਗਲ ਵਿਚ ਚਿੱਟਾ ਜਾਮਾ। †ਇਥੋਂ ਸੌ ਸਾਖੀ ਦੀ ੧੬ਵੀਂ ਸਾਖੀ ਚਲੀ ਹੈ।

[1]ਚਿੱਟੇ ਫੁਲਾਂ ਵਾਲਾ ਚਿੱਟਾ ਰੇਸ਼ਮੀ ਕੱਪੜਾ [ਦਕੂਲ = ਸਣ, ਅਲਸੀ, ਰੇਸ਼ਮ ਦਾ ਕੱਪੜਾ। ਸਫੂਲ ਸਿਤ = ਚਿੱਟੇ ਫੁੱਲਾਂ ਵਾਲਾ, ਭਾਵ ਜਿਸ ਦੀ ਉਣਤ ਵਿਚ ਹੀ ਚਿੱਟੇ ਫੁੱਲ ਪੈ ਗਏ ਹੋਣ। (ਅ) ਸੇਤ ਦੁਕੂਲ = ਚਿੱਟਾ ਦੁਪੱਟਾ। ਸਫੂਲ ਸਿਤ = ਚਿੱਟੇ ਫੁੱਲਾਂ (ਦੀ ਮਾਲਾ) ]।

[1]ਗੁਰੂ ਜੀ ਦੇ ਅੱਗੋਂ ਪਹਿਲੇ ਆਕੇ ਲਿਪਣੀ ਸੀ ਸੋ ਲਿਪੀ ਨਹੀਂ ਗਈ ਸੀ।

[1]ਤਾਂ ਭੀ ਸ੍ਰੀ ਗੁਰੂ ਜੀ ਦੇ ਬੈਠਿਆਂ ਹੀ ਲਿਪਣ ਲੱਗਾ ਉਹ ਸਿਖ ਕਿ ਜਿਸ ਦਾ ਇਹ ਕੰਮ ਸੀ।

ਸ਼੍ਰੀ ਮੁਖ ਤੇ ਤਤਕਾਲ ਹੀ, ਇਸ ਭਾਂਤਿ ਉਬਾਚਾ।
'ਉਠਹੁ ਲੇਪਨੀ ਸਿੰਘ ਕੈ, ਇਕ ਹਤਹੁ ਤਮਾਚਾ।'
ਸੁਨਿ ਆਇਸੁ ਕੋ ਉਠੇ ਬਹੁ, ਪਹੁੰਚੇ ਉਤਲਾਏ।
ਹਤੇ ਤਮਾਚੇ ਸਭਿਨਿ ਹੂੰ, ਤਿਸ ਹੋਸ਼ ਗਵਾਏ ॥੫॥
ਭਯੋ ਬਿਸੁਧ ਦੇਖਯੋ ਗੁਰੂ, ਮਨ ਬਿਖੈ ਬਿਚਾਰਾ।
-ਤਨਕ ਹੁਤੋ ਅਪਰਾਧ ਇਸ, ਸਭਿ ਨੇ ਬਹੁ ਮਾਰਾ-।
ਖੇਦ ਅਧਿਕ ਜੁਤਿ ਜਾਨਿ ਕੈ, ਪੁਨ ਬਾਕ ਬਖਾਨੇ।
'ਸਿਖ ਸੰਗਤਿ ਸਭਿ, ਗੁਰੂ ਕੀ, ਆਇਸੁ ਕੌ ਮਾਨੇ ॥੬॥
ਤਦਪਿ ਸੁਨਹੁ ਤੁਮ ਸਿੰਘ ਸਭਿ! ਇਹ ਸਿਖ ਗੁਰ ਕੇਰਾ।
ਕੇਸਨ ਪਰ ਕਰਤਲ ਹਤੇ, ਕਿਯ ਬੁਰਾ ਬਡੇਰਾ[1]।
ਇਹੁ ਬਾਣਾ ਹੈ ਗੁਰੂ ਕੋ, ਤਾੜਹਿ ਕਰ ਜੋਈ[1]।
ਸੋ ਗੁਰ ਕੋ ਬੈਰੀ ਅਹੈ, ਲਖੀਐ ਸਭਿ ਕੋਈ ॥੭॥
ਕੀਨਿ ਅਨਰਥ ਗੁਨਾਹ ਬਡਿ, ਕੇਸਨਿ ਪਰ ਮਾਰਾ।
ਅਰੁ ਤੁਮ ਭਾਖੋ -ਤਿਮ ਕਰਯੋ, ਜਿਮ ਗੁਰੂ ਉਚਾਰਾ[1]-।
ਤਿਸ ਪਰ ਸੁਨੀਐ ਹਮ ਕਹਯੋ, -ਕਿ ਉਠਿ ਕਰਿ ਮਾਰੋ-।
ਤਨ ਪਰ ਹਤਨੋ ਉਚਿਤ ਥੋ, ਜਿਨ

[1]ਹੱਥ ਦੀ ਤਲੀ ਭਾਵ ਤਮਾਚੇ ਮਾਰੇ, ਬੜਾ ਬੁਰਾ ਕੀਤਾ।

[1]ਜੋ ਹੱਥਾਂ ਨਾਲ ਤਾੜੇਗਾ।

[1]ਜੇ ਤੁਸੀਂ ਕਹੋ ਕਿ ਅਸੀਂ ਤਿਵੇਂ ਕੀਤਾ ਹੈ ਜਿਵੇਂ ਗੁਰੂ ਜੀ ਨੇ ਕਿਹਾ ਸੀ।

[1]ਜਿਸ ਨੇ ਪਹਿਲਾਂ ਹੱਥ ਚੁਕਿਆ ਸੀ।

ਪ੍ਰਥਮ ਉਭਾਰੋ[1] ॥੮॥
ਦੁਤੀਏ ਕੋ ਹਟ ਰਹਿਨ ਥੋ, ਇਸ ਬਿਧਿ ਪਹਿਚਾਨੋ।
ਗੁਰੂ ਬਚਨ ਪੂਰਨ ਭਯੋ, ਜਿਮ ਕੀਨਿ ਬਖਾਨੋ।
ਇਮ ਕਰਿਬੋ ਬਨਿ ਆਵਈ, ਤੁਮ[1] ਸਭਿ ਨੇ ਮਾਰਾ।
ਅਲਪ ਗੁਨਾਹੀ ਜਾਨੀਐ, ਹੋਈ ਬਹੁ ਮਾਰਾ ॥੯॥
ਇਹ ਭੀ ਸਿਖ ਭਾਈ ਹੁਤੋ, ਤੁਮ ਭਲਾ ਨ ਕੀਨੋ।
ਹੋਇ ਗਈ ਇਮ ਨੇਤ ਇਹੁ, ਵਧ ਇਸ ਪਰ, ਚੀਨੋ[1]।
ਯਾਂ ਤੇ ਤਨੁਜਾ ਆਪਨੀ ਦੇ, ਕਰਿ ਹਰਖਾਵੈ[1]।'
ਸੁਨਿ ਸੰਗਤ ਤੂਸ਼ਨ ਭਈ, ਨਹਿੰ ਕਛੂ ਸੁਨਾਵੈ ॥੧੦॥
ਪਿਖਿ ਸ੍ਰੀ ਮੁਖ ਤੇ ਤਬਿ ਭਨਜੋ, 'ਗੁਰ ਕੇ ਬਚ ਸਾਰੇ।
ਮਾਨਹਿਂ ਤਬਿ ਹੁਇ ਸਿਖ ਤਾਂ[1], ਉਰ ਲੇਹੁ ਬਿਚਾਰੇ।
ਤੁਸੀਂ ਕਾਮ ਕੇ[1] ਸਿੱਖ ਹੋ, ਸਿੱਖੀ ਬਡ ਦੂਰੇ।
ਬਾਣਾ ਗੁਰ ਸਿਖ ਕੋ ਧਰਜੋ, ਲਖੀਯਤਿ ਸਿਖ ਰੂਰੇ' ॥੧੧॥
ਅਜਬ ਸਿੰਘ ਕੰਧਾਰ ਕੋ ਨਿਜ ਤਨੁਜਾ ਲਜਾਯੋ।
ਗੁਰੂ ਅਗਾਰੀ ਖਰੀ ਕਹਿ 'ਲਿਹੁ ਪ੍ਰਭੂ!' ਅਲਾਯੋ।
ਸ੍ਰੀ ਮੁਖ ਕਹਜੋ 'ਨਿਹਾਲ ਭਾ, ਸਿੱਖਾ! ਸੁਨਿ ਲੀਜੈ।

[1]ਇਵੇਂ ਕਰਨਾ ਬਣਦਾ ਸੀ (ਪਰ) ਤੁਸਾਂ.....।
[1]ਨੇਤ ਨਾਲ ਵਧੀਕੀ ਹੋਈ ਹੈ ਇਸ ਪਰ, ਇਹ ਗਲ ਤੱਕੋ।
[1]ਪ੍ਰਸੰਨ ਕਰੋ।
[1]ਭਾਵ ਸਿੱਖ ਤਦੋਂ ਹੀ ਹੋਈ ਦਾ ਹੈ ਜਦੋਂ ਗੁਰੂ ਦੇ ਸਾਰੇ ਬਚਨ ਮੰਨੀਏ ਤਾਂ.....।
[1]ਮਤਲਬ ਦੇ।

ਗੁਰ ਹਜ਼ੂਰ ਸਿੱਖੀ ਰਖੀ, ਸਭਿ ਮਹਿਂ ਪਰਖੀਜੈ' ॥੧੨॥
ਉਠ ਬੋਲੜੋ ਸਿੱਖ ਲੇਪਨੀ 'ਸਿਖ ਤਨੁਜਾ ਜੋਈ।
ਮੋ ਕਉ ਉਚਿਤ ਨ ਬਜਾਹ ਕੇ, ਭਗਨੀ ਸਮ ਹੋਈ।'
ਸੁਨਿ ਤਬਿ ਬੋਲੀ ਕੰਨਿਕਾ[1], 'ਗੁਰੁ ਬਾਕ ਬਖਾਨਾ।
ਜਿਸ ਤੇ ਆਨੀ ਪਿਤਾ ਨੇ, ਅਰਪਨਿ ਕੋ ਠਾਨਾ ॥੧੩॥
ਅਬਿ ਮੈਂ ਰਹੌਂ ਹਜ਼ੂਰ ਹੀ, ਇਤ ਉਤ ਨਹਿਂ ਜਾਵੌਂ।
ਸੇਵਹੁਂ ਸ਼੍ਰੀ ਗੁਰਦੇਵ ਕੌਂ, ਮੈਂ ਸੁਫਲ ਰਿਝਾਵੌਂ।'
ਸਭਾ ਸੁਨਾਵਨਿ ਕਾਰਨੇ, ਗੁਰ ਬਾਕ ਬਖਾਨੇ।
'ਕੰਨਜਾਂ ਜਨੈ ਕਨੈਤ ਭੇ, ਸੁਨਿ ਸੋ ਅੱਖਜਾਨੇ[1] ॥੧੪॥
ਕਲੀ ਕਾਲ ਪਰਬ੍ਰਿਤਯੋ ਜਬਿ, ਦ੍ਵੈ ਬਰਖ ਹਜ਼ਾਰੇ।
ਭਯੋ ਨੰਦ ਰਾਜਾ ਬਡੋ, ਬਹੁ ਲੋਭ ਹੰਕਾਰੇ।
ਮਹਾਰਾਜ[1] ਕਹਿਵਾਇ ਕੈ, ਖੈਂਚਯੋ ਧਨ ਸਾਰਾ।
ਜਬਰੀ ਕਰਿ ਜਗ ਤੇ ਲਯੋ, ਧਰਿ ਧਰਨਿ ਮਝਾਰਾ ॥੧੫॥
ਕਰਯੋ ਦਬਾਵਨਿ ਦਰਬ ਜਬਿ, ਪਰਜਾ ਘਟ ਹੋਈ†।
ਬੀਤ ਗਈ ਤਿਹ ਆਰਬਲ, ਮ੍ਰਿਤੁ ਬਸਿ ਭਾ ਸੋਈ।
ਤਿਸ ਪਸ਼ਚਾਤਿ ਮਹੀਪ ਭੇ, ਬਯ ਭੋਗਤਿ ਬੀਤੇ।

[1]ਕੰਨਜਾਂ।

[1]ਕੰਨਿਆਂ ਦੇ ਜਣੇ ਹੋਏ ਕਨੈਤ ਜ਼ਾਤੀ ਦੇ ਹੋਏ, ਸੁਣੋ ਸੁ (ਕਨੈਤਾਂ ਦੀ) ਕਥਾ।

[1]ਆਪ ਨੂੰ) ਮਹਾਰਾਜਾ ਅਖਵਾਕੇ।

†ਪਾ:-ਤਬ ਰੋਈ।

ਪੁਨ ਨ੍ਰਿਪ ਬਾਲਕ ਚੰਦ ਭਾ, ਧਨ ਤੇ ਸਭਿ ਰੀਤੇ[1] ॥੧੬॥
ਲੋਕ ਭਏ ਸਭਿ ਰੰਕ ਜਗ, ਗਨ ਦਰਬ ਬਿਹੀਨੇ।
ਨਿਜ ਕੰਨਜਾਂ ਬਿਨ ਮੋਲ ਤੇ, ਨਹਿਂ ਦੈਬੋ ਕੀਨੇ।
ਸੈਨਾ ਕੇ ਨਰ ਬਜਾਹ ਬਿਨ, ਸਗਰੇ ਅਕੁਲਾਏ।
ਰਾਜਾ ਬਾਲਕ ਚੰਦ ਢਿਗ, ਕਹਿ ਬਿਨੈ ਸੁਨਾਏ ॥੧੭॥
-ਬਿਨਾ ਬਜਾਹ ਤੇ ਭਟ ਰਹੇ, ਤੁਵ ਰਾਜ ਮਝਾਰਾ।
ਸੰਤਤਿ ਭਈ ਨ ਕਿਸੁ ਤੇ, ਇਹੁ ਕਸ਼ਟ ਉਦਾਰਾ।
ਜਾਚਹਿਂ ਮੋਲ ਬਿਸਾਲ ਕੋ, ਧਨ ਏਤਿਕ ਨਾਂਹੀ।
ਦੇਤਿ ਅਲਪ ਤੁਮ ਨੌਕਰੀ, ਯਾਂ ਤੇ ਕਿਤ ਜਾਂਹੀ[1]- ॥੧੮॥
ਸੁਨਿ ਲੋਕਨਿ ਤੇ ਖੋਟ ਕੋ, ਬਾਲਕ ਚੰਦ ਭਾਖਾ।
-ਲੇਹੁ ਪ੍ਰਜਾ ਕੀ ਕੰਨਜਕਾ, ਜਿਸੁ ਪਰ ਜਿਸੁ ਕਾਂਖਾ।
ਰਾਖਹੁ ਅਪਨੇ ਸਦਨ ਮਹਿਂ, ਲਿਹੁ ਸੁਤ ਉਪਜਾਈ।
ਭੋਗ ਭੋਗ ਮਨ ਭਾਵਤੇ, ਆਨੰਦ ਵਧਾਈ- ॥੧੯॥
ਸੁਨਤਿ ਚਮੂੰ ਕੇ ਭਟ ਸਕਲ, ਘਰ ਪ੍ਰਜਾ ਮਝਾਰਾ।
ਪਰੇ ਕੂਦ ਕਰਿ ਲੇਨਿ ਕੋ, ਕੀਨਸਿ ਨਿਜ ਦਾਰਾ।
ਮਨ ਭਾਵਤਿ ਭੋਗੀ ਸਭਿਨਿ, ਕੰਨਜਾਂ

[1]ਧਨ ਤੋਂ ਖਾਲੀ ਸਨ ਸਾਰੇ।

[1]ਕਿੱਥੇ ਜਾਣ।

ਗਹਿ ਸੋਈ।
ਭਏ ਗਰਭ ਤਿਨ ਕੇ ਤਬੈ, ਬੀਤੇ ਦਿਨ ਕੋਈ ॥੨੦॥
ਮਿਲਿ ਕਰਿ ਮਾਨਵ ਪ੍ਰਜਾ ਕੇ, ਨ੍ਰਿਪ ਨਿਕਟ ਪੁਕਾਰੇ।
-ਅਬਿ ਗਰਭਤਿ ਹੋਈ ਸਕਲ, ਬਿਨ ਬਜਾਹੁ- ਉਚਾਰੇ।
ਬਾਲਕਚੰਦ ਮਹੀਪ ਤਬਿ, ਉਰ ਬਿਖੈ ਬਿਚਾਰਾ।
ਦਈ ਸੌਂਪ ਸਭਿ ਭਟਨ ਕੌਂ, ਹਿਤ ਕਰਿਬੇ ਦਾਰਾ ॥੨੧॥
ਤ੍ਰੈ ਭ੍ਰਾਤਨ ਕੋ ਇਕ ਲਈ, ਦ੍ਵੈ ਭ੍ਰਾਤਨਿ ਕੋਈ[1]।
ਏਕ ਰਖੀ ਕਿਸ ਏਕ ਨੈ, ਦੀਨੀ ਇਮੁ ਸੋਈ।
ਤਜੀ ਮ੍ਰਿਜਾਦਾ ਪ੍ਰਥਮ ਕੀ, ਇਹ ਨਈ ਚਲਾਈ।
ਇਕ ਤ੍ਰਿਯ ਕੇ ਪਤਿ ਬਹੁਤ ਭੇ, ਐਸੇ ਠਹਿਰਾਈ ॥੨੨॥
ਪੰਚ ਭ੍ਰਾਤ ਇਕ ਜੋਖਤਾ, ਕਿਨ ਚਾਰਹੁੰ ਲੀਨੀ[1]।
ਇਮ ਬਾਸੀ ਸਭਿ ਸਦਨ ਮਹਿਂ, ਕਰਿ ਰੀਤਿ ਨਵੀਨੀ।
ਤਿਨ ਕੇ ਸੁਤ ਜਨਮੇ ਅਨਿਕ, ਸਭਿਹਿਨਿ ਪ੍ਰਤਿਪਾਰੇ।
ਸੰਗਜਾ ਤਿਨਹੁੰ ਕਨੈਤ ਭੀ, ਵਧਿਗੇ ਪਰਵਾਰੇ ॥੨੩॥
ਕਾਹਨ ਸਿੰਘ ਸੁਨਿ ਲੇਪਨੀ[†], ਕਜਾ ਕਹੀਐ ਕਾਹੀ[1]।
ਇਸ ਸਿਖ ਕੀ ਕੰਨਜਾਂ ਖਰੀ[1], ਲੀਜਹਿ, ਤਜਿ ਨਾਂਹੀ।

[1]ਕਿਸੇ ਤਿੰਨ ਭਰਾਵਾਂ ਨੇ ਇਕ ਲਈ, ਕਿਤੇ ਦੋ ਭਰਾਵਾਂ ਨੇ ਕੋਈ ਇਕ ਲੈ ਲੀਤੀ।

[1]ਚਾਰੋਂ ਨੇ (ਇਕ) ਲੀਤੀ।

[1]ਕਿਆ ਕਹਿਣਾ ਹੈ ਕਿਸੇ ਨੂੰ। [†]ਪਾ:-ਸਿੰਘ ਸੁਨਹੁ ਇਮ ਲੇਪਨੀ।

[1]ਸੁੱਚੀ ਹੈ, ਪਵਿੱਤ੍ਰ ਹੈ।

ਪੁੱਤ੍ਰ ਹੋਇੰਗੇ ਪਾਂਚ ਤੁਵ, ਪਰਿਵਾਰ ਘਨੇਰਾ।
ਬਚਨ ਹਮਾਰਾ ਮਾਨੀਐ, ਸੁਖ ਪਾਇੰ ਬਡੇਰਾ' ॥੨੪॥
ਸੁਨਿ ਕਰਿ ਸ਼੍ਰੀ ਗੁਰ ਕੇ ਬਚਨ, ਮਾਨੇ ਕਰ ਬੰਦੇ।
ਸਿੱਖ ਹੁਤੋ ਮਲਵਈ ਸੋ, ਮਨ ਠਾਨਿ ਅਨੰਦੇ।
ਤਬਹਿ ਪਢਾਇ ਅਨੰਦ ਕੋ, ਨਿਜ ਘਰ ਮਹਿਂ ਲਜਾਯੋ†।

†ਇਹ ਬੀ ਖਿਆਲ ਹੈ ਕਿ ਇਹ ਆਨੰਦ ਗੁਰੂ ਜੀ ਨੇ ਆਪ ਵਿਚ ਬੈਠਕੇ ਕਰਵਾਇਆ ਸੀ। ਜੋ ਕਥਾ ਕਨੈਤਾਂ ਦੀ ਸੁਣਾਈ ਹੈ ਉਹ ਬਹੁਤ ਕੁਰਖਤ ਜੇਹੀ ਸਤਿਗੁਰ ਦੇ ਮੁਖਾਰਬਿੰਦੋਂ ਇਸ ਸਮੇਂ ਨਹੀਂ ਨਿਕਲ ਸਕਦੀ ਜਦ ਕਿ ਉਹਨਾਂ ਦੀ ਨਜ਼ਰ ਵਿਚ ਸਿੰਘ ਬੜੇ ਕੀਮਤੀ ਸਨ ਤੇ ਬੇਟੀਆਂ ਸਤਿਕਾਰ ਯੋਗ ਸਨ, ਇੱਥੇ ਹੀ ਦੇਖ ਲਓ ਗੁਰੂ ਜੀ ਦੇ ਉੱਚੇ ਇਖਲਾਕ ਦਾ ਅਸਰ ਕਿ ਕਾਹਨ ਸਿੰਘ ਸਿੱਖ ਦੀ ਧੀ ਨੂੰ ਭੈਣ ਦ੍ਰਿਸ਼ਟੀ ਨਾਲ ਦੇਖਦਾ ਹੈ ਤੇ ਵਿਆਹਣੋ ਇਨਕਾਰ ਕਰਦਾ ਹੈ, ਕਨੈਤਾਂ ਦੀ ਕਥਾ ਸਾਖੀ ਵਿਚ ਆਖੇਪ ਕਰਨ ਵਾਲੇ ਦੇ ਦਿਮਾਗ਼ ਨੇ ਪਾਈ ਹੋਣੀ ਹੈ ਜੋ ਗੁਰੂ ਕੇ ਦਿਮਾਗ਼ ਦੀ ਕੋਮਲਤਾ ਨੂੰ ਅਨੁਭਵ ਨਹੀਂ ਕਰ ਸਕਦਾ। ਆਖੇਪਕਾਰ ਸ਼ਾਇਦ ਬ੍ਰਾਹਮਣ ਹੈ, ਕਨੈਤਾਂ ਤੇ ਚੋਟ ਕਰਦਾ ਹੈ। ਕਨੈਤ ਆਪਣਾ ਨਾਮ 'ਕਨੈਤ' ਇਸ ਕਰਕੇ ਦੱਸਦੇ ਹਨ ਕਿ ਓਹ ਦੂਜੇ ਰਾਜਪੂਤਾਂ ਵਾਂਙੂ ਕੰਨਿਆਂ ਨਹੀਂ ਮਾਰਦੇ ਸਨ, ਕੰਨਿਆਂ ਦਾ ਹਿਤ ਕਰਦੇ ਹਨ [ਕੰਨਜਾਂ। ਹਿਤ-ਕਨੈਤ] ਤਵਾ: ਖਾਲਸਾ ਵਿਚ ਕਨੈਤਾਂ ਦੀ ਇਹ ਕਥਾ ਨਹੀਂ ਦਿਤੀ ਤੇ ਲੇਪਨੀ ਸਿਖ ਦਾ ਨਾਮ ਅਨੰਦ ਸਿੰਘ ਦਿੱਤਾ ਹੈ।

ਕਾਨ੍ਹ ਸਿੰਘ ਤਿਹ ਤ੍ਰਿਯਾ ਕਰਿ, ਕੁਛ ਕਾਲ ਬਿਤਾਯੋ ॥੨੫॥
ਪੰਚ ਪੁੱਤ੍ਰ ਤਿਸ ਤੇ ਭਏ, ਕ੍ਰਮ ਕ੍ਰਮ ਤੇ ਸੋਈ।
ਸੰਗਤ ਕੇ ਆਗੂ ਭਏ, ਸਿੱਖੀ ਅਧਿਕੋਈ।
ਰਾਮਕੁਇਰ ਇਤਿਹਾਸ ਕੋ, ਸਭਿ ਕਹਤਿ ਲਿਖਾਵੈ[1]।
'ਇਹੁ ਲੋਚਨ ਤੇ ਪਿਖੀ ਨਹਿਂ, ਸੁਨਿਬੇ ਮਹਿਂ ਆਵੈ ॥੨੬॥
ਇਕ ਸੁਜਾਨ ਸਿੰਘ ਸਿੱਖ ਥੋ, ਲਵਪੁਰਿ ਕੋ ਬਾਸੀ।
ਤਿਨਹਿ ਬਿਲੋਕਿ ਨੈਨ ਤੇ, ਮੁਝ ਪਾਸ ਪ੍ਰਕਾਸ਼ੀ।

[1]ਕਹਿਕੇ ਲਿਖਵਾਉਂਦੇ ਹਨ।

ਤਿਸ ਤੇ ਸੁਨੀ ਲਿਖਾਇ ਦੀ, ਸਾਹਿਬ ਸਿੰਘ ਲੇਖੋ[1]।
ਇਹ ਸਾਖੀ ਸਤਿਗੁਰੂ ਕੀ, ਸ਼ਰਧਾਲੂ ਪਰੇਖੋ ॥੨੭॥
ਕਾਨ੍ਹ ਸਿੰਘ ਸਿਖ ਲੇਪਨੀ, ਅਬਿ ਸੁਤ ਹੈ ਤਾਂਹੀ।
ਨਾਮ ਬਿਸਾਖਾ ਸਿੰਘ ਤਿਹ, ਜਾਨਤਿ ਬਹੁ ਜਾਂਹੀ।
ਅਪਨਿ ਪਿਤਾ ਕੀ ਬਾਰਤਾ, ਜਾਨਤਿ ਹੈ ਸੋਈ।
ਜਨਨੀ ਤੇ ਅਰੁ ਜਨਕ ਤੇ, ਸੁਨਿ ਰਿਦੈ ਪਰੋਈ' ॥੨੮॥
ਇਸ ਪ੍ਰਕਾਰ ਗੁਰ ਬਾਰਤਾ, ਕਵਿ ਛੰਦੁ ਬਨਾਵੈ।
ਸੁਨਤਿ ਪਢਤਿ ਇਸ ਕਥਾ ਕੋ, ਗੁਰਮਤਿ ਕੋ ਪਾਵੈ।
ਸੁਨਹਿਂ ਕਾਮਨਾ ਧਾਰ ਜੋ, ਬਾਂਛਤਿ ਫਲ ਦੈ ਹੈ।
ਅਨਿਕ ਜਨਮ ਕੇ ਪਾਪ ਹਤਿ, ਗੁਰਮੁਖ ਪਦ ਪੈ ਹੈ ॥੨੯॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਸਿੱਖ ਪ੍ਰਸੰਗ' ਬਰਨਨੰ ਨਾਮ ਅਸ਼ਟ ਤ੍ਰਿੰਸਤੀ ਅੰਸੂ ॥੩੮॥

[1]ਨੇ ਲਿਖੀ।

## ੩੯. [ਮਾਤਾ ਗੁਜਰੀ ਜੀ ਨੂੰ ਦੇਵੀ ਦਾ ਪ੍ਰਸੰਗ ਸੁਣਾਇਆ]

੩੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੦

ਦੋਹਰਾ:

†ਇਸ ਪ੍ਰਕਾਰ ਸਤਿਗੁਰੂ ਕੇ, ਹੇਰਿ ਚਰਿਤ ਬਿਸਮਾਇ।

†ਹੁਣ ਸੌ ਸਾਖੀ ਦੀ ੧੭ਵੀਂ ਸਾਖੀ ਚੱਲੀ ਹੈ।

ਸਹਹਿ ਕਸੌਟੀ ਸਿੱਖ ਕੋ, ਕੋ ਬੇਮੁਖ ਹੁਇ ਜਾਇ ॥੧॥

ਨਿਸ਼ਾਨੀ ਛੰਦ:

ਉੱਗ੍ਰ ਤੇਜ ਮੁਖ ਪਰ ਦਿਪਹਿ, ਚਿਤ
ਉੱਗ੍ਰ ਸੁਭਾਉ।
ਉੱਗ੍ਰ ਬੋਲਿਬੋ ਰਸ ਭਰਜੋ, ਸਭਿਹੂੰਨਿ
ਸੁਨਾਊ।
ਆਸ਼ੈ ਅਤਿ ਗੰਭੀਰ ਜਿਨ, ਉਰ ਧੀਰ
ਪ੍ਰਬੀਰੰ[1]।
ਰਹੈ ਪ੍ਰਕਾਸ਼ਜੋ ਬੀਰ ਰਸੁ, ਜਨੁ ਧਰਜੋ
ਸਰੀਰੰ ॥੨॥
ਕਬਹੁੰ ਮੌਨ ਹੀ ਕਰਿ ਰਹੈਂ, ਕਬਿ
ਕਹਹਿਂ ਉਤਾਲੇ।
ਵਾਕ ਜਥਾ ਨਿਕਸੈ ਬਦਨ, ਤਿਮ ਹੁਇ
ਤਤਕਾਲੇ।
ਤ੍ਰਸਤਿ ਰਹੈਂ ਸੇਵਕ ਨਿਕਟ, ਜੇ ਕਾਰ
ਚਲਾਵੈਂ।
ਅੰਤਰਜਾਮੀ ਸਤਿਗੁਰੂ, ਮਨ ਕੀ ਲਖਿ
ਪਾਵੈਂ ॥੩॥
ਸੁਤ ਸੁਭਾਉ ਕੋ ਦੇਖਿ ਕਰਿ, ਸ੍ਰੀ ਗੁਜਰੀ
ਮਾਤਾ।
ਕਹਿ ਨ ਸਕੈ ਚਾਹਤਿ ਰਹਹਿ, -ਕਜਾ
ਗਤਿ ਹੈ ਤਾਤਾ? -।
ਕਿਤੀ ਬਾਰ ਗਮਨਹਿ ਨਿਕਟ, ਬੈਠਹਿ
ਅਵਲੋਕੈ।
ਰੁਖ਼ ਪਰਖਹਿ ਨਹਿਂ ਅਪਨਿ ਦਿਸ਼ਿ,
ਕਹਿਬੋ ਮੁਖ ਰੋਕੈ[1] ॥੪॥
ਮਾਤਾ ਦਿਸ਼ਿ ਤੇ ਮੌਨ ਕਰਿ, ਬੈਠਹਿਂ

[1]ਚੰਗੇ ਸੂਰਮੇ।

[1]ਭਾਵ ਮੁਖੋਂ ਨਹੀਂ ਉਚਾਰਦੇ ਮਾਤਾ ਜੀ।

ਸਭਿ ਜਾਨੈਂ।'
-ਹੋਇ ਭਵਿੱਖਤ ਮਹਿਂ ਜਥਾ, ਕਹਿਬੋ
ਨਹਿਂ ਮਾਨੈ-।
ਇਸ ਬਿਧਿ ਬੀਤੇ ਕਿਤਿਕ ਦਿਨ,
ਬਿਸਮਾਵਤਿ ਮਾਈ।
ਹਿਤ ਬੋਲਨ ਦ੍ਰਿੜ ਬੁੱਧਿ ਕਰਿ, ਨੰਦਨ
ਢਿਗ ਆਈ ॥੫॥
ਬੈਠੇ ਹੁਤੇ ਇਕੰਤ ਤਬਿ, ਨਹਿਂ ਸਿੱਖਨਿ
ਭੀਰਾ।
ਅਭਿਨੰਦਨ[1] ਸੁਤ ਕੋ ਕਰਤਿ, ਬੋਲੀ
ਥਿਰਿ ਤੀਰਾ।
'ਹੇ ਸੁਤ! ਨਿਤਪ੍ਰਤਿ ਹੋਤਿ ਹੈ, ਮੇਰੋ
ਮਨ ਥੋਰਾ।
ਸੁਖ ਨ[†] ਬਿਲੋਕਯੋ ਮੈਂ ਕਬਹੁਂ, ਕਰਿ ਮੋਹ
ਸੁ ਤੋਰਾ ॥੬॥

[1]ਅਸ਼ੀਰਵਾਦ।

[†]ਉਹ ਮਾਤਾ ਜਿਸ ਦੇ ਪਤੀ ਸ਼੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਹੋਣ ਤੇ ਸਪੁੱਤ੍ਰ ਸ਼੍ਰੀ ਕਲਗ਼ੀਧਰ ਜੀ ਹੋਣ ਤੇ ਜਿਸ ਦੀ ਬ੍ਰਿਤੀ ਹਰ ਸਮੇਂ ਨਾਮ ਸਿਮਰਨ ਵਿਚ ਰਚੀ ਹੋਵੇ ਉਸ ਦੇ ਮੁਖੋਂ ਇਹ ਸ਼ੋਕ ਮਈ ਵਾਕ ਅਖਵਾਉਣੇ ਕਿ 'ਤੇਰੇ ਪਿਆਰ ਵਿਚ ਮੈਂ ਕੋਈ ਸੁਖ ਨਹੀਂ ਡਿੱਠਾ' ਸੌ ਸਾਖੀ ਦੇ ਆਖੇਪਕਾਰਾਂ ਦੀ ਉਕਾਈ ਹੈ, ਉਹਨਾਂ ਨੇ ਆਮ ਮਾਵਾਂ ਦੇ ਮੋਹ ਤੇ ਦਾਵੇ ਦੇ ਭਾਵ ਨੂੰ ਦੱਸਿਆ ਹੈ। ਕਵਿ ਜੀ ਨੇ ਕੇਵਲ ਉਨ੍ਹਾਂ ਦਾ ਭਾਵ ਹੀ ਛੰਦਾ ਬੰਦੀ ਵਿਚ ਉਲਟਾ ਦਿਤਾ ਹੈ, ਜੈਸਾ ਕਿ ਅੰਸੂ ੩੮ ਦੇ ਅੰਕ ੨੯ ਵਿਚ ਕਵਿ ਜੀ ਲਿਖ ਆਏ ਹਨ। ਸ਼੍ਰੀ ਮੁਖ ਵਾਕ ਮਾਤਾ ਜੀ ਬਾਬਤ ਇਹ ਹੈ:-'ਤਾਤ ਮਾਤ ਮੁਰ ਅਲਖ ਅਰਾਧਾ। ਬਹੁ ਬਿਧਿ ਜੋਗ ਸਾਧਨਾ ਸਾਧਾ'। ਜੋਗ ਸਾਧਨਾ ਵਾਲੀ, ਅਲਖ ਦੀ ਅਰਾਧਨਾ ਵਾਲੀ ਮਾਤਾ ਨੂੰ ਐਸਾ ਲਿਖਣਾ ਬਲਕਿ ਇਕ ਜਗਾ 'ਗੁਜਰੀ ਉਜਰੀ' ਲਿਖ ਮਾਰਿਆ ਹੈ, ਸੌ ਸਾਖੀ ਵਿਚ ਆਖੇਪ ਕਰਨ ਵਾਲੇ ਦੇ ਆਪਣੇ ਖਿਆਲ ਹੀ ਸਮਝਣੇ ਠੀਕ ਹਨ।

ਪ੍ਰਥਮ ਤੁਮਾਰੇ ਪਿਤਾ ਕੋ, ਹੋਯਸਿ
ਪਰਲੋਕਾ।
ਸਿੰਮ੍ਰਿਤਿ ਮ੍ਰਿਦੁਲ ਸੁਸ਼ੀਲ ਕੋ[1], ਉਪਜਤਿ
ਮੁਝ ਸ਼ੋਕਾ।
ਧਰਨੀ ਸਮ ਧੀਰਜ ਧਰਨ, ਸਮਰਥ
ਸਭਿ ਭਾਂਤੀ।
ਅਜ਼ਮਤ ਦਈ ਨ, ਸਿਰ ਦਯੋ, ਚਿਤਵਉਂ
ਦਿਨ ਰਾਤੀ ॥੭॥
ਪਹੁੰਚੀ ਆਜ ਇਕੰਤ ਲਖਿ, ਸੰਸੇ ਚਿਤ
ਹੋਤੇ।

[1]ਯਾਦ ਕਰਕੇ (ਆਪ ਜੀ ਦੇ ਪਿਤਾ ਜੀ ਦੇ) ਕੋਮਲ ਤੇ ਸੁਸ਼ੀਲ ਸੁਭਾਵ ਨੂੰ।

ਗੁਰੂਅਨਿ ਕੇ ਬਡ ਗੁਰੂ ਹਹੁ, ਜਨਮੇ ਤੁਮ ਮੋ ਤੇ।
ਸਰਬ ਰੀਤਿ ਸਮਰਥ ਮਹਾਂ, ਚਿਤ ਚਹਹੁ ਬਨਾਵੌਂ।
ਅਚਰ ਚਰਹਿ ਚਰ ਅਚਰ ਹੁਇੰ, ਲਘੁ ਮੁਖੌਂ ਅਲਾਵੌਂ[1] ॥੮॥
ਕਹਾ ਜਾਨਹੁਂ ਕਿਮ ਹੋਹਿਗੀ, ਗਤਿ ਮੋਹਿ ਅਗਾਰੀ।
ਯਹਿ ਚਿਤਵਨਿ ਚਿਤਵਤਿ ਰਹੌਂ, ਚਿੰਤਾ ਚਿਤ ਭਾਰੀ।
ਮੇਰੋ ਮੋਹ ਨ ਛੁਟਤਿ ਹੈ, ਤੁਮ ਬੋਲਹੁ ਨਾਂਹੀ।
ਹਸਹਿਂ† ਸ਼ਰੀਕ ਕੁਤਰਕ ਕਰਿ, ਬੋਲਤਿ ਬਹੁ ਰਾਹੀ[1] ॥੯॥
-ਕਰੀ ਅਰਾਧਨਿ ਚੰਡਿਕਾ, ਕਲਜੁਗ ਮਹਿਂ ਸਾਧੀ[1]।
ਇਸੀ ਹੇਤੁ ਇਕਬਾਰ ਹੀ, ਭਈ ਸੁੰਨ ਸਮਾਧੀ[1]-।
ਕੇਚਿਤ ਕਹਿਤੇ ਪਰਸਪਰ, -ਜੋ ਕਾਮ ਅਰੰਭਾ।
ਸੋ ਪੂਰਾ ਹੋਯਸਿ ਨਹੀਂ, ਬਹੁ ਭਯੋ ਅਚੰਭਾ[1]- ॥੧੦॥
ਕੇਚਿਤ ਕਹਿਤੇ ਅਪਰ ਬਿਧਿ, -ਸਾਧਿਕ ਦਿਜ[1] ਜੋਊ।
ਕਲੀ ਕਾਲ ਤੇ ਤ੍ਰਾਸ ਧਰਿ, ਖਿਸਕ੍ਯੋ ਤਦਿ ਸੋਊ-।
ਇੱਤਯਾਦਿਕ ਮਨ ਭਾਵਤੀ, ਬਹੁ ਬਾਤ ਬਨਾਈ।
ਕ੍ਰਿਪਾਦ੍ਰਿਸ਼ਟਿ ਕਰਿ ਆਪ ਅਬਿ, ਮੁਝ ਦੇਹੁ ਬਤਾਈ ॥੧੧॥
ਮਾਤ ਪਿਤਾ ਗੁਰਦੇਵ ਹੈਂ, ਮਨਿ ਕੈ ਇਹੁ

[1]ਥੋੜ੍ਹਾ ਹੀ (ਜੋ ਮੁਖੋਂ ਕਹੋ।
[1]ਬਹੁਤੀ ਤਰ੍ਹਾਂ ਕਹਿੰਦੇ ਹਨ। †ਪਾ:-ਹਮਹਿਂ।
[1]ਆਰਾਧ ਕੇ ਸਿੱਧ ਕੀਤੀ।
[1]ਭਾਵ ਕਿਸੇ ਨਾਲ ਨਾ ਬੋਲਣਾ ਨਾ ਚਾਲਣਾ।
[1]ਹੈਰਾਨ ਭਾਵ ਉਦਾਸ ਹੋਏ ਹਨ।
[1]ਭਾਵ ਹਵਨ ਕਰਾਉਣ ਵਾਲਾ।
[1]ਭਾਵ, ਮਾਤਾ ਪਿਤਾ ਪੂਜਨ ਯੋਗ ਹਨ ਇਹ ਗੱਲ ਮੰਨਕੇ।

ਬਾਤੀ[1]।
ਜਥਾ ਜੋਗ ਕਹੀਐ ਸਕਲ, ਬਰਤਹਿ ਸੁਖ ਸ਼ਾਂਤੀ।'
ਸੁਨਿ ਜਨਨੀ ਕੇ ਬੈਨ ਕੋ, ਉਠਿ ਤੂਸ਼ਨ ਚਾਲੇ।
ਸ੍ਰੀ ਗੁਜਰੀ ਕੋ ਸੰਗ ਲੈ, ਹਿਤ ਕਹਿਨ ਸੁਖਾਲੇ[1] ॥੧੨॥

[1]ਸੁਖਦਾਈ ਵਾਰਤਾ ਕਹਿਣ ਲਈ।

ਏਕ ਸਿਲਾ ਸੁੰਦਰ ਹੁਤੀ, ਇਕ ਸਮ ਤਲ ਜਾਂਹੀ।
ਆਸਨ ਹੀਨ ਅਸੀਨ ਗੇ, ਮਾਤਹਿ ਕਰਿ ਪਾਹੀ[1]।

[1]ਬਿਨਾਂ ਆਸਣ ਬੈਠ ਗਏ ਮਾਤਾ ਜੀ ਨੂੰ ਪਾਸ ਹੀ ਬਿਠਾ ਕਰਕੇ।

ਕਹਤਿ ਭਏ 'ਜਨਨੀ! ਸੁਨਹੁਂ, ਗਤਿ ਗੁਪਤ ਬਡੇਰੀ।
ਦੇਵਤਾਨਿ ਕੀ ਬਾਤ ਜੋ, ਕਹਿਨੀ ਨ ਭਲੇਰੀ ॥੧੩॥
ਤਉ ਕਹਿਨ ਬਨਯੋਂ ਅਬੈ, ਹਠ ਹੇਰਿ ਤੁਮਾਰਾ।
ਦੇਵੀ ਭਈ ਪ੍ਰਤੱਛ ਜਿਮ, ਬਰ ਦੀਨਿ ਉਦਾਰਾ।
ਬ੍ਰਹਮਣ ਬਰ ਕੇਸ਼ਵ ਮਿਲਜੋ, ਹਮ ਬੂਝਨ ਕੀਨਾ।
-ਤੁਰਕਨ ਤੁਰਤ ਬਿਨਾਸ਼ ਹੁਇ, ਕਹੀਯੈ ਸੁ ਪ੍ਰਬੀਨਾ- ॥੧੪॥
ਨੈਨੂ ਪੁੱਤ੍ਰੀ[†] ਸੇਵਿਬੇ, ਤਿਨਿ ਬਿਧਿ ਬਤਲਾਈ।

[†]ਪਿੱਛੇ ਦੇਵੀ ਦੇ ਸ਼ਾਸਤ੍ਰਕ ਨਾਮ ਆਉਂਦੇ ਰਹੇ ਹਨ, ਦੇਵੀ ਤੋਂ ਮੁਰਾਦ ਭਵਾਨੀ ਕਾਲਿਕਾ ਆਦਿ ਸੀ। ਇਥੇ ਨੈਨੂ ਪੁੱਤ੍ਰੀ ਉਸੇ ਦਾ ਨਾਮ ਦਿਤਾ ਹੈ। ਨੈਣਾ ਪਿੱਛੇ ਗੁਜਰ ਦਾ ਨਾਂ ਦਸ ਆਏ ਹਨ। ਭਾਈ ਸਾਹਿਬ ਜੀ ਤਾਂ ਅਨੁਵਾਦ ਹੀ ਕਰ ਰਹੇ ਹਨ ਸੌ ਸਾਖੀ ਦਾ। ਕੀਹ ਜਾਣੀਏ ਏਥੇ ਸੌ ਸਾਖੀ ਦੇ ਆਖੇਪਕਾਰ ਦੇ ਦਿਲ ਦੀ ਗੱਲ ਅਕਸ ਮਾਤ੍ਰ ਨਿਕਲ ਗਈ ਹੈ ਕਿ ਦੇਵੀ ਉਥੇ ਕੋਈ ਨਹੀਂ ਸੀ, ਨੈਣੂ ਗੁਜਰ ਦੀ ਧੀ ਦੇਵੀ ਸੀ।

ਫਿਰ ਕਰਿ ਚਹੁਂ ਦਿਸ਼ਿ ਸੈਲ ਕੇ, ਦੇਖਤਿ ਬਿਧਿ ਸਾਈ।
ਚਢਿ ਊਪਰ ਹੇਰੀ ਗੁਫਾ, ਲਘੁ ਬੀਚ ਬਰੇ

ਹੈਂ।
ਨੰਦਾ ਤਿਥ ਗੁਰਵਾਰ ਪੁਖ[1], ਤਹਿਂ ਬੈਠਿ ਥਿਰੇ ਹੈਂ ॥੧੫॥
[1]ਏਕਮ ਤਿਥ, ਵੀਰਵਾਰ, ਪੁਖ ਨਿਛੱਤ੍ਰ।
ਲਗੇ ਅਰਾਧਨਿ ਧਰਮ ਹਿਤ, ਧਰਿ[1] ਭਾਰ ਨਿਵਾਰੈਂ।
[1]ਧਰਤੀ ਦੇ।
ਪਾਂਚ ਪਹਿਰ ਕੋ ਪ੍ਰਥਮ ਹੀ[1], ਕਰਿ ਹਮਨ ਬਿਚਾਰੈਂ।
[1]ਪਹਿਲਾਂ ਤਾਂ।
ਪੁਨ ਦ੍ਵਾਦਸ਼ ਹੀ ਜਾਮ ਕੋ, ਕਰਿ ਹਮਨ ਬਿਸਾਲਾ।
ਦੇਵੀ ਮੂਰਤਿ ਧ੍ਯਾਨ ਧਰਿ, ਇਕ ਭੇ ਤਿਸ ਕਾਲਾ ॥੧੬॥

ਚੌਪਈ:
ਲਗੇ ਰੈਣ ਦਿਨ ਅੰਤਰ ਭੂਲਾ[1]।
[1]ਰਾਤ ਦਿਨ ਪੂਜਾ ਵਿਚ ਲਗਿਆਂ (ਰਾਤ ਦਿਨ ਦਾ) ਫਰਕ ਭੁੱਲ ਗਿਆ।
ਦੇਵ ਕਾਮ[1] ਸਭਿ ਅੰਗਨਿ ਝੂਲਾ।
[1]ਦੇਵੀ ਦਾ ਆਵਾਹਨ ਰੂਪੀ ਕੰਮ।
-ਉਣਉਣ ਮੁਣਮੁਣ ਗੁਣਗੁਣ ਰੁਣਰੁਣ-।
ਖੋੜਸ ਅੰਕ[1] ਜਾਪ ਕਰਿ ਧੁਣ ਧੁਣ[2]- ॥੧੭॥
[1]ਸੋਲਾਂ ਅੱਖਰਾਂ ਦਾ। ਇਹ ਗੱਲ ਸ੍ਰੀ ਮੁਖਵਾਕ ਪਾ:-੧੦ ਦੇ ਉਲਟ ਹੈ ਯਥਾ:-ਨਾ ਜਾਪ ਆਨ ਕੋ ਜਪੋਂ। ਨਾ ਅਉਰ ਥਾਪਨਾ ਥਪੋਂ। [2]ਕੀਤਾ ਉਚਾਰ ਕੇ।
ਕੇਸ਼ੋਦਾਸ ਕਹ੍ਯੋ ਹਿਤ ਦੇਵੀ[1]।
[1]ਨੇ ਦੱਸਿਆ ਸੀ ਦੇਵੀ ਵਾਸਤੇ।
-ਭੇਟ ਰਾਖੀਐ ਤਿਸ ਛਿਨੁ ਦੇਵੀ[1]-।
[1]ਦੇਣ ਵਾਸਤੇ।
ਹਮ ਬੋਲੇ -ਤੁਮ ਓਟ ਹਮਾਰੀ।
ਬਿੱਪ੍ਰ ਸਾਰਸੁਤ ਛਤ੍ਰਿਨਿ ਭਾਰੀ[1] ॥੧੮॥
[1]ਛਤ੍ਰੀਆਂ ਦੇ ਸਾਰਸੁਤ ਬ੍ਰਾਹਮਣ ਹੀ ਭਾਰੀ (ਆਸਰਾ ਹਨ)।
ਸਦਾ ਸਹਾਇਕ ਹੋਵਤਿ ਰਹੇ-।
ਸੁਨਿ ਕਰਿ ਦਿਜ ਹਿਤ ਧਰਿ ਪੁਨ ਕਹੇ।
-ਬੀਰ ਗੁਰੂ ਤੁਮ ਧੰਨ ਉਦਾਰਾ।
ਦੇਵ ਅਰਾਧਨਿ ਉੱਦਮ ਧਾਰਾ ॥੧੯॥
ਕਹਿਣਾ ਮੋਰ ਤੁਮਾਰੇ ਹੇਤੁ।
ਰੈਨ ਦਿਨਾ ਨਿਤ ਪਢਹੁ ਸੁਚੇਤ।
ਤਨ ਕਰਿ ਸੁੱਧ ਬ੍ਰਹਮਚਰਜ ਰਹਿਣਾ।
ਮੌਨ ਹੋਇ ਅਨਸੁਨ ਅਨੁ ਕਹਿਣਾ[1]- ॥੨੦॥
[1]ਨਾ ਸੁਣਨਾ ਨਾ ਕਹਿਣਾ।
ਜਿਸ ਬਿਧਿ ਦੇਵੀ ਰੁਚਿ ਉਪਜਾਈ।

ਗੁਰੂ ਕ੍ਰਿਪਾ[1] ਨਿਤ ਭਈ ਸਵਾਈ।
ਅਰਪੀ ਦੇਹ ਗੇਹ ਕੀ ਬਾਤਿ[1]।
ਅਲਪ ਅਹਾਰ ਘ੍ਰਿੱਤ ਤਿਲ ਖਾਤਿ ॥੨੧॥
ਪੰਚ ਮਾਸ ਤੇ ਆਂਖ ਉਘਾਰੀ।
ਸੁਪਨ ਸੁਨਾਇ ਅਊਂ ਇਕ ਬਾਰੀ[1]-।
ਸਭੀ ਬ੍ਰਿਤਾਂਤ ਭਲੇ ਕਹਿ ਦਯੋ[1]।
ਜਾਗ੍ਰਤ ਸੁਪਨ ਏਕ ਸਮ ਭਯੋ ॥੨੨॥
ਬੀਤ ਗਏ ਦਸ ਮਾਸ ਅਰਾਧਤਿ।
ਆਇ ਇਕਾਦਸ਼ਮੋ ਬਿਧਿ ਸਾਧਤਿ[1]।
ਨਵਮੀ ਥਿਤ ਰਵਿਦਿਨ[1] ਰਹਿ ਜਾਮੂ।
ਕਹਜੋ ਬਿੱਪ੍ਰ ਬਿਦਤਹਿ ਬਲ ਧਾਮੂ ॥੨੩॥
ਦੇਨਿ ਉਪਾਇਨ ਜੁਗਤਿ ਬਿਚਾਰਤਿ-।
ਕੇਸੋਦਾਸ ਧਾਰਿ ਡਰੁ ਆਰਤਿ।
ਚਲਜੋ ਮਿਸ਼ਰ ਕੁਛ ਮਨ ਭਯੋ ਥੋਰਾ।
ਇਸ ਬਿਧਿ ਮਮ ਢਿਘ ਕਹੀ ਨਿਹੋਰਾ ॥੨੪॥
ਜਾਮ ਦਜੋਸ ਅਰੁ ਘਟਿਕਾ ਚਾਰੁ।
ਝਮਕੇ ਜਗਮਗ ਪੁੰਜ ਪਹਾਰ।
ਕਜਾ ਦਾਮਨਿ ਕਜਾ ਸੂਰਜ ਚੰਦ।
ਦਮਕਜੋ ਬਦਨ ਪ੍ਰਕਾਸ਼ ਬਿਲੰਦ ॥੨੫॥
ਲੋਚਨ ਮੀਚ ਭਯੋ ਮੈਂ ਠਾਂਢੋ।
ਨਿਰਖਤਿ ਰੂਪ ਪ੍ਰੇਮ ਉਰ ਬਾਢੋ।
ਬੋਲੀ ਹਸਤਿ[1] ਮੀਚ[†] ਗਰਜਾਨੀ[2]।
-ਪੰਥ ਸਕੇਸ ਦੀਨਿ ਬਲ ਖਾਨੀ[1]- ॥੨੬॥
ਪੀਛੇ ਉਸਤਤਿ ਅਧਿਕ ਪ੍ਰਕਾਸ਼ੀ।
ਕਹਜੋ -ਧਜਾਇੰ ਹੈਂ ਐਹੋਂ ਪਾਸੀ[1]।
ਚਖ ਮੀਚੇ, ਮੀਚ ਹ੍ਵੈ ਜਾਊਂ[1]।

[1]ਗੁਰੂ (ਨਾਨਕ ਜੀ) ਦੀ ਮਿਹਰ।
[1]ਸਰੀਰ ਤੇ ਘਰ ਦੀ ਬਾਤ ਅਰਪੀ (ਦੇਵੀ ਨੂੰ)।
[1]ਦੇਵੀ ਨੇ ਕਹਿਆ ਮੈਂ ਇਕ ਵਾਰ ਆਊਂਗੀ।
[1]ਦੇਵੀ ਨੇ)।
[1]ਬਿਧੀ ਨੂੰ ਸਾਧਦਿਆਂ।
[1]ਐਤਵਾਰ।
[1]ਹੱਸਕੇ। [2]ਮਾਨੋਂ) ਮੌਤ ਗੱਜੀ ਹੈ। [†]ਪਾ:-ਮਾਤ।
[1]ਕੇਸ਼ ਸਹਿਤ ਪੰਥ ਬਲ ਦੀ ਖਾਣ ਦਾਨ ਦਿੱਤਾ।
[1]ਯਾਦ ਕਰੋਗੇ ਤਾਂ ਪਾਸ ਆਵਾਂਗੀ।
[1]ਤੁਸਾਂ ਨੇਤ੍ਰ ਮੀਚੇ ਹਨ ਇਸ ਤੇ ਮੈਂ ਬੀ ਲੋਪ ਹੋ ਜਾਵਾਂਗੀ। ਸੌ ਸਾਖੀ ਦਾ ਪਾਠ ਹੈ 'ਚਖੁ ਮਿੱਚੈਂ ਹੁਇ

ਜਾਊਂ' ਤੁਸਾਂ ਨੈਣ ਮੀਟ ਲਏ ਸਨ (ਇਸ ਕਰਕੇ ਮੈਂ) ਉਹਲੇ ਹੋ ਜਾਵਾਂਗੀ। [ਮੀਚੈਂ = ਅੱਖ ਉਹਲੇ ਹੋਣਾ, ਲੋਪ ਹੋਣਾ] ਇਥੇ ਕਵਿ ਜੀ ਦੇ ਮੀਚੇ ਪਦ ਦਾ ਅਰਥ ਮੌਤ ਨਹੀਂ ਪਰ (ਮੀਚੈ =) ਉਹਲੇ ਹੋਣਾ ਹੈ।

ਪੀਛੇ ਪੰਥ ਬੀਚ ਨਿਕਸਾਊਂ ॥੨੭॥
ਚਾਲੀ ਬਰਖ ਤੁਮਹਿ ਪਸ਼ਚਾਤੀ।
ਬਿਨਸਹਿ ਤੁਰਕ ਤੇਜ ਬੱਖਜਾਤੀ।
ਹੋਇ ਤੁਮਾਰੀ ਪੂਰਨ ਆਸ਼ਾ।
ਰਾਜ ਖਾਲਸੇ ਹੋਹਿ ਪ੍ਰਕਾਸ਼ਾ ॥੨੮॥
ਸ਼ਸਤ੍ਰ ਕਰਦ ਇਹੁ ਲੀਜੈ ਮੇਰਾ।
ਪਾਹਲੁ ਦੇ ਜਲ[1] ਮਾਧੁਰ ਫੇਰਾ।
ਸੂਰ ਹੋਇਗਾ ਸਿਦਕ ਤੁਮਾਰਾ।
ਅਬਿ ਦੀਜੈ ਮੋ ਕਉ ਉਪਹਾਰਾ- ॥੨੯॥
ਕਰਦ ਪਕੜਿ ਬਪੁ ਰਕਤ ਨਿਕਾਰਾ।
ਬੂੰਦ ਲੀਨਿ ਨਿਜ ਰੂਪ ਸੁਧਾਰਾ[1]।
ਕਹ੍ਯੋ ਲੰਕੜੇ -ਮੁਝ ਤੇ ਲੈਹੋ।
ਕਛਨੀ ਭੇਖ ਪੰਥ ਕੋ ਦੈਹੋ ॥੩੦॥
ਤੁਮ ਸਹਾਇਤਾ ਹਿਤ ਮੈਂ ਆਊਂ।
ਲਾਜ ਪੰਥ ਕੀ ਰਾਖਿ ਵਧਾਊਂ-।
ਅੰਤਰਧਜਾਨ ਭਈ ਪੁਨ ਦੇਵੀ।
ਸਹਿਤ ਲੰਕੁਰਾ ਗਣਨਿ[1] ਅਭੇਵੀ ॥੩੧॥
ਤਿਸ ਦਿਨ ਤੇ ਮਾਤਾ! ਸੁਨਿ ਘਟਕੀ[1]।
ਜਗਤ ਰੀਤਿ ਚਟਪਟ ਸਭਿ ਛੁਟਕੀ।
ਅਪਰ ਬਾਤ ਕੁਛ ਨਹੀਂ ਬਤਾਊਂ।
ਦੇਵੀ ਬਰਜ੍ਯੋ ਸਦਾ ਛਪਾਊਂ ॥੩੨॥
ਗੁਰ ਮਾਯਾ ਕੁਛ ਜਾਇ ਨ ਜਾਨਾ।
ਮਾਯਾ ਤਜਾਗ ਭਯੋ ਮਸਤਾਨਾ।
ਬਧ੍ਯੋ ਬੈਰ ਰਾਜਨਿ ਕੇ ਸੰਗਾ।
ਲਰੈਂ ਸਿੰਘ ਮਨ ਭਾਵਤਿ ਜੰਗਾ ॥੩੩॥
ਕੇਤਿਕ ਦਿਨ ਮਹਿਂ ਕੇਸ਼ਵਦਾਸ।

[1]ਜਲ ਵਿਚ ਫੇਰਕੇ।

[1]ਆਪਣੇ ਰੂਪ ਵਿਚ ਧਾਰ ਲਈ।

[1]ਲੌਂਕੜੇ ਤੇ ਗਣਾਂ ਸਮੇਤ।

[1]ਦਿਲ ਦੀ ਗਲ।

ਕੁਛਕ ਲਾਜ ਆਯਹੁ ਹਮ ਪਾਸ।
ਕਹ੍ਯੋ ਤਿਸੈ -ਤੁਵ ਕਰੁਨਾ ਪਾਇ।
ਜਥਾ ਮੰਤ੍ਰ ਬਿਧਿ ਦਈ ਸਿਖਾਇ ॥੩੪॥
ਭਈ ਬਿਦਤ ਬਾਂਛਤਿ ਬਰ ਦਯੋ।
ਕਾਰਜ ਸਕਲ ਸਪੂਰਨ ਭਯੋ।
ਸਵਾਲਾਖ ਅਬਿ ਦੈ ਹੈਂ ਧਨ ਕੋ[1]-।
ਇਮ ਕਹਿ ਮੇਲ੍ਯੋ ਅਪਨੇ ਤਨ ਕੋ ॥੩੫॥
-ਜਿਸ ਥਲੁ ਹੋਵਹਿ ਬਾਸ ਹਮਾਰਾ।
ਦਿਯੋ ਤਿਸੀ ਥਲ ਬਾਸ ਤੁਮਾਰਾ-।
ਰੋਇ ਪ੍ਰਥਮ ਪੁਨ ਦਿਜਬਰ ਭਾਖਾ।
-ਮੁਹਿ ਅਭਿਲਾਖ ਸਾਚ ਤੁਮ ਭਾਖਾ- ॥੩੬॥
[1]ਬਹੁਰ ਬਿੱਪ੍ਰ ਜੈਸੇ ਮਿਲ[†] ਗਿਨਾ।
ਗਯੋ ਕਹੂੰ ਕਿਨ ਸੁਨਾ ਨ ਗਨਾ[੬]।
ਸੁਨਿ ਜਨਨੀ! ਹੋਈ ਬਿਧਿ ਜੈਸੀ।
ਬਰਨਨ ਕਰੀ ਤੋਹਿ ਸੰਗ ਤੈਸੀ ॥੩੭॥
ਕੁਛ ਸੰਦੇਹ ਨਹੀਂ ਮਨ ਰਾਖਹੁ।
ਪ੍ਰਗਟਹਿ ਪੰਥ ਮਹਿਦ ਅਭਿਲਾਖਹੁ[1]।'
ਸ੍ਰੀ ਗੁਜਰੀ ਸੁਨਿ ਕੈ ਸੁਤ ਬੈਨ।
ਨਿਸ਼ਚਲ ਮਨ ਕਰਿ ਗਮਨੀ ਐਨ ॥੩੮॥
ਸ੍ਰੀ ਦੇਵੀ ਬਿਦਤਨਿ ਕੇ ਪਾਛੇ।
ਏਕ ਦਜੋਸ ਬੈਠੇ ਗੁਰ ਆਛੇ।
ਇਕ ਸੋਢੀ ਸਮੀਪ ਤਬਿ ਬੈਸਾ।
ਬੂਝ੍ਯੋ 'ਦਿਜ ਬ੍ਰਿਤੰਤ ਭਾ ਕੈਸਾ ॥੩੯॥

[1]ਭਾਵ ਜੱਫੀ ਪਾਈ।

[1]ਫੇਰ ਬ੍ਰਾਹਮਣ ਜਿਵੇਂ ਮਿਲਕੇ ਗਿਣਕੇ ਗਿਆ ਕਿਸੇ ਨੇ ਨਾ ਸੁਣਿਆਂ ਨਾ ਜਾਣਿਆਂ ਭਾਵ ਪਤਾ ਨਹੀਂ।
[†]ਪਾ:-ਬੈਸੇ।

[1]ਅਸਲ ਪਾਠ 'ਅਬ ਲਾਖਹੁ' ਜਾਪਦਾ ਹੈ, ਲਿਖਾਰੀ ਦੀ ਕਲਮ ਉਕਾਈ ਹੈ ਅਰਥ-ਹੁਣ (ਤੁਸੀਂ) ਲਖ ਲਓ ਕਿ ਪੰਥ ਬਹੁਤ ਪ੍ਰਗਟੇਗਾ। (ਅ) ਤੁਸੀਂ ਬਹੁਤ ਅਭਿਲਾਖਾ ਕਰੋ ਕਿ ਪੰਥ ਪ੍ਰਗਟੇ।

ਗਯੋ ਪਲਾਇ ਨ ਦਈ ਦਿਖਾਈ।
ਕਹ੍ਯੋ ਜੁ ਦੇਨਿ ਦਰਬ ਸਮੁਦਾਈ।
ਬਿੱਦਜਾਵਾਨ ਉਪਾਇ ਮਹਾਨਾ[1]। [1]ਬੜੇ ਜਤਨ ਕਰਨ ਵਾਲਾ।
ਕਰ੍ਯੋ ਸਕਲ ਬਿਧਿ[1], ਸੋ ਤੁਮ ਜਾਨਾ' ॥੪੦॥ [1]ਸਾਰੀ ਬਿਧੀ (ਜਿਸ ਨੇ) ਕੀਤੀ ਹੈ।
ਸਭਿਨਿ ਸੁਨਤਿ ਬੋਲੇ ਗੁਰ ਧੀਰਾ।
'ਕੇਸ਼ਵ ਧਾਰ੍ਯੋ ਜਾਇ ਸਰੀਰਾ।
ਹਮਰੋ ਸਿੱਖ ਹੋਇ ਅਵਤਰੇ।
ਰਣ ਸਿੰਘ[1] ਨਾਮ ਭੂਮ ਪਰ ਥਿਰੇ ॥੪੧॥ [1]ਰਣਜੀਤ ਸਿੰਘ।
ਦੋਇ ਜਨਮ ਪਹਿਲੋਂ ਧਰਿ ਲੈ ਹੈ।
ਦੇਹ ਤੀਸਰੀ ਅਸ ਪੁਨ ਪੈ ਹੈ।
ਬਹੁਤਨਿ ਸੰਗ ਭਿਰੇਗਾ ਜਬਿਹੀ।
ਕਰਹਿ ਰਾਜ ਹੰਕਾਰੀ ਤਬਿਹੀ ॥੪੨॥
ਲਵਪੁਰਿ ਮਹਿਂ ਕਰਿ ਨਿਜ ਰਜਧਾਨੀ।
ਜੀਤੈ ਦੇਸ਼ਨਿ ਬਿਜੈ ਮਹਾਨੀ।
ਅੰਤ ਸਮੈਂ ਗਤਿ ਹੋਹਿ ਬਹੋਰੀ[1]। [1]ਫਿਰ ਮੁਕਤੀ ਹੋਵੇਗੀ।
ਤਨ ਕੋ ਤਜਾਗ ਆਇ ਮਮ ਓਰੀ[†]' ॥੪੩॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਮਾਤ ਸੌਂ' ਪ੍ਰਸੰਗ ਬਰਨਨੰ ਨਾਮ ਏਕ ਊਨ ਦੱਤ੍ਰਾਰਿੰਸਤੀ ਅੰਸੂ ॥੩੯॥

[†]ਇਹ ਸਾਰਾ ਅੰਸੂ ਸੌ ਸਾਖੀ ਦੀ ੧੭ਵੀਂ ਸਾਖੀ ਹੀ ਹੈ। ਇਸ ਦੇ ਅੰਤ ਵਿਚ ਦੱਸਿਆ ਹੈ ਕਿ ਮਹਾਰਾਜਾ ਰਣਜੀਤ ਸਿੰਘ ਕੇਸ਼ਵ ਦਾਸ ਬ੍ਰਾਹਮਣ ਦਾ ਹੀ ਤੀਸਰਾ ਜਨਮ ਹੈ। ਜਿਵੇਂ ਬ੍ਰਾਹਮਣਾਂ ਨੇ ਅਕਬਰ ਨੂੰ ਪਿਛਲੇ ਜਨਮ ਬ੍ਰਾਹਮਣ ਤਪੱਸ੍ਵੀ ਦੱਸਿਆ ਸੀ, ਤਿਵੇਂ ਸੌ ਸਾਖੀ ਵਿਚ ਆਖੇਪ ਕਰਨ ਵਾਲੇ ਨੇ ਮਹਾਰਾਜੇ ਨੂੰ ਪਿਛਲੇ ਜਨਮਾਂ ਵਿਚ ਬ੍ਰਾਹਮਣ ਕੇਸ਼ੋਦਾਸ ਦੱਸਿਆ। ਭਾਵ ਸਪਸ਼ਟ ਹੈ ਕਿ ਮਹਾਰਾਜ ਬ੍ਰਾਹਮਣਾਂ ਵਲ ਝੁਕ ਜਾਵੇ। ਕਦੇ ਕੋਈ ੧੭੯੧ ਦੀ ਸੌ ਸਾਖੀ ਲੱਭੇ ਤਾਂ ਇਹ ਸਾਖੀ ਨਹੀਂ ਮਿਲੇਗੀ। ਕਵੀ ਜੀ ਖੋਜ ਪੜਤਾਲ ਨਹੀਂ ਕਰ ਸਕੇ, ਉਹਨਾਂ ਨੇ ਸਾਰੀ ਪੋਥੀ ਨੂੰ ਸ਼ਰਧਾ ਪੂਰਬਕ ਸਹੀ ਮੰਨਕੇ ਛੰਦਾ ਬੰਦ ਰੂਪ ਪਹਿਨਾਇਆ ਹੈ। ਕੇਸ਼ੋਦਾਸ ਨੂੰ ਭੁਲਾ ਦੇਣਾ ਉਸ ਦੇ ਗੁੱਸੇ ਹੋਣ ਤੇ ਗੁਰੂ ਜੀ ਦਾ ਉਸ ਨੂੰ ਸਿੱਖਾਂ ਦੀ ਵਿਸ਼ੇਸ਼ਤਾ ਦੱਸਣੀ ਤੇ ਉਸ ਦਾ ਚਟਪਟਾ ਕੇ ਕ੍ਰੁੱਧਤ ਹੋਕੇ ਆਪਣੀ ਰੋਜ਼ੀ ਲਈ ਉਦਾਸ ਹੋਕੇ ਰੋ ਪੈਣਾ ਤਾਂ ਸਾਰੇ ਵਾਕ ਸਾਡੇ ਪਾਸ ਦਸਮੇਂ ਪਾਤਸ਼ਾਹ ਜੀ ਦੇ ਸ੍ਰੀ ਮੁਖਵਾਕ ਮੌਜੂਦ ਹਨ, ਉਹਨਾਂ ਵਿਚ ਗੁਰੂ ਜੀ ਨੇ ਕਿਉਂ ਨਹੀਂ ਕਿਹਾ ਕਿ ਫਿਰ ਅਸੀਂ ਕ੍ਰਿਪਾਲੂ ਹੋਕੇ ਕੇਸ਼ੋਦਾਸ ਨੂੰ ਤ੍ਰੈ ਜਨਮ ਦੇਕੇ ਫਿਰ ਲਾਹੌਰ ਦਾ ਸਿੱਖ ਮਹਾਰਾਜਾ ਬਣਕੇ ਅਵਤਰਣ ਦਾ ਵਰ ਦੇਂਦੇ ਹਾਂ, ਉਸ ਟਿਕਾਣੇ ਜ਼ਿਕਰ ਨਾ ਹੋਣਾ ਸੌ ਸਾਖੀ ਦੇ ਲੇਖ ਨੂੰ ਗੁਰੂ ਉਕਤੀ ਸਾਬਤ ਨਹੀਂ ਹੋਣ ਦੇਂਦਾ।

## ੪੦. [ਲਾਂਗਰੀ ਤਕਰਾਰੀ। ਕਹੀ ਲੋਕਾਈ। ਲੰਗਰ ਅਟਕਾ]

੩੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੧

ਦੋਹਰਾ:

†ਇਸ ਪ੍ਰਕਾਰ ਸ੍ਰੀ ਸਤਿਗੁਰੂ, ਬੈਠੇ ਸਭਾ ਸਥਾਨ।

†ਸੌ ਸਾਖੀ ਦੀ ਹੁਣ ੧੯ਵੀ ਸਾਖੀ ਇੱਥੋਂ ਚੱਲੀ ਹੈ।

ਬ੍ਰਿੰਦ ਸਿੱਖ ਮਿਲਿ ਕੈ ਤਬੈ, ਕਰੀ ਪੁਕਾਰ ਮਹਾਂਨ† ॥੧॥ †ਪਾ:-ਬਖਾਨ।

ਨਿਸ਼ਾਨੀ ਛੰਦ:

'ਗੁਰੂ ਗਰੀਬ ਨਿਵਾਜ ਪ੍ਰਭੁ, ਹੇ† ਕ੍ਰਿਪਾਨਿਧਾਨਾ![1]

ਤਕਰਾਈ ਸੁ ਪ੍ਰਸਾਦਿ ਕੈ, ਸਭਿਹਿਨਿ ਹੀ ਜਾਨਾ।

ਦੇਤਿ ਲਾਂਗਰੀ ਅਲਪ ਹੀ, ਜਾਚਤਿ ਸਿਖ ਫੇਰੀ।

ਨਹਿਂ ਬੋਲਹਿ, ਮੁਖ ਮੌਨ ਧਰਿ, ਜੇ ਕਹਹਿ ਕੁਫੇਰੀ' ॥੨॥

[1]ਪ੍ਰਸ਼ਾਦ ਦੀ ਤਕੜਾਈ ਕਰਾਓ ਸਭ ਨੂੰ (ਭੁੱਖੇ ਰਹਿੰਦੇ) ਜਾਣਕੇ। ਪਰੰਤੂ ਸ਼ੁਧ ਪਾਠ 'ਤਕਰਾਰੀ' ਹੈ, ਤਕੜਾਈ ਲਿਖਣਾ ਲਿਖਾਰੀ ਦੀ ਉਕਾਈ ਹੈ। ਸੌ ਸਾਖੀ ਵਿਚ 'ਤਕਰਾਰੀ' ਪਾਠ ਹੈ। ਫਿਰ ਅਰਥ ਐਉਂ ਲਗਦਾ ਹੈ- 'ਲਾਂਗਰੀ ਪ੍ਰਸ਼ਾਦ ਦਾ ਤਕਰਾਰੀ ਹੈ, ਇਹ ਗੱਲ ਸਭ ਨੇ ਜਾਣ ਲਈ ਹੈ, ਥੋੜਾ (ਖਾਣ ਨੂੰ) ਦੇਂਦਾ ਹੈ, ਜੋ ਸਿਖ ਹੋਰ ਮੰਗਣ ਤਾਂ ਬੋਲਦਾ ਹੀ ਨਹੀਂ, ਚੁੱਪ ਵਟ ਜਾਂਦਾ ਹੈ, ਜੋ ਬੋਲਦਾ ਹੈ ਤਾਂ ਉਲਟ ਪੁਲਟ। ' ਸੌ ਸਾਖੀ ਦਾ ਪਾਠ ਹੈ:-ਲਾਂਗਰੀ ਪ੍ਰਸ਼ਾਦ ਦਾ ਤਕਰਾਰੀ ਹੈਗਾ [ਤਕਰਾਰੀ = ਝਗੜਾ ਕਰਨ ਵਾਲਾ]। †ਪਾ:-ਗੁਰ।

ਸ਼੍ਰੀਮੁਖ ਤੇ ਮੁਸਕਾਇ ਕਰਿ ਇਮ ਬਾਕ ਬਖਾਨਾ।

'ਲੋਭੀ ਦੀਰਘ ਲਾਂਗਰੀ ਨਾਹਿਨ ਤ੍ਰਿਪਤਾਨਾ।

ਗੁਰ ਧਨ ਇਨ ਖਾਯੋ ਅਧਿਕ ਡਹਿਕਯੋ[1] ਮਨ ਮਾਂਹੀ।

ਪਿਛਲੇ ਜਨਮ ਮਸੰਦ ਥੋ ਭੂਖਾ ਬਡ ਆਈ ॥੩॥

[1]ਭਰਮ ਗਿਆ ਹੈ।

ਚੌਪਈ:

ਜੇਂਵਹੁ[1], ਦੇਗ ਗੁਰੂ ਕੀ ਹੋਇ†।

ਦੇਗ ਵਾਹਿਗੁਰੂ ਜੀ ਕੀ ਸੋਇ।

ਸ੍ਵਾਦ ਦੇਗ ਮਹਿਂ ਬਹੁਤੋ ਰਹੈ।

[1]ਛਕੋ। †ਸੌ ਸਾਖੀ ਦਾ ਪਾਠ-ਜਾਓ ਤੇਗ ਗੁਰੂ ਕੀ ਦੇਗ ਵਾਹਿਗੁਰੂ ਜੀ ਕੀ।

ਜੋ ਪਾਹੁਲੀਆ ਗੁਰ ਸਿਖ ਅਹੈ ॥੪॥
ਨਹੀਂ ਪ੍ਰਸ਼ਾਦ ਦੇਗ ਕੋ ਖਾਇ।
ਸੋ ਨਹਿਂ ਗੁਰ ਕੋ ਸਿੱਖ ਕਦਾਇ।
ਅਬਿ ਤੇ ਸੁਨਹੁ ਸਿੱਖ ਸਭਿ ਭਾਈ।
ਕਰਿ ਕੈ ਰਹਿਤ ਜਥਾ ਹਮ ਗਾਈ ॥੫॥
ਆਪ ਪ੍ਰਸ਼ਾਦਿ ਬਨਾਵਹੁ ਤਯਾਰ।
ਢਿਗ ਹ੍ਵੈ ਦੀਜਹਿ -ਅਚਹੁ ਅਹਾਰ[1]-।
ਸਿੱਖ ਪ੍ਰਸ਼ਾਦਿ ਛਕਾਵੈ ਸਿਖ ਕੋ।
ਹੋਇ ਨਿਹਾਲ ਨ ਕਸ਼ਟ ਭਵਿਖ ਕੋ ॥੬॥
ਆਸ਼੍ਰਮ ਬਰਨ ਸਭਿਨਿ ਤੇ ਤਯਾਗੀ।
ਪੰਥ ਗੁਰੂ ਕੋ ਪ੍ਰਭੁ ਅਨੁਰਾਗੀ।
ਕਰਿ ਅਰਦਾਸ ਕਰਹੁ ਬਰਤਾਵਨਿ।
-ਤ੍ਵ ਪ੍ਰਸਾਦਿ† ਕਹਿ ਛਕੈ‡ ਛਕਾਵਨ ॥੭॥
ਤ੍ਰਿਪਤ ਹੋਇ ਮੁਖ ਹਾਥ ਪਖਾਰਹੁ।
ਤਿਸ ਪਸ਼ਚਾਤੀ ਚੁਲਾ ਉਚਾਰਹੁ।
ਸ਼ਸਤ੍ਰ ਤੁਰੰਗਮ ਕੀ ਨਿਤ ਸੋਧੀ[1]।
ਹੋਵਨਿ ਤੁਰਕਨਿ ਸੰਗ ਵਿਰੋਧੀ ॥੮॥
ਰਹਨਿ ਪਹਾਰੀ ਸੋਂ ਨਿਤ ਨਯਾਰੋ।
ਬਨਿ ਕਰਿ ਸਖਾ ਨ ਕੀਜੈ ਪਯਾਰੋ।
ਸਭਿ ਸਿੱਖਨਿ ਕੋ ਖਰਚ ਬਿਸਾਲਾ।
ਦੈ ਹੈ ਗੁਰੂ ਸਰਬ ਥਾ ਕਾਲਾ[1] ॥੯॥
ਛੱਤ੍ਰੀ ਆਦਿ ਬਰਨ ਚਹੁੰ ਰਾਸੀ[1]।
ਆਸ਼੍ਰਮ ਚਾਰਿ ਆਦਿ ਸੰਨਯਾਸੀ।
ਸਕਲ ਅਧੀਨ ਪੰਥ ਕੇ ਕਰੇ।
ਸੋ ਸਭਿ ਪੰਥ ਸ਼ਬਦ ਅਨੁਸਰੇ[1] ॥੧੦॥
ਸੇਵਾ ਸਿੱਖਨ ਕੀ ਸਿਖ ਧਾਰੇ।
ਅਚਹਿ ਪ੍ਰਸਾਦਿ ਨ ਪਾਸ ਉਠਾਰੇ[1]।

[1]ਸਿੱਖ ਦੇ ਨੇੜੇ ਹੋਕੇ ਦਿਓ (ਤੇ ਆਖੋ) ਪ੍ਰਸ਼ਾਦ ਛਕੋ।

†ਸੌ ਸਾਖੀ ਦਾ ਪਾਠ-ਤਵ ਪ੍ਰਸਾਦਿ। ‡ਪਾ:-ਕਰਹੁ।

[1]ਪਵਿੱਤਰ ਰਹਿਣੀ। (ਅ) ਸੋਝੀ ਰੱਖਣੀ।

[1]ਸਭ ਥਾਈਂ ਸਭ ਵੇਲੇ।

[1]ਸਾਰੇ ਚਾਰੇ ਬਰਨ।

[1]ਉਹ ਸਾਰੇ ਪੰਥ ਦੇ ਹੁਕਮ ਅਨੁਸਾਰੀ ਕੀਤੇ [ਸ਼ਬਦ = ਹੁਕਮ]। (ਅ) ਸੋ ਸਾਰਾ ਪੰਥ ਸ਼ਬਦ, ਭਾਵ ਸ੍ਰੀ ਗੁਰੂ ਗ੍ਰੰਥ ਜੀ ਦੇ ਅਧੀਨ ਕੀਤਾ ਹੈ।

[1]ਪਾਸ ਬੈਠੇ ਨੂੰ (ਪੰਕਤ ਵਿਚੋਂ) ਨਾ ਉਠਾਏ। (ਅ) ਚੁੱਕ ਕੇ ਰੋਟੀ ਨਾਲ ਨਾ ਲੈ ਜਾਵੇ।

ਤ੍ਰਿਪਤਹਿ ਉਦਰ ਲੋਭ ਪੁਨ ਕਰੇ[1]।
ਮੰਦ ਨਜ਼ਰ ਸਿਖ ਕੇ ਘਰ ਧਰੇ ॥੧੧॥
ਸੋ ਸਿਖ ਧਰਹਿ ਨਰਕ ਮਹਿਂ ਜਾਈ।
ਨਹਿਂ ਤਿਸ ਕੋ ਮੈਂ ਬਨਹੁਂ ਸਹਾਈ।
ਨਹਿਂ ਪ੍ਰਸਾਦਿ ਕੀ ਨਿੰਦ ਅਲਾਵੈ।
ਛੁਧਤਿ ਸਿੱਖ ਕੋ ਸਾਦਰ ਖ੍ਵਾਵੈ ॥੧੨॥
ਸੌ ਜੱਗਨ ਕੋ ਫਲ ਸੋ ਪਾਇ।
ਗੁਰਸਿਖ ਕੋ ਕਰਿ ਪ੍ਰੇਮ ਛਕਾਇ।
ਸਿਖ ਕੋ ਦੇਯ ਬਿਵਾਹ ਕਰਾਇ।
ਸੋ ਨਿਸਤਰਹਿ ਬਿਲਮ ਨਹਿਂ ਲਾਇ ॥੧੩॥
ਸਿੱਖ ਸਿੱਖ ਬਿੱਦਜਾ ਸਿਖਲਾਵੈ।
ਨਗਨ ਸਿੱਖ ਕੋ ਬਸਤ੍ਰ ਉਢਾਵੈ।
ਕਾਰਜ ਅਰਜੋ ਸਿੱਖ ਕੇ ਸਾਧੇ।
ਜਮ ਕੀ ਬਾਧਾ ਸੋ ਨਹਿਂ ਲਾਧੇ[1]' ॥੧੪॥
†ਇਕ ਦਿਨ ਬੈਠੇ ਗੁਰ ਮਹਾਰਾਜ।
ਚਹੁਂਦਿਸ਼ਿ ਸੇਵਕ ਸਭਾ ਸਮਾਜ।
ਚੌਕੀ ਭਈ ਬਿਲਾਵਲੁ ਕੇਰੀ।
ਗਾਵਹਿਂ ਰਾਗੀ ਪ੍ਰੀਤ ਘਨੇਰੀ ॥੧੫॥
ਸਾਜ ਸਮਾਜ ਕੰਠ ਸੁਰ ਤਾਲ।
ਭਏ ਏਕ ਤਬਿ ਗਾਇਂ ਰਸਾਲ[1]।
ਖੁਸ਼ੀ ਖਾਲਸਾ ਸੁਨਿ ਕਰਿ ਹੋਵਾ।
ਗੁਰ ਮਹਿਂ ਪ੍ਰੇਮ ਉਪਾਵਤਿ ਜੋਵਾ ॥੧੬॥
'ਵਾਹੁ ਵਾਹੁ' ਸਭਿਹੂੰਨ ਸੁਨਾਯੋ।
'ਆਜ ਸ਼ਬਦ ਸੁੰਦਰ ਬਿਧਿ ਗਾਯੋ।
ਕਰੇ ਨਿਹਾਲ ਰਾਗੀਅਨਿ ਆਛੇ।
ਦਯੋ ਅਨੰਦ ਜਥਾ ਉਰ ਬਾਛੇ' ॥੧੭॥
ਸੁਨਿ ਕਲਗ਼ੀਧਰ ਊਚੇ ਕਹੀ।
'ਭਾਈ ਕਹੀ ਲੁਪਾਈ ਕਹੀ[1]।'

[1]ਪੇਟੋਂ ਰੱਜਕੇ ਜੇ ਲੋਭ ਧਾਰੇ।

[1]ਪੀੜਾ ਨਹੀਂ ਲਵੇਗਾ।

†ਸੌ ਸਾਖੀ ਦੀ ੨੨ਵੀਂ ਸਾਖੀ ਹੁਣ ਚੱਲੀ ਹੈ।

[1]ਸੁੰਦਰ।

[1]ਭਾਈ ਨੇ ਜੋ 'ਕਹੀ' ਕਹੀ ਹੈ ਉਹ ਇਸ ਨੇ ਆਪ ਹੀ ਲੁਕਾਈ ਹੋਈ ਹੈ ਭਾਵ ਆਪ ਰਾਗ ਕਰਕੇ ਧਾਰਨਾ

ਨਹੀਂ ਧਾਰਦੇ। 'ਕਹੀ' ਦਾ ਦ੍ਰਿਸ਼ਟਾਂਤ ਦੇਕੇ ਅੱਗੇ ਦੱਸਦੇ ਹਨ। (ਅ) ਕਹੀ ਕਿਸ ਨੇ (ਯਾ ਕਿਸ ਥਾਂ) ਲੁਕਾਈ ਹੈ?

ਤਬਿ ਸਿੱਖਨ ਬੂਝਯੋ ਨਰਨਾਹਰ[1]। — [1]ਭਾਵ ਨਰਾਂ ਵਿਚ ਸ਼ੇਰ ਰੂਪ ਗੁਰੂ ਜੀ ਨੂੰ।
'ਪਾਤਿਸ਼ਾਹ ਸਿੱਟਾ ਹੁਇ ਜ਼ਾਹਰ[1] ॥੧੮॥ — [1]ਭਾਵ ਤਾਤਪਰਜ ਦੱਸੋ।
ਹਮ ਕੋ ਨਹੀਂ ਸਮਝ ਕੁਛ ਆਈ।
ਕੌਨ ਖਯਾਲ ਮਹਿਂ ਆਪ ਅਲਾਈ।'
ਤਬਿ ਸਤਿਗੁਰੂ ਸੁਨਾਈ ਤਥਾ।
'ਗ੍ਰਾਮ ਚੌਧਰੀ ਕੀ ਇਕ ਕਥਾ ॥੧੯॥
ਗਯੋ ਖੇਤ ਮਹਿਂ ਜਿਹ ਕਿਰਸਾਨੀ[1]। — [1]ਜਿੱਥੇ ਖੇਤੀ ਕਰਦਾ ਹੁੰਦਾ ਸੀ।
ਜੋਰਯੋ ਹਰਠ[1] ਸਿੰਚਤੋ ਪਾਨੀ। — [1]ਮੂੰਹ।
ਰਾਖੀ ਕਯਾਰੇ ਪਰ ਤਿਨ ਕਹੀ[1]। — [1]ਕਹੀ ਕਿਆਰੇ (ਦੇ ਨੱਕੇ ਤੇ) ਉਸ ਨੇ ਰੱਖੀ ਸੀ।
ਲੇ ਗਮਨਯੋਂ ਕੋ, ਪ੍ਰਾਪਤਿ ਨਹੀਂ[1] ॥੨੦॥ — [1]ਲੱਭੀ ਨਾਂ।

ਨਿਸਾਨੀ ਛੰਦ:

ਰਿਦੈ ਬਿਚਾਰਯੋ ਚੌਧਰੀ, -ਵਸ੍ਤੁ ਗਈ ਜਿ ਮੋਰੀ।
ਤੌ ਅਪਰਨ ਕੀ ਕਯਾ ਚਲੀ[1], ਕਯੋਂ ਹੋਇ ਨ ਚੋਰੀ-। — [1]ਹੋਰ ਕਿਸੇ ਦੀ ਕੀਹ (ਪੇਸ਼) ਚੱਲੇਗੀ।
ਬੋਲਿ ਭਿਰਾਈ[1] ਕੋ ਲਯੋ, ਡੌਂਡੀ ਫਿਰਵਾਈ। — [1]ਢੋਲ ਵਜਾਉਣ ਵਲਾ।
ਬਜਯੋ ਢੋਲ ਸਭਿ ਨੇ ਸੁਨਯੋਂ, ਪਰ ਕਹੀ ਨ ਪਾਈ ॥੨੧॥
ਬਹੁਰ ਗ੍ਰਾਮ ਕੇ ਸਦਨ ਜੇ, ਸਗਰੇ ਖੁਜਵਾਏ।
ਤਊ ਨ ਪ੍ਰਾਪਤਿ ਸੋ ਕਹੀ, ਨਰ ਉਰ ਬਿਸਮਾਏ।
ਤਬਿ ਇਕ ਮਾਨ ਵਨੇ ਕਹਯੋ, -ਜੋ ਸਦਨ ਭਿਰਾਈ।
ਸੋ ਭੀ ਲੀਜਹਿ ਖੋਜ ਕਰਿ, ਜੇ ਲੇਵਹੁ ਪਾਈ ॥੨੨॥

ਸੁਨਿ ਸਭਿ ਨੈ ਮਾਨਜੋਂ ਤਬੈ, ਤਿਹ ਸਦਨ ਖੁਜਾਏ।
ਇਕ ਕੋਠੀ ਪੀਛੇ ਪਰੀ, ਤਿਹ ਲਈ ਉਠਾਏ।
ਪਿਖਿ ਕਰਿ ਬੋਲਜੋ ਚੌਧਰੀ, -ਸੁਨਿ ਮੂਢ ਭਿਰਾਈ!
ਢੋਲ ਸੁਨਾਵਹਿ ਸਭਿਨਿ ਕੋ, ਘਰ ਕਹੀ ਛੁਪਾਈ- ॥੨੩॥
ਕਰੀ ਨਸੀਹਤਿ ਤਬਿ ਤਿਸੈ, ਜੇਤਿਕ ਬਨਿ ਆਵੈ।
ਰੀਤਿ ਭਿਰਾਈ[1] ਰਾਗੀਅਨਿ, ਕਰਿ ਰਾਗ ਸੁਨਾਵੈਂ।
ਤਿਮ ਮੋਰੀ[1] ਸਿੱਖਹੁ ਸੁਨਹੁਂ, ਇਹੁ ਬਿਨਾ ਕਮਾਏ।
ਪੰਡਤਿ ਰਾਗੀ ਜੋਤਸ਼ੀ, ਪ੍ਰੇਰਕ ਬਨਿ ਆਏ ॥੨੪॥
ਅਪਰਨ ਕੋ ਸਮੁਝਾਵਹੀਂ, ਨਹਿਂ ਆਪ ਕਮਾਵੈਂ।
ਪਹੁਚਹਿ ਪੁੱਛੀ ਪੂਛਿ ਕੈ, ਰਹਿ ਠੌਰ ਬਤਾਵੈ[1]।
ਐਸੀ ਬਨੀ ਬਤਾਉਨੀ, ਬਿਰਲਾ ਸਮਝੰਤਾ[1]।
ਸਮਝਹਿਗੋ ਸੋ ਤਰਹਿਗੋ, ਸੁਨੀਅਹਿ ਸਿਖ ਸੰਤਾ ॥੨੫॥
ਕਹਜੋ ਪਾਰ ਨਹਿਂ ਪਰਤਿ ਹੈ, ਤਰਿ ਹੈ ਨਹਿਂ ਜੌ ਲੌਂ[1]।
ਜਬਿਲੌਂ ਸ਼ਾਂਤਿ ਨ ਪ੍ਰਾਪਤੀ ਕਹਿ ਫੋਕਟ ਤੌ ਲੌਂ[1]।

[1]ਭਿਰਾਈ ਵਾਂਙ।

[1]ਮੇਰੀ (ਸਿੱਖਿਆ)।

[1]ਪੁੱਛਣ ਵਾਲਾ ਪੁੱਛਕੇ ਪਹੁੰਚ ਜਾਂਦਾ ਹੈ ਤੇ ਦੱਸਣ ਵਾਲਾ (ਉਸੇ) ਥਾਂ ਤੇ ਹੀ ਰਹਿ ਜਾਂਦਾ ਹੈ।

[1](ਇਹ ਗਲ ਇਕ) ਐਸੀ ਬੁਝਾਰਤ ਬਣ ਗਈ ਹੈ ਕਿ ਕੋਈ ਵਿਰਲਾ ਇਸ ਨੂੰ ਬੁੱਝਦਾ ਹੈ। ਭਾਵ ਕਿ ਕਿਉਂ ਦੱਸਣ ਵਾਲਾ ਓਥੇ ਹੀ ਰਹਿ ਜਾਂਦਾ ਹੈ ਤੇ ਪੁੱਛਣ ਵਾਲਾ ਮਜਲੇ ਅੱਪੜਦਾ ਹੈ? ਕਾਰਨ ਇਹ ਹੈ ਕਿ ਪੁੱਛਣ ਵਾਲਾ ਟੁਰਦਾ ਹੈ ਤੇ ਦੱਸਣ ਵਾਲਾ ਟੁਰਦਾ ਨਹੀਂ ਹੈ। ਪੁੱਛਣ ਵਾਲਾ ਜੱਗਜਾਸੂ ਹੈ ਉਹ ਅਮਲ ਕਰਦਾ ਹੈ ਤੇ ਦੱਸਣ ਵਾਲਾ ਰੁਜ਼ਗਾਰੀਆ ਹੈ ਉਹ ਅਮਲ ਨਹੀਂ ਕਰਦਾ।

[1]ਕਹਿਆਂ ਪਾਰ ਨਹੀਂ ਪੈਂਦਾ ਜਿੰਨਾ ਚਿਰ ਤਰੇ ਨਾ।

[1]ਤਦ ਤਕ ਕਹਿਣਾ ਨਿਸ਼ਫਲ ਹੈ।

ਗੁਰ ਸਾਚਾ ਜਿਨ ਕੋ ਮਿਲਹਿ ਸੇ ਬਖਸ਼ੇ ਜੈ ਹੈਂ।
ਪੁੰਜ ਪੁੰਨ ਹੁਇ ਪ੍ਰਥਮ ਕੇ, ਤਬਿ ਸੋ ਸਮਝੈ ਹੈ' ॥੨੬॥
ਇਮ ਸਤਿਗੁਰ ਸੁਭ ਪੰਥ ਮਹਿਂ, ਨਿਜ ਦਾਸ ਚਲਾਵੈਂ†।
ਜੋ ਮੰਨਹਿ ਸੋ ਪਾਰ ਹ੍ਵੈ, ਪੁਨ ਜਨਮ ਨ ਪਾਵੈ।
†ਏਕ ਸਮੈ ਦੁਰਭਿਛ ਪਰਜੋ, ਅੰਨ ਮਹਿੰਗਾ ਹੋਵਾ।
ਭੁਲਜੋ ਜਗਤ ਬਹੁ ਛੁਧਿਤ ਹ੍ਵੈ, ਧੀਰਜ ਉਰ ਖੋਵਾ ॥੨੭॥
ਲੋਕ ਹਜ਼ਾਰਹੁਂ ਅਨੰਦਪੁਰ, ਜਿਤਿ ਕਿਤ ਤੇ ਆਏ।
ਦੇਗ਼ ਹੋਤਿ ਅਨਤੋਟ ਹੀ, ਲੇ ਲੇ ਸਭਿ ਖਾਏ।
ਦਯਾ ਪ੍ਰਭੂ ਕੀ ਬਹੁ ਭਈ, ਅੰਨੁ ਰੁ ਧਨ ਦੇਤੇ।
ਦੀਨ ਹੋਇ ਨਰ ਰੈਨ ਦਿਨ, ਤ੍ਰਿਪਤੈਂ ਸਭਿ ਲੇਤੇ ॥੨੮॥
ਹੇਰਿ ਹੇਰਿ ਗੁਰ ਦਾਨ ਕੋ, ਬਿਸਮੇਂ ਨਰ ਨਾਰੀ।
ਕੀਰਤਿ ਪਸਰੀ ਜਗਤ ਮਹਿਂ, ਕੋ ਮਮਤਾ ਧਾਰੀ।
ਪਿਖਹਿਂ ਸੁਨਹਿਂ ਸਭਿ ਗਿਰਪਤੀ, ਉਰ ਲਖਹਿਂ ਅਚੰਭਾ।
-ਕਹਿਂ ਤੇ ਆਨਹਿਂ ਧਨੁ ਇਤਿਕ, ਬਡਿ ਦਾਨ ਅਰੰਭਾ- ॥੨੯॥
ਸ਼੍ਰੀ ਗੁਜਰੀ ਮਾਤਾ ਤਬਹਿ, ਦੇਖਤਿ ਬਿਸਮਾਈ।
-[1]ਲੋਕ ਹਜ਼ਾਰਹੁਂ ਮਿਲਿ ਗਏ, ਨਿਸਦਿਨ

†ਪਾ:-ਕਹਿ ਸਭਾ ਮਹਿ ਨਿਜ ਦਾਸ ਬੁਲਾਵੈਂ।

†ਇਹ ਸੌ ਸਾਖੀ ਦੀ ੨੩ਵੀਂ ਸਾਖੀ ਹੈ।

[1]ਮਾਤਾ ਜੀ ਸੋਚਦੇ ਹਨ:-)

ਤ੍ਰਿਪਤਾਈ।
ਥੁਰੈ ਅੰਨ ਥੋਰਹਿ ਦਿਨਨ, ਪੁਨ ਕਹਾਂ ਕਰੈ ਹੈਂ।
ਆਵਤਿ ਰੋਜ਼ ਅਨੇਕ ਹੀ, ਜੁਗ ਸਮੈਂ[1] ਅਚੈ ਹੈਂ ॥੩੦॥
ਨਹਿਂ ਸੁਧ ਕੁਛ ਦੁਰਭਿੱਖ ਕੀ, ਰਹਿ ਕੇਤਿਕ ਕਾਲਾ[1]।
ਚਲਹਿ ਦੇਗ਼ ਨਿਤ ਗੁਰੂ ਕੀ-, ਇਮ ਚਿਤਹਿ ਬਿਸਾਲਾ[1]।
ਹੁਤੇ ਸਮੀਪੀ ਮਾਤ ਕੇ, ਸੋ ਜੁਗਤਿ ਬਤਾਏ।
'ਏਕ ਸਮੈਂ ਦਿਹੁ ਦੇਗ਼ ਕੋ, ਸੰਜਮ ਸੰਗ ਲਾਏ[†] ॥੩੧॥
ਨਾਂਹਿਤ ਕਿਤ ਤੇ ਅੰਨ ਆਇ[1], ਜੇ ਕਿਤਿਕ ਪਕਾਵੈਂ।
ਥੁਰਜੋ ਪੁਰਨ ਤੇ ਪਾਇੰ ਨਹਿਂ[1], ਜੇ ਮੋਲ ਮੰਗਾਵੈਂ।'
ਇੱਤਜਾਦਿਕ ਸੁਨ ਬਾਰਤਾ, ਮਾਤਾ ਮਨ ਡੋਲੀ।
ਕਰੇ ਹਕਾਰਨਿ ਲਾਂਗਰੀ, ਢਿਗ ਕਰਿ ਇਮ ਬੋਲੀ ॥੩੨॥
'ਏਕ ਸਮੈਂ ਲੰਗਰ ਕਰਹੁ, ਲੀਜਹਿ ਅੰਨ ਥੋਰਾ।
ਥੁਰਜੋ ਅੰਨ ਸਭਿ ਦੇਸ਼ ਤੇ, ਬਹੁ ਨਹਿਂ ਕਿਤ ੳਰਾ।'
ਅਲਪ ਦੇਗ਼ ਤਬਿ ਕਰਤਿ ਭੇ, ਸੁਨਿ ਆਇਸੁ ਮਾਤਾ।
ਪਾਯੋ ਅਲਪ ਅਹਾਰ ਕੋ, ਸਭਿਹਿਨ ਤਬਿ ਜਾਤਾ ॥੩੩॥
ਸਿਖ ਗਨ ਮਿਲਿ ਸਤਿਗੁਰੂ ਢਿਗ, ਸਭਿ ਗਾਥ ਸੁਨਾਈ।

[1]ਦੋਵੇਂ ਵੇਲੇ।
[1]ਕਿ ਕਿਤਨਾ ਕੁ ਚਿਰ ਕਾਲ ਰਹਿਣਾ ਹੈ।
[1]ਬਹੁਤ ਸੋਚਦੀ ਹੈ।
[†]ਪਾ:-ਸਿਖਲਾਏ।
[1]ਨਹੀਂ ਤਾਂ ਕਿਥੋਂ ਅੰਨ ਆਵੇਗਾ।
[1]ਨਗਰਾਂ ਤੋਂ ਮਿਲਣ ਨਹੀਂ ਲੱਗਾ।

'ਕਹਜੋ ਮਾਤ -ਸਰਫਾ ਕਰਹੁ, ਸੁਧ ਕਾਲ ਨ ਕਾਈ।
ਕੇਤਿਕ ਚਿਰ ਲਗਿ ਰਹਹਿਗੋ, ਨਰੁ ਭੇ ਸਮੁਦਾਯਾ[1]-।
ਦੇਗ ਨੀਤ ਹੀ ਚਲਹਿ ਜਿਮ, ਇਹ ਬਜੋਂਤ ਬਨਾਯਾ' ॥੩੪॥

[1]ਬਹੁਤੇ ਲੋਕ ਕੱਠੇ ਹੋ ਗਏ ਹਨ।

ਸੁਨਤਿ ਕ੍ਰੋਧ ਸ਼੍ਰੀ ਪ੍ਰਭੁ ਕਰਜੋ, ਬਚ ਕਠਨ ਬਖਾਨੇ।
'ਰੀ ਉਜਰੀ! ਘਰ ਹੋਇ ਜੇ, ਸੰਕੋਚ ਨ ਠਾਨੈ[1]।

[1]ਹੇ ਉਜੜੀ (ਮਾਤਾ) ਜੇ ਘਰ ਹੋਵੇ ਤਾਂ ਫੇਰ ਸੰਕੋਚ ਨਾ ਕਰੀਏ।

ਭਾਨਾ ਇਮ ਕਰਤਾਰ ਕਾ, ਕੋ ਕਰੈ ਉਪਾਈ[1]।

[1]ਇਸ ਦਾ ਕੋਈ ਕੀ ਉਪਾ ਕਰੇ।

ਤਊ ਕਰਹਿ ਮੁਖਤਜਾਰ ਤਿਹ, ਹੁਇ ਬੀਰ ਦਨਾਈ[1]† ॥੩੫॥

[1]ਤਾਂ ਬੀ ਜੋ ਸੂਰਮਾ ਤੇ ਦਾਨਾ ਹੋਵੇ ਉਸ ਨੂੰ ਮੁਖਤਿਆਰ ਕਰਨਾ ਚਾਹੀਦਾ ਹੈ। †ਪਾ:-ਮੁਖਤਿਆਰ ਹੁਇ ਤਤਬੀਰ ਦਨਾਈ।

ਖੱਤ੍ਰੀ, ਨਾਰੀ, ਦਾਰਿਦੀ, ਕਾਇਰ ਅਰ ਕੂਰਾ।
ਬਾਲਕ, ਚਾਕਰ ਨਵੋਂ ਹੁਇ[1], ਜਿਹ ਧ੍ਰਿਤ ਉਰ ਊਰਾ[2]।

[1]ਨਵਾਂ ਨੌਕਰ। [2]ਜਿਨ੍ਹਾਂ ਦੇ ਦਿਲ ਵਿਚ ਹੌਂਸਲਾ ਥੋੜਾ ਹੋਵੇ।

ਇਨ ਕੀ ਮੁਖਤਜਾਰੀ ਬੁਰੀ, ਪਰਖੀ ਅਬਿ ਸੋਈ।
ਭਲੀ ਹੋਤਿ ਬਰਜਨ ਕਰਹਿਂ, ਲਘੁਤਾ ਤਬਿ ਹੋਈ[1] ॥੩੬॥

[1]ਚੰਗੀ (ਗਲ) ਹੋਵੇ ਤਾਂ ਹਟਾ ਦੇਂਦੇ ਹਨ (ਇਹ ਅੱਠੇ, ਜਿਸ ਤੇ ਲਘੁਤਾ) ਛੁਟਿਆਈ ਹੁੰਦੀ ਹੈ (ਭਾਵ ਲੱਜਤ ਹੋਈਦਾ ਹੈ।)

ਭਲਾ ਪੇਕਿਯਾਂ ਖੱਤ੍ਰੀਆਂ, ਮਿਲਿ ਸੰਗ ਮਸੰਦਾਂ।
ਨਵਿਆਂ ਸਿੱਖਾਂ ਕਾਇਰਾਂ, ਮੰਤ੍ਰ ਸੁ ਕਿਯ ਚੰਗਾ।
ਅਕਲ ਦ੍ਰਿੜਾਈ ਅਸ ਮਾਤਿ ਕੌਂ†, ਮੈਂ ਜਾਨੌਂ ਸਾਰੀ।

†ਸੌ ਸਾਖੀ ਦਾ ਪਾਠ ਹੈ:-ਭਾਈ ਮਸੰਦਾਂ ਅਤੇ ਪੇਕਿਆਂ ਖੱਤ੍ਰੀਆਂ ਅਤੇ ਸਿੱਖਾਂ ਨਵਿਆਂ ਮਾਤਾ ਨੂੰ ਅਕਲ ਦ੍ਰਿੜਾਈਅਸੁ।

ਪਰ ਮੇਰੇ ਮਤਿ ਲਖਨ ਕੋ, ਕੋ ਸਿਖ ਅਧਿਕਾਰੀ ॥੩੭॥

ਭੇਦੀ ਆਸ਼ੇ ਮੋਹਿ ਕੇ, ਬਿਰਲੇ ਸਿਖ ਕੋਈ।
ਕਰਨ ਭ੍ਰਾਤ ਪੰਡਵਾਨ ਕੋ, ਰਣ ਮਾਰਜੋ ਸੋਈ[1]।
ਪੁਨ ਬਤਾਇ ਕੁੰਤੀ[1] ਕਹਜੋ-, ਇਹੁ ਭ੍ਰਾਤ ਤੁਮਾਰਾ।
ਹੁਤੀ ਕੁਮਾਰੀ ਜਨਮਿਓਂ, ਸੁਤ ਸੂਰ ਉਦਾਰਾ[1] ॥੩੮॥
ਮ੍ਰਿਤਕ ਕ੍ਰਿਆ ਤਿਸ ਕੀ ਕਰਹੁ, ਅਪਨੋ ਮਨ ਜਾਨੋ-।
ਕਹਜੋ ਜੁਧਿਸ਼ਟਰ -ਅਘਵਤੀ[1]! ਕਿਯ ਬੁਰਾ ਮਹਾਨੋ।
ਹਤਨਿ ਦੋਸ਼ ਕਿਸ ਕਉ ਲਗਹਿ? ਇਹੁ ਦੇਹੁ ਬਤਾਈ।
ਪ੍ਰਥਮ ਕਹਤਿ ਕਜੋਂ ਮਾਰਿਤੇ, ਜਾਨਤਿ ਬਡ ਭਾਈ ॥੩੯॥
ਇਸ ਅਲੰਬ ਹੀ ਸਦ ਰਹਿਤ, ਲਗਿ ਚਰਨੀ ਸਾਰੇ[1]।
ਇਸ ਛਿਨ ਮੁਖ ਨ ਦਿਖਾਉ ਤੂੰ-, ਪੁਨ ਸ੍ਰਾਪ ਉਚਾਰੇ।
-ਸਭਿ ਤ੍ਰਿਯ ਕੋ ਬਾਤ ਨ ਪਚਹਿ[1], ਜਹਿਂ ਹੁਕਮ ਤੁਹਾਰਾ[2]।
ਸੋ ਘਰ ਉਜਰਹਿ ਦੂਰ ਹੁਇ, ਸੁਖ ਕਹਾਂ ਉਦਾਰਾ[1]? ॥੪੦॥
ਜਿਸ ਘਰ ਮਹਿਂ ਦ੍ਵੈ ਮਤੇ ਹੁਇੰ, ਥਿਰ ਰਹੈ ਨ ਕੋਊ।
ਹੁਕਮ ਦ੍ਰਜੋਧਨ ਪੁੱਤ੍ਰ ਕੋ, ਬਿਨਸਜੋ ਤਬਿ ਸੋਊ[1]।
ਮਾਨਜੋਂ ਕੇਕਈ ਕੋ ਹੁਕਮ, ਦਸਰਥ ਮ੍ਰਿਤੁ ਪਾਈ।
ਰਹਹਿ ਸਦਨ ਮਹਿਂ ਆਪਦਾ, ਨਿਤ ਦੁਖ

[1]'ਕਰਨ' (ਅਸਲ ਵਿਚ) ਪਾਂਡਵਾਂ ਦਾ ਹੀ ਭਰਾ ਸੀ ਉਸ ਨੂੰ (ਅਰਜਨ ਨੇ) ਰਣ ਵਿਚ ਮਾਰਿਆ ਸੀ।

[1]ਪਾਂਡਵਾਂ (ਕਰਣ, ਯੁਧਿਸ਼ਟਰ, ਭੀਮ, ਅਰਜਨ ਆਦਿ) ਦੀ ਮਾਤਾ ਨੇ।

[1]ਸ੍ਰੇਸ਼ਟ ਸੂਰਜ ਤੋਂ ਇਹ ਮੇਰੇ ਕੁਆਰੇ ਹੁੰਦੇ ਜੰਮਿਆਂ ਸੀ।

[1]ਹੇ ਪਾਪਣੇ।

[1]ਇਸ ਆਸਰੇ ਹੀ ਸਦਾ ਸਾਰੇ (ਕਰਨ ਦੀ) ਚਰਨੀ ਲਗੇ ਰਹਿੰਦੇ।

[1]ਸਾਰੀਆਂ ਤੀਵੀਂਆਂ ਨੂੰ ਗਲ ਨਹੀਂ ਪਚੇਗੀ। [2]ਜਿਥੇ ਤੁਹਾਡਾ (ਇਸਤ੍ਰੀ ਦਾ) ਹੁਕਮ ਹੋਵੇਗਾ।

[1]ਉਥੇ ਬਹੁਤਾ ਸੁਖ ਕੀ ਹੋਣਾ ਹੈ?

[1]ਸੌ ਸਾਖੀ ਦਾ ਪਾਠ ਹੈ:- ਪੁੱਤ੍ਰ ਦੇ ਹੁਕਮ ਨਾਲ ਦਰਜੋਧਨ ਗਇਆ।

ਸਮੁਦਾਈ-' ॥੪੧॥
ਇਮ ਕਹਿ ਕ੍ਰੁੱਧਤਿ ਅਧਿਕ ਹ੍ਵੈ, ਕਹਿ ਅਧਿਕ ਕਠੋਰਾ।
'ਖੱਤ੍ਰੀ ਗਨ[1] ਕੋ ਹਤਹਿਗੋ, ਮਮ ਪੰਥ ਸੁ ਜ਼ੋਰਾ।
ਲੂਟ ਲੇਹਿ ਪੁਰਿ ਗ੍ਰਾਮ ਕੋ, ਬਡਿ ਤ੍ਰਾਸ ਉਪਾਵੈ।
ਭੋਗਹਿੰਗੇ ਸਿਖ ਆਪਦਾ, ਬਿਚ ਝਾਰਨਿ ਜਾਵੈਂ ॥੪੨॥
ਤੁਰਕਨ ਤੇ ਤਨ ਖਾਲਰੀ, ਤਿਨ ਕੀ ਉਤਰਾਊਂ।
ਬਰਤਾਊਂ ਐਸੋ ਸਮਾ, ਸਭਿ ਕੋ ਦਿਖਰਾਊਂ।
ਕਾਤੁਰ ਕੋ ਸੂਰਾ ਕਰੌਂ, ਹੁਇ ਕਾਤੁਰ ਸੂਰੇ।
ਰਾਜਾਈ ਰਾਜਾਨ ਕੀ, ਕਰਿ ਹੌਂ ਸਭਿ ਦੂਰੇ ॥੪੩॥
ਪੁਰਖ ਮਜੂਰੀ ਕਰਹਿੰਗੇ, ਤੀਯਨਿ ਕੇ ਆਗੇ।
ਤ੍ਰਿਯਾ ਬਨਹਿਂ ਬਿਭਚਾਰਨੀ, ਨਿਜ ਪਤਿ ਕੋ ਤਜਾਗੇ।
ਈਸੇ ਕੀ ਅਉਲਾਦਿ ਕੋ[†], ਸੌਂਪੌਂ ਸਿਖ ਨਾਰੀ।
ਹੋਵੈ ਭ੍ਰਿਸ਼ਟਾ ਧਰਮ ਤੇ, ਸਭਿ ਲਾਜ ਬਿਸਾਰੀ ॥੪੪॥
ਸਦਨ ਸਦਨ ਇਸ ਭਾਂਤਿ ਕੋ, ਹੁਇ ਪਰਹਿ ਤਮਾਸ਼ਾ।
ਹਮ ਪੀਛੇ ਸੰਮਤ ਬਿਤੇ, ਦਸ ਘਾਟ ਪਚਾਸਾ[1]।'
ਇਮ ਕ੍ਰੁੱਧਤਿ ਗੁਰ ਕੇ ਬਚਨ, ਸੁਨਿਬੇ ਹਿਤ ਆਏ[1]।

[1]ਮੁਰਾਦ ਪਹਾੜੀਆਂ ਤੋਂ ਲੈਣੀ ਚਾਹੀਏ।

[†]ਈਸਾ ਦੀ ਔਲਾਦ ਹੀ ਨਹੀਂ ਹੋਈ, ਓਹ ਕੁਆਰੇ ਹੀ ਰਹੇ ਸਨ।

[1]ਚਾਲੀਸ ਵਰਖ।

[1]ਸੁਣਨੇ ਵਿਚ ਆਏ ਹਨ।

ਮਾਤ ਸੰਗ ਸਿਖ ਅਪਰ ਜੇ, ਡਰਪੇ
ਸਮੁਦਾਏ ॥੪੫॥
'ਵਾਹਿਗੁਰੂ ਗੁਰੂ ਵਾਹਿਗੁਰ', ਕਹਿਂ
ਬਾਰੰਬਾਰਾ।
ਸ੍ਰੀ ਗੁਜਰੀ ਕਲਪੀ ਬਹੁਤ, ਲੋਚਨ ਜਲ
ਡਾਰਾ।
'ਬਖਸ਼ਹੁ ਬਖਸ਼ਹੁ ਕ੍ਰਿਪਾ ਕਰਿ, ਭੂਲਤਿ
ਸਭਿ ਜੀਵੰ।
ਕਹਾਂ ਕਰਹੁ ਨਿਜ ਨਿਕਟ ਹੀ, ਕਲਿ
ਅਧਿਕ ਨ ਥੀਵੰ[1]' ॥੪੬॥

[1]ਕੀ ਕਰਦੇ ਹੋ ਆਪਣੇ ਸਮੇਂ ਦੇ ਨੇੜੇ ਹੀ ਕਲਜੁਗ ਅਜੇ ਬਹੁਤ ਨਹੀਂ ਹੋਯਾ। (ਅ) ਕਲਹਾ ਅਗੇ ਹੀ ਬਹੁਤ ਹੈ, ਟਿਕਣ ਨਹੀਂ ਦਿੰਦੀ ਹੈ।

ਹਾਥ ਜੋਰਿ ਸਭਿ ਸਿਖ ਰਹੇ, 'ਪ੍ਰਭੁ!
ਕਹਿਰ ਗੁਜ਼ਾਰਾ।
ਤੁਮ ਹੀ ਕੋ ਪੁਨ ਲਾਜ ਹੈ, ਕਿਮ ਸ੍ਰਾਪ
ਉਚਾਰਾ।'
ਸਿੱਖਨ ਜੁਤਿ ਕੰਪਤਿ ਜਨਨਿ[1], ਬਹੁ
ਬਿਨੈ ਬਖਾਨੀ।
ਦੇਖਿ ਦੀਨਤਾ ਸਭਿਨਿ ਦਿਸ਼ਿ, ਬੋਲੇ ਪੁਨ
ਬਾਨੀ ॥੪੭॥

[1]ਮਾਤਾ।

'ਹੈ ਜਨਨੀ ਤੁਵ ਕਲਪਤੇ, ਕੁਛ ਸਮਾ
ਗੁਜ਼ਾਰੈ।
ਸੌ ਚਾਲੀ[1] ਬੀਤੇ ਬਰਖ, ਤਨ ਤਜਨੁ
ਹਮਾਰੇ।⚐

[1]੧੪੦ ਬਰਖ।

⚐ਇਸ ਸਾਖੀ ਵਿਚ ਮਾਤਾ ਜੀ ਦੇ ਬੇਅਦਬੀ ਤੇ ਸ੍ਰਾਪ ਦੇ ਵਾਕ ਹਨ। ਗੁਰੂ ਜੀ ਨੇ ਅਪਣੀ ਮਾਤਾ ਜੀ ਨੂੰ 'ਅਲਖ ਅਰਾਧਨ ਵਾਲੇ ਤੇ ਯੋਗ ਸਾਧਨਾਂ ਸਾਧਣ ਵਾਲੇ' ਸ੍ਰੀ ਮੁਖ ਵਾਕ ਤੋਂ ਉਚਾਰਿਆ ਹੈ। ਐਸੇ ਮਾਤਾ ਜੀ ਨੂੰ ਕਦੇ ਐਸੇ ਵਾਕ ਆਪ ਨਹੀਂ ਕਹਿ ਸਕਦੇ। ਫਿਰ ਲੰਗਰ ਵਿਚ ਅਟਕ ਮਾਤਾ ਜੀ ਨੇ ਪਾਈ, ਸ੍ਰਾਪ ਸਿੱਖਾਂ ਨੂੰ ਕਿਉਂ ਦਿੱਤਾ (ਦੇਖੋ ਅੰਕ ੪੨, ੪੩, ੪੪), ਸਿੱਖਾਂ ਤਾਂ ਅਟਕ ਨਹੀਂ ਸੀ ਪਾਈ। ਫਿਰ ਮਾਤਾ ਜੀ ਤੇ ਉਸ ਵੇਲੇ ਦੇ ਸਿੱਖ ੪੦ ਤੇ ੧੪੦, ਵਰ੍ਹੇ ਤਕ ਪ੍ਰਲੋਕ ਜਾ ਚੁਕੇ ਹੋਣਗੇ, ਗੁੱਸਾ ਹਾਜ਼ਰਾਂ ਤੇ ਸੀ, ਸਜ਼ਾ ਗੈਰ ਹਾਜ਼ਰਾਂ ਨੂੰ? ਇਹ ਤ੍ਰੀਕਾ ਗੁਰੂ ਘਰ ਦਾ ਹੈ ਹੀ ਨਹੀਂ ਤੇ ਨਾਂ ਹੀ ਗੁਰਾਂ ਦੀ ਬਾਣੀ ਗੁਰੂ ਕੇ ਸੁਭਾਵ ਨੂੰ ਐਸਾ ਦੱਸਦੀ ਹੈ।
ਫਿਰ ਕੁੰਤੀ ਆਦਿਕ ਦੇ ਕੁਆਰਿਆਂ ਪੁੱਤ੍ਰ ਜਮਾਉਣ ਤੇ ਉਸ ਨੂੰ ਛੁਪਾਈ ਰੱਖਣ ਤੇ ਉਸਦੇ ਮਰੇ ਤੇ ਦੱਸਣ ਦਾ ਦ੍ਰਿਸ਼ਟਾਂਤ ਗੁਰੂ ਜੀ ਜੋ ਇਖਲਾਕ ਦੇ ਆਦਰਸ਼ ਹਨ ਮਾਤਾ ਜੀ ਦੇ ਸਾਹਮਣੇ ਕਦ ਦੇ ਸਕਦੇ ਹਨ? ਚੱਲ ਰਹੇ ਪ੍ਰਸੰਗ ਨਾਲ ਇਸ ਦਾ ਸੰਬੰਧ ਬੀ ਕੋਈ ਨਹੀਂ। ਸਾਖੀ ਪਾਉਣ ਵਾਲੇ ਬ੍ਰਾਹਮਣ ਦੇਵਤਾ ਜੀ ਪੌਰਾਣਕ ਗੱਲਾਂ ਤੇ ਦ੍ਰਿਸ਼ਟਾਂਤ ਮੱਲੋ ਮੱਲੀ ਪਾਉਂਦੇ ਤੇ ਆਪਣਾ ਆਪ ਜਣਾ ਜਾਂਦੇ ਹਨ। ਫਿਰ ਅਖ਼ੀਰ

ਵਿਚ ਵਾਕ ਹੈ ਕਿ 'ਲੰਗਰ ਚਲਾਉਗੇ'। ਨਹੀਂ ਸ੍ਰਾਪ ਆਉਗੇ। ਲੰਗਰ ਦੀ ਅਟਕ ਤਾਂ ਉਸੇ ਵੇਲੇ ਛੱਡ ਦਿੱਤੀ ਗਈ ਸੀ (ਦੇਖੋ ਅਗਲੇ ਅੰਸੂ ਦੇ ਅੰਕ ੧, ੨, ੩,) ਤਾਂ ਫਿਰ ੧੪੦ ਵਰ੍ਹੇ ਮਗਰੋਂ ਦੇ ਲਗਪਗ ਸਿੱਖ ਰਾਜ ਕਿਉਂ ਨਸ਼ਟ ਹੋ ਗਿਆ, ਸ੍ਰਾਪ ਤਾਂ ਖਿਮਾਂ ਹੋ ਚੁੱਕਾ ਸੀ। ਫਿਰ ਖਾਲਸਾ ਖੱਤ੍ਰੀਆਂ ਨੂੰ ਮਾਰੇਗਾ। ਇਹ ਸ੍ਰਾਪ ਖੱਤ੍ਰੀਆਂ ਨੂੰ ਇਸ ਵਾਸਤੇ ਕਿ ਮਾਂ ਖੱਤ੍ਰੀ ਹੈ ਲੇਖਕ ਦੇ ਦਿਮਾਗ ਨੂੰ ਹੀ ਸ਼ੋਭਦਾ ਹੈ। ਗੁਰੂ ਗੋਬਿੰਦ ਸਿੰਘ ਜੀ ਆਪ ਖੱਤ੍ਰੀ ਕੁਲ ਵਿਚੋਂ ਹਨ ਤੇ ਖਤ੍ਰੀ ਧਰਮ ਦਾ ਫ਼ਖ਼ਰ ਕਈ ਥਾਂ ਆਪ ਨੇ ਕੀਤਾ ਹੈ। ਖਾਲਿਸੇ ਨੂੰ ਸੋਢਿਬੰਸ ਖੱਤ੍ਰੀ ਬਨਾਇਆ ਹੈ। ਫਿਰ ਮਾਤਾ ਜੀ ਦੇ ਪੇਕੇ ਘਰ ਨੂੰ ਉਲ੍ਹਾਮਾ ਦਿੱਤਾ ਹੈ; ਮਾਤਾ ਜੀ ਦਾ ਭਰਾ ਮਾਮਾ ਕ੍ਰਿਪਾਲ ਮੁੱਢ ਤੋਂ ਗੁਰੂ ਜੀ ਦੇ ਨਾਲ ਸਨਮੁਖ ਰਿਹਾ, ਘਰ ਦਾ ਪ੍ਰਬੰਧਕ ਰਿਹਾ, ਸਾਰੀ ਔਖੀ ਵਿਚ ਮੁਖਤਿਆਰ ਰਿਹਾ, ਹਰ ਸਮੇਂ ਮਦਦਗਾਰ ਰਿਹਾ, ਜੁੱਧਾਂ ਵਿਚ ਨਾਲ ਹੋਕੇ ਸੁਨਮੁਖ ਜੂਝਦਾ ਰਿਹਾ, ਗੁਰੂ ਜੀ ਦੀਆਂ ਖੁਸ਼ੀਆਂ ਲੈਂਦਾ ਰਿਹਾ। ਜਦ ਗੁਰੂ ਜੀ ਨੂੰ ਅਪਣੀ ਮਾਂ ਦੇ ਪੇਕਿਆਂ ਦਾ ਇਹ ਤਜਰਬਾ ਹੈ ਤੇ ਉਨ੍ਹਾਂ ਪਰ ਪ੍ਰਸੰਨ ਹਨ, ਫਿਰ ਮਾਂ ਨੂੰ ਪੇਕਿਆਂ ਦੀ ਸਿਖਾਵਟ ਦਾ ਉਲ੍ਹਾਂਮਾ ਤੇ ਖੱਤ੍ਰੀਆਂ ਨੂੰ ਮਾਰਨ ਦਾ ਸ੍ਰਾਪ ਦੇਣਾ ਕਿਵੇ ਫੁਰ ਸੱਕਦਾ ਹੈ? ਤਾਂ ਤੇ ਸਾਖੀ ਕਲਪਿਤ ਹੈ, ਇਸ ਸਾਖੀ ਦੇ ਮਗਰੋਂ ਪੈਣ ਦਾ ਹੋਰ ਸਬੂਤ ਬੀ ਹੈ। ਇਸ ਸਾਖੀ ਦੇ ਅਖੀਰ ਸੌ ਸਾਖੀ ਵਿਚ ਲਿਖਿਆ ਹੈ 'ਚਲੋ ਸਿਖੋ ਮਾਲਵੇ ਗੁਰੂ ਕਾਸ਼ੀ ਦਮਦਮਾ ਕਾ ਦਰਸ਼ਨ ਹੋਗਾ, ਮੇਰਾ ਸਿੱਖ ਦਮਦਮੇ ਕੀ ਟਹਿਲ ਕਰੇਗਾ, ਸੋ ਕਾਂਸ਼ੀ ਵਾਸੀ ਕੀ ਗਤਿ। ਗੁਰੂ ਕਾ ਘਰ ਸ਼ਹੀਦੀ ਕੀ ਮੁਕਤਿ'। ਵੀਚਾਰ ਹੈ ਕਿ-ਅਨੰਦਪੁਰਿ ਦਾ ਜੰਗ ਚਮਕੌਰ ਤੇ ਮੁਕਤਸਰ ਦੇ ਸਾਕੇ ਵਰਤਕੇ ਗੁਰੂ ਜੀ ਦਮਦਮੇ ਗਏ ਤੇ ਗੁਰੂ ਕੀ ਕਾਸ਼ੀ ਦਾ ਵਰ ਦਿੱਤਾ। ਇਸ ਵੇਲੇ ਜਦ ਕਿ ਅਨੰਦ ਪੁਰ ਸੁਖੀ ਬੈਠੇ ਹਨ, ਦਮਦਮੇ ਨੂੰ ਗੁਰੂ ਕੀ ਕਾਂਸ਼ੀ ਕਿਵੇਂ ਆਖਿਆ, ਇਹ ਵਰ ਤਾਂ ਅੱਜ ਤੋਂ ਕਈ ਬਰਸ ਮਗਰੋਂ ਦੇਣਾ ਹੈ। ਆਖੇਪਕਾਰ ਨੂੰ ਪੂਰਬ ਅਪਰ ਦਾ ਚੇਤਾ ਨਹੀਂ ਰਿਹਾ, ਝੂਠੇ ਦਾ ਚੇਤਾ ਮਾੜਾ ਹੁੰਦਾ ਹੈ। ਫਿਰ ਪਿਛਲੇ ਪ੍ਰਸੰਗ ਨਾਲ ਇਸਦਾ ਕੀਹ ਤਅੱਲਕ?

ਜਾਪਦਾ ਇਉਂ ਹੈ ਕਿ ਇਹ ਸਾਖੀ ਪਾਉਣ ਵਾਲਾ ਮੈਨਦਾਬ ਵਿਚ ੧੯੯੦ ਦੇ ਲਗਪਗ ਯਾ ਕੁੱਛ ਪਹਿਲੋਂ ਆਇਆ ਹੈ, ਜੋ ਉਥੇ ਸਰਦਾਰੀਆਂ ਤੇ ਸਿੱਖਾਂ ਦੇ ਛੋਟੇ ਛੋਟੇ ਰਾਜ ਡਿੱਗਦੇ ਢਹਿੰਦੇ ਦੇਖ ਰਿਹਾ ਹੈ, ਤੇ ਵੱਡੇ ਘਰਾਂ ਦੀਆਂ ਖ਼ਰਾਬੀਆਂ ਤੱਕ ਰਿਹਾ ਹੈ, ਅਯਾਸ਼ੀ ਵਧ ਰਹੀ ਹੈ ਤੇ ਅੰਗ੍ਰੇਜ਼ ਵਧੇ ਆ ਰਹੇ ਹਨ ਤੇ ਬੇਔਲਾਦ ਮਰਨੇ ਪਰ ਸਰਦਾਰੀਆਂ ਰਿਆਸਤਾਂ ਜ਼ਬਤ ਕਰਦੇ ਹਨ। ਆਖੇਪਕਾਰ ਇਨ੍ਹਾਂ ਤੋਂ ਅਨੁਮਾਨ ਲਾਉਂਦਾ ਹੈ ਕਿ ਪੰਦ੍ਹਾਂ ਵੀਹ ਵਰ੍ਹੇ ਤੱਕ ਰਿਆਸਤਾਂ ਖਾਧੀਆਂ ਜਾਣਗੀਆਂ ਤਾਂ ਇਨ੍ਹਾਂ ਗੱਲਾਂ ਨੂੰ ਭਵਿੱਖਤ ਵਾਕ ਕਰਕੇ ਲਿਖ ਦਿੱਤਾ। ਕਵੀ ਜੀ ਨੇ ਬਿਨਾਂ ਪੜਤਾਲ ਕੀਤੇ ਸ਼ੁਭ ਭਾਵਨਾ ਵਿਚ ਸਾਰੀਆਂ ਸਾਖੀਆਂ ਨੂੰ ਠੀਕ ਸਮਝ ਕੇ ਕਵਿਤਾ ਵਿਚ ਉਲਟਾ ਦਿੱਤਾ ਹੈ।

ਇਤਨੇ ਦਿਯੋ ਹਟਾਇ ਅਬਿ, ਤਬਿ ਹੋਇ ਤਮਾਸ਼ਾ[1]।'
ਬਖਸ਼ਾਵਤਿ ਸਿਖ ਮਾਤ ਪੁਨ, ਅਸ ਵਾਕ ਪ੍ਰਕਾਸ਼ਾ ॥੪੮॥

[1]ਇਤਨਾ ਪਿਛੇ (ਹਟਾ) ਦਿੱਤਾ ਤਦੋਂ......। ਭਾਵ ੧੪੦ ਵਰਖ ਪਿਛੋਂ ਤਮਾਸ਼ਾ ਹੋਵੇਗਾ।

ਛੰਦ:

ਖੁਸ਼ੀ ਕਰਤਿ ਬੋਲੇ। 'ਰਹੇ ਪ੍ਰਭੂ ਓਲੇ[1]।
ਲੰਗਰ ਚਲਾਉਗ[1]। ਨਹੀਂ ਸ੍ਰਾਪ ਆਉਗ ॥੪੯॥
ਜਬੈ ਲੰਗਰ ਅਟਕਾ। ਤਬੈ ਸ੍ਰਾਪ ਸਟਕਾ[1]।'
ਪੁਨੰ ਮੌਜ ਧਰਿ ਕੈ। ਥਿਰੇ ਰੂਪ ਹਰਿ ਕੈ[1]

[1]ਪ੍ਰਭੂ ਦੇ ਆਸਰੇ ਰਹੋਗੇ (ਉਤਨਾ ਚਿਰ)।

[1]ਜੇ ਲੰਗਰ ਚਲਾਵੋਗੇ।

[1]ਆਵੇਗਾ।

[1]ਹਰੀ ਰੂਪ ਗੁਰੂ ਜੀ।

## ੪੧. [ਸ਼ਹੀਦ]

੪੦<<ਪਿਛਲਾ ਅੰਸੁ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੨

ਦੋਹਰਾ:

ਉੱਗ੍ਰ ਬਚਨ ਸੁਨਿ ਸ੍ਰਾਪ ਕੇ, ਥਰਹਰ ਕੰਪਹਿ ਜੀਅ।
ਕਰਹਿਂ ਨ ਬਿੱਪ੍ਰੈ[1] ਬਹੁਰ ਕਬਿ, ਸ਼ਰਧਾ ਧਰਿ ਕਰਿ ਹੀਅ ॥੧॥ [1]ਉਲਟ।

ਨਿਸ਼ਾਨੀ ਛੰਦੁ:

ਹੋਤਿ ਤਥਾ ਲੰਗਰ ਬਹੁਤ,
ਗਨ ਚੂਨ ਪਕਾਵੈਂ।
ਬ੍ਰਿੰਦ ਲਾਂਗਰੀ ਲਗੇ ਰਹਿਂ,
ਕਬਿ ਥੁਰਨ ਨ ਪਾਵੈ।
ਖਾਇਂ ਹਜ਼ਾਰਹੁਂ ਨਰੁ ਸਦਾ,
ਸੁਨਿ ਸੁਨਿ ਜਸੁ ਧਾਵੈਂ[1]। [1]ਭਾਵ ਧਾਕੇ ਆਉਂਦੇ ਹਨ।
ਕੋ ਦਾਤਾ ਅਸ ਗੁਰ ਬਿਨਾ,
ਸਭਿ ਕੋ ਤ੍ਰਿਪਤਾਵੈਂ ॥੨॥
ਦੇਗ਼ ਕਰੈਂ[†] ਨਰ ਰੈਨ ਦਿਨ, [†]ਪਾ:-ਛਕੈਂ।
ਤਿਮ ਹੀ ਬਰਤਾਵੈਂ।
ਛੁਧਿਤਿ ਨ ਰਹੈ ਅਨੰਦਪੁਰਿ,
ਆਨੰਦ ਤੇ ਖਾਵੈਂ।
ਸਭਿ ਜਗ ਮਹਿਂ ਦੁਰਭਿਛ ਪਰਜੋ,
ਬਹੁ ਡੁਲੀ[1] ਲੁਕਾਈ। [1]ਡਾਵਾਂ ਡੋਲ ਹੋਈ।
ਦੁਖ ਭੁਖ ਹਰਤਾ ਗੁਰੂ ਲਖਿ,
ਆਵਹਿਂ ਸ਼ਰਣਾਈ ॥੩॥
[†]ਇਕ ਦਿਨ ਕਲ਼ਗੀਧਰ ਥਿਰੇ, [†]ਸੌ ਸਾਖੀ ਦੀ ਇਹ ੨੪ਵੀਂ ਸਾਖੀ ਇਥੋਂ ਚੱਲੀ ਹੈ।
ਸਿਦਕੀ ਸਿਖ ਤੀਰਾ।
ਮੁਹਕਮ ਸਿੰਘ ਅਰ ਦਯਾ ਸਿੰਘ,
ਹਿੰਮਤ ਸਿੰਘ ਧੀਰਾ।
ਇੱਤਯਾਦਿਕ ਕਰ ਜੋਰਿ ਕੈ,
ਅਸ ਗਿਰਾ ਬਖਾਨੀ।
'ਸ੍ਰੀ ਪ੍ਰਭੁ ਹਮੈ ਬਤਾਈਐ,
ਜਿਸ ਤੇ ਅਨੁਜਾਨੀ[1] ॥੪॥ [1]ਅਨਜਾਨ ਜਿਸ ਗਲੋਂ (ਅਸੀਂ ਹਾਂ)।
ਕਿਨ ਕੋ ਨਾਮ ਸ਼ਹੀਦ ਹੈ,
ਕਯਾ ਕਿਰਤ ਕਰੰਤੇ?

ਗਤਿ ਮਿਤ ਇਨ ਕੀ ਕੌਨ ਹੈ,
ਕਜਾ ਸ਼ਕਤਿ ਧਰੰਤੇ?
ਕਿਸ ਥਲ ਬਾਸਾ, ਹੈਂ ਕਿਤਿਕ,
ਪਦਵੀ ਇਨ ਕੇਤੀ।
ਸਭਿ ਗਜਾਤਾ ਕੇ ਤੁਮ ਧਨੀ,
ਕਹੀਐ ਹਮ ਸੇਤੀ' ॥੫॥
ਸੁਨਿ ਸਿੱਖਨ ਤੇ ਗੁਰ ਹਸੇ,
ਸ਼੍ਰੀ ਮੁਖ ਫੁਰਮਾਯੋ।
'ਗੁਪਤ ਹੁਤੀ ਬੂਝੀ ਤੁਮਹੁ,
ਕਹਿਬੋ ਬਨਿ ਆਯੋ।
ਸਤਿਗੁਰ ਸੰਗਤਿ ਆਪਨੀ†,
ਸਭਿ ਰਖਹਿਂ ਹਜ਼ੂਰੰ।
ਸੇਵਕ ਕੀ ਪਤਿ ਰਾਖਤੇ,
ਆਪੇ ਗੁਰ ਪੂਰੰ ॥੬॥
ਸੁਨਿ ਸਭਿ ਕਲਿ ਕਾਲ ਇਹੁ,
ਬਰਤਜੋ ਬਡ ਘੋਰੇ।
ਗੁਰ ਪਾਲੀ[1] ਸਿਖ ਸਭਿਨਿ ਕੋ,
ਭਲਕਾਵ ਨ ਭੋਰੇ[1]।
ਤਾੜਤਿ ਹੈ ਬਹੁ ਭਾਂਤਿ ਤੇ,
ਕਰਿ ਕਰਿ ਬਹੁ ਭੇਖਾ[1]।
ਹੁਕਮ ਸੱਤਿਤਾ ਟਿਕਨਿ ਮਨ,
ਸਿੱਖਨ ਗੁਰ ਦੇਖਾ[1] ॥੭॥

ਜੋ ਸਾਬਤ ਹੈ ਸਿਦਕ ਮੈਂ,
ਅਰ ਰਣ ਮਹਿਂ ਸੂਰਾ।
ਸੋ ਭਉਜਲ ਤੇ ਤਰਿ ਗਯੋ,
ਪਾਯੋ ਪਦ ਰੂਰਾ।
ਜਿਨਕੇ ਸਿਦਕ ਨ ਸਾਬਤੀ,
ਕਾਤੁਰ ਜੰਜਾਲੀ[1]।
ਭਟਕਤਿ ਜਨਮ ਰੁ ਮਰਨ ਮਹਿਂ,
ਸੁਖ ਤੇ ਨਿਤ ਖਾਲੀ ॥੮॥

†ਪਾ:-ਸਿਖ ਜੇ।

[1]ਗੁਰੂ ਪਾਲਕ ਹਨ।

[1]ਥੋੜਾ ਬੀ ਨਹੀਂ ਭੁਲਾਂਵਦੇ।

[1]ਬਹੁਤੇ ਰੂਪ ਧਾਰਕੇ।

[1]ਸਿੱਖਾਂ ਦੀ ਹੁਕਮ ਸੱਤਿਤਾ (ਹੁਕਮ ਨੂੰ ਸੱਤ ਕਰਕੇ ਮੰਨਣਾ) ਤੇ ਮਨ ਦਾ ਟਿਕਾਉ ਗੁਰੂ ਜੀ ਦੇਖਦੇ ਹਨ, ਭਾਵ ਇਹ ਕੁਛ ਦੇਖਣ ਲਈ ਪ੍ਰੀਖਿਆ ਕਰਦੇ ਹਨ।

[1]ਕਾਇਰ ਤੇ ਧੰਧਿਆਂ ਵਾਲੇ।

ਗੁਰੂ ਖਰੇ ਸੰਗਤਿ ਸਹਿਤ,
ਚਿਰਕਾਲ ਉਡੀਕੈਂ[1]।

[1]ਪ੍ਰਲੋਕ ਵਿਚ) ਖੜੇ ਸੰਗਤਿ ਸਹਿਤ ਗੁਰੂ ਸਿੱਖ ਨੂੰ ਚਿਰ ਤਕ ਉਡੀਕਦੇ ਹਨ, ਸਿਖ ਉਹ ਜੋ ਇਕ ਵਾਰ ਸਿੱਖ ਹੋਇਆ ਹੋਵੇ ਤੇ ਫੇਰ ਕਿਸੇ ਕੁਸੰਗ ਕਰਕੇ ਔਝੜਾਂ ਵਿਚ ਪੈ ਗਿਆ ਹੋਵੇ ਤਿਸਨੂੰ ਮਹਾਰਾਜ ਜੀ ਤੱਕਦੇ ਹਨ ਕਿ ਕਦ ਸਾਡੇ ਪੰਥ ਵਿਚ ਆਉਂਦਾ ਹੈ।

ਖੋੜਸ ਤੱਤਨਿ ਦੇਹ ਧਰਿ,
ਥਿਰ ਰਹੈਂ ਸੁ ਨੀਕੇ[1]।

[1]੧੬ ਤੱਤਾਂ ਦੀ ਦੇਹ ਧਾਰਕੇ ਗੁਰੂ ਪ੍ਰਲੋਕ ਵਿਚ ਭਲੀ ਪ੍ਰਕਾਰ ਠਹਿਰਦੇ ਹਨ। ਸੌ ਸਾਖੀ ਦਾ ਪਾਠ ਹੈ '੧੬ ਤੱਤਾਂ ਦੀ ਦੇਹ ਧਾਰਕੇ ਸਿੱਖਾਂ ਦੀ ਸਹਾਇਤਾ ਕਰਾਂਗੇ'। ਅਸਲ ਭਾਵ ਇਹ ਚਾਹੀਏ ਕਿ ਸਿੱਖਾਂ ਦੀ ਆਤਮਾ ਜਦ ੧੬ ਤੱਤਾਂ ਦੀ ਦੇਹ ਧਾਰਕੇ ਪ੍ਰਲੋਕ ਵਿਚ ਆਵੇਗੀ ਤਾਂ ਸਹਾਇਤਾ ਕਰਾਂਗੇ। ਗੁਰੂ ਜੀ ਨੂੰ ੧੬ ਤੱਤਾਂ ਵਿਚ ਬੰਨ੍ਹਣਾ ਗੁਰਬਾਣੀ ਵਿਰੁੱਧ ਹੈ, ਯਥਾ:- 'ਨਵ ਸਿਵ ਸ਼ਕਤੀ ਜਲੁ ਨਹੀ ਪਵਨਾ ਤਹ ਅਕਾਰੁ ਨਹੀ ਮੇਦਨੀ ॥ ਸਤਿਗੁਰ ਜੋਗ ਕਾ ਤਹਾ ਨਿਵਾਸਾ ਜਹਿ ਅਵਿਗਤ ਨਾਥੁ ਅਗੰਮ ਧਨੀ ॥' [ਰਾਮਕਲੀ ਮ: ੫] ਵੇਦਾਂਤ ਦੇ ਗ੍ਰੰਥਾਂ ਵਿਚ ਲਿੰਗ ਸਰੀਰ ੧੭ ਤੱਤਾਂ ਦਾ ਲਿਖਿਆ ਹੈ ਜੋ ਪ੍ਰਲੋਕ ਵਿਚ ਜਾਂਦਾ ਹੈ ਤੇ ਕਰਮਾਂ ਅਨੁਸਾਰ ਆਵਾਗਵਨ ਵਿਚ ਫਿਰਦਾ ਹੈ:-੫ ਪ੍ਰਾਣ, ੧੦ ਇੰਦ੍ਰੇ, ਮਨ ਤੇ ਬੁੱਧੀ। ਸੌ ਸਾਖੀ ਦੇ ਕਰਤਾ ਨੇ ਮਨ ਬੁੱਧੀ ਮਾਨੋਂ ਇਕ ਮੰਨਿਆ ਹੈ।

ਹਿਤ ਸਹਾਇਤਾ ਹਮ ਤਹਾਂ,
ਤਬਿ ਬਨਹਿਂ ਸਹਾਈ।
ਦਸ ਸਹੰਸ੍ਰ ਸੰਮਤ ਲਗੌਂ,
ਦੇਖੌਂ ਦ੍ਰਿਗ ਲਾਈ ॥੯॥
ਹਮਰੀ ਦਿਸ਼ਿ ਕੋ ਸਿੱਖ ਇਹੁ,
ਚਲਿ ਆਵਹਿ ਕੈਸੇ[1]।

[1]ਕਿਸੇ ਤਰ੍ਹਾਂ ਚੱਲ ਕੇ ਆਵੇ।

ਜੋ ਆਵਤਿ ਰਲ ਜਾਤਿ ਹੈ,
ਸਿੱਖਨਿ ਮਹਿਂ ਤੈਸੇ।
ਸਿੱਖ ਛਪੰਜਾ ਕ੍ਰੋੜ ਹੈਂ,
ਸੌਂਪੇ ਗੁਰ ਹਾਥਾ[1]।

[1]ਭਾਵ ੫੬ ਕਰੋੜ ਸਿੱਖ ਗੁਰੂ ਦੇ ਹੱਥ (ਰੱਬ ਨੇ ਤਾਰਨੇ ਵਾਸਤੇ) ਸੌਂਪੇ ਹਨ।

ਹੁਕਮ ਅਹੈ ਕਰਤਾਰ ਕੋ[1], -
ਸਭਿ ਕਰਹੁ ਸਨਾਥਾ ॥੧੦॥

[1]ਕਰਤਾਰ ਦਾ ਹੁਕਮ ਹੈ (ਗੁਰੂ ਜੀ ਨੂੰ)।

ਸ਼ੁੱਧ ਧਰਮ ਕਰਿ ਕੈ ਇਨਹੁਂ,
ਕਲਿ ਕਾਲ ਮਝਾਰਾ।
ਕਰੋਂ ਉਧਾਰਨ ਜਗਤ ਤੇ,
ਲਹਿਂ ਸਿੰਧ ਕਿਨਾਰਾ[1]-।

[1]ਸੰਸਾਰ) ਸਮੁੰਦਰ ਦਾ (ਪਾਰ) ਕਿਨਾਰਾ।

ਉਤ ਤੇ ਲੋਕ ਕੁਬੇਰ ਲਗਿ,
ਇਤ ਭੁ ਪਰ ਸਾਰੇ[1]।

[1]ਉਧਰੋਂ ਕੁਬੇਰ ਪੁਰੀ ਤੱਕ ਇਧਰ ਧਰਤੀ ਤੇ ਸਾਰੇ (ਸਿੱਖਾਂ ਨੂੰ)।

ਗੁਰੂ ਉਡੀਕਹਿੰਗੇ ਖਰੇ,
ਸਿਖ ਓਰ ਨਿਹਾਰੇ[1] ॥੧੧॥

[1]ਗੁਰੂ ਜੀ ਖੜੇ ਹੋਕੇ ਉਡੀਕਣਗੇ ਸਿਖਾਂ ਵੱਲ ਤਕਦੇ ਹੋਏ।

ਧਨਦ ਲੋਕ ਭਵ ਲੋਕ ਲਗਿ[1],
ਬਿਚਰਹਿਂ ਗਨ ਸਾਰੇ।
ਜਿਨ ਕੋ ਨਾਮ ਸ਼ਹੀਦ ਹੈ,
ਸਭਿ ਪਰ ਬਲ ਧਾਰੇਂ।
ਜਸ ਜਸ ਹੁਇ ਇਨ ਭਾਵਨਾ,
ਤਸ ਤਸ ਸਿਧ ਹੋਵੈ।
ਭੂਤ ਪ੍ਰੇਤ ਅਸੁਰਾਨ ਪਰ,
ਸਭਿ ਕੋ ਇਹ ਜੋਵੈਂ[1] ॥੧੨॥

[1]ਕੁਬੇਰ ਲੋਕ (ਤੋਂ) ਪ੍ਰਿਥਵੀ ਦੇ ਲੋਕ ਤਕ।

[1]ਭਾਵ ਸਭ ਇਨ੍ਹਾਂ ਦੇ ਤਾਬੇ ਹਨ।

ਪਸੁ, ਪੰਖੀ, ਨਗ[1], ਨਾਗ, ਨਰੁ;
ਜਛ, ਗੰਧ੍ਰਬ ਬ੍ਰਿੰਦਾ।
ਰਾਖਸ਼ਿ ਆਦਿਕ ਅਪਸਰਾ,
ਧਰਿ ਸ਼ਕਤਿ[1] ਬਿਲੰਦਾ।
ਹੁਕਮ ਸ਼ਹੀਦਨਿ ਕੋ ਚਲਹਿ,
ਇਨ ਸਭਿ ਪਰ ਜਾਨੋ।
ਅਪਰਨ ਕੀ ਗਿਨਤੀ ਕਹਾਂ,
ਜਮਦੂਤ ਮਹਾਨੋ ॥੧੩॥

[1]ਪਰਬਤ।

[1]ਸ਼ਕਤੀ ਧਾਰਨ ਵਾਲੇ।

ਬੂਝਿ ਸ਼ਹੀਦਨਿ ਕੋ ਫਿਰਹਿਂ,
ਉਰ ਮਹਿਂ ਡਰ ਧਾਰੇ[1]।
ਲੋਕ ਕਹੈਂ ਬੈਤਾਨ ਇਨ੍ਹ[1],
ਲਖਿ ਭੇਦ ਉਦਾਰੇ।
ਸ਼ਾਸਤ੍ਰਾਨਿ ਕੋ ਪਠੈਂ ਜੋ,
ਸੋ ਇਨ ਕੇ ਨਾਮੂ।
ਬਿਦਜਾਧਰ[1] ਭਾਖਤਿ ਸਕਲ,
ਬਿਲਸਤਿ ਅਭਿਰਾਮੂ ॥੧੪॥

[1]ਜਮ) ਸ਼ਹੀਦਾਂ ਤੋਂ ਡਰਦੇ ਹੋਏ ਇਨ੍ਹਾਂ ਤੋਂ ਪੁਛਕੇ ਟੁਰਦੇ ਹਨ।

[1]ਇਨ੍ਹਾਂ (ਸ਼ਹੀਦਾਂ) ਨੂੰ।

[1]ਇਕ ਪ੍ਰਕਾਰ ਦੇ ਦੇਵਤੇ। ਵੇਤਾਲ = ਜਿਸ ਦਾ ਘਰ ਹਵਾ ਵਿਚ ਹੋਵੇ। ਵਿਦਜਾਧਰ = ਇਕ ਤਰ੍ਹਾਂ ਦੇ ਦੇਵਤੇ ਜੋ ਅਕਾਸ਼ ਵਿਚ ਰਹਿੰਦੇ ਹਨ।

ਲਖਹੁ ਅਸ਼ੁਭ ਭੀ ਇਨਹੁਂ ਮੈਂ,
ਸ਼ੁਭ ਅਹੈਂ ਘਨੇਰੇ[1]।
ਹੈ ਸੁਭਾਵ ਤ੍ਰੈ ਬਿਧਿਨਿ ਗੁਨ,

[1]ਸ਼ੁਭ ਬੀ ਬਹੁਤੇ ਹਨ।

ਸਤ ਰਜ ਤਮ ਕੇਰੇ।
ਸੰਗਤ ਤੇ ਪੁਜਵਾਵਈਂ,
ਜੋ ਹੈ ਇਨ ਕੇਰੀ।
ਪੂਰੀ ਕਰਤਿ ਸੁ ਕਾਮਨਾ,
ਜਸੁ ਜਨ ਹੈ ਕੇਰੀ ॥੧੫॥
ਦੁਖ ਸੁਖ ਕੇ ਦਾਤਾ ਅਹੈਂ,
ਦੇਤੇ ਸਭਿ ਪ੍ਰਾਨੀ[1]।
ਸਰਬ ਕਲਾ ਸਮਰੱਥ ਇਹੁ,
ਧਰਿ ਸ਼ਕਤਿ ਮਹਾਨੀ।
ਦੇ ਕਰਿ ਇਨ ਕੋ ਭਰਤਖੰਡ,
ਸੁਰ ਸੁਰਗ ਸਿਧਾਰੇ।
ਬੈਠੇ ਜਾਇ ਨਿਚਿੰਤ ਹੁਇ,
ਸਾਂਭੀ ਸਭਿ ਕਾਰੇ[1] ॥੧੬॥
ਪਹੁੰਚਹਿ ਜੋ ਦੇਵਨ ਸਭਿਨਿ,
ਅਰਪਤਿ ਜੇ ਪ੍ਰਾਨੀ।
ਹਾਥ ਸ਼ਹੀਦਨਿ ਹੋਇ ਕੈ,
ਜੈ ਹੈ ਸਭਿ ਥਾਨੀ।
ਪਰਮੇਸ਼ੁਰ ਕਰਤਾ ਪੁਰਖ,
ਇਸੁ ਕਾਰ ਲਗਾਏ।
ਹੁਇ ਸੁਚੇਤ ਨਿਤ ਕਰਤਿ ਹੈਂ,
ਕਬਿ ਨਹਿਂ ਬਿਸਰਾਏ ॥੧੭॥
ਹੈਂ ਸ਼ਹੀਦ ਸਭਿ ਰੀਤਿ ਕੇ,
ਲਘੁ ਬ੍ਰਿੰਦ ਬਿਸਾਲਾ।
ਭੋਜਨ ਅਨਿਕ ਪ੍ਰਕਾਰ ਕੇ,
ਅਚਵਹਿਂ ਸਭਿ ਕਾਲਾ।
ਸੂਖਮ ਬਸਤ੍ਰਨਿ ਬਰਨ ਬਹੁ,
ਨਿਜ ਤਨ ਪਰ ਧਾਰੇ।
ਅਸਵਾਰੀ ਸਭਿ ਰੀਤਿ ਕੀ,
ਆਰੋਹਿ ਬਿਹਾਰੇ ॥੧੮॥
ਅਸਨ ਬਸਨ ਬਾਹਨ ਭਲੇ,
ਜੇਤਿਕ ਇਹੁ ਲੈ ਹੈਂ[1]।

[1]ਸਾਰੇ ਪ੍ਰਾਣੀਆਂ ਨੂੰ।

[1]ਭਾਵ ਦੇਵਤਿਆਂ ਦਾ ਕੰਮ ਹੁਣ ਇਹ ਕਰਦੇ ਹਨ।

[1]ਸਾਰੇ ਪਦਾਰਥ ਸਵਾਰੀਆਂ ਮਾਫ ਹਨ ਸ਼ਹੀਦਾਂ ਨੂੰ ਜਿਸ ਕਿਸੇ ਨੂੰ (ਚਾਹੁਣ) ਦੇਣਗੇ। ਕਈ ਇਸ ਨੂੰ

ਅਰਬੀ ਦਾ ਪਦ ਮੁਹਾਬ = ਹੈਬਤਨਾਕ, ਸਮਝਦੇ ਹਨ, ਪਰੰਤੂ ਸੌ ਸਾਖੀ ਦਾ ਪਾਠ ਹੈ:- ਭੋਜਨ ਬਸਤ੍ਰ ਅਸਵਾਰੀ ਸਭ ਮੁਬਾਹ ਹੈ। [ਅ:, ਮੁਬਾਹ = ਜਾਇਜ਼, ਰਵਾ, ਵਿਹਤ]।

ਸਭੈ ਮੁਹਾਬ ਸ਼ਹੀਦ ਗਨ,
ਜਿਮ ਕਿਮ ਕੋ ਦੈ ਹੈਂ।
ਸਭਿ ਦੀਪਕ ਸਭਿ ਖੰਡ ਕੋ,
ਸਭਿ ਸੈਲਨ ਸੈਲਾ।
ਸਾਗਰ ਸਲਿਤਾ ਪਰ ਫਿਰਹਿਂ,
ਭੂਲਹਿਂ ਨਹਿਂ ਭੈਲਾ[1] ॥੧੯॥

[1]ਭੱਲਦੇ ਨਹੀਂ ਹਨ (ਭੈਲਾ = ਹੈਨ) ਸੌ ਸਾਖੀ ਦਾ ਪਾਠ ਹੈ: 'ਪਰ ਭੁਲਦੇ ਨਹੀਂ, ਫਿਰਦੇ ਹੈਨ'।

ਅਵਲੋਕਹਿਂ ਸਭਿ ਥਲ ਬਿਚਰਿ,
ਮਾਯਾ ਜੁ ਤਮਾਸ਼ਾ।
ਜਥਾ ਬਿਪਸ਼ਚਿਤ[1] ਨ੍ਰਿਪ ਭਯੋ,

[1]ਨਾਮ ਰਾਜੇ ਦਾ। [ਸੰਸ., ਵਿਪਸ਼੍ਰਿਤ = ਪੰਡਤ। ਵਿਪਸ਼ਿਜਨ = ਸਤਾਂ ਵਿਚੋਂ ਪਹਿਲੇ ਬੁੱਧ ਜੀ ਦਾ ਨਾਮ ਹੈ]।

ਕੀਨੀ ਤਿਨ ਆਸਾ।
ਮਾਯਾ ਕੋ ਦੇਖਨਿ ਗਯੋ,
ਚਹੁੰ ਕੁੰਟ ਮਝਾਰਾ।
ਦੇਖਤਿ ਦੇਖਤਿ ਨਹਿਂ ਮੁਰਯੋ,
ਨਹਿਂ ਅੰਤ ਨਿਹਾਰਾ ॥੨੦॥
ਤਿਮ ਹੀ ਸਕਲ ਸ਼ਹੀਦ ਇਹੁ,
ਜਗ ਪਿਖਹਿਂ ਤਮਾਸ਼ਾ।
ਤਨ ਜੌਨੀ ਅਪਰ ਨ ਧਰਹਿਂ,
ਜਿਮੁ ਜੀਵ ਸੁ ਆਸਾ[1]।

[1]ਭਾਵ ਜਿਵੇਂ (ਇਤਰ) ਜੀਵ ਆਸ਼ਾ ਦੇ (ਬੱਧੇ ਹੋਏ) ਜੂਨੀਆਂ ਭੋਗਦੇ ਹਨ ਇਹ ਜੂਨਾਂ ਨਹੀਂ ਭੋਗਦੇ ਤੇ ਦੇਹ ਨਹੀਂ ਧਾਰਦੇ।

ਭਰਮਤਿ ਨਹਿਂ ਮਰਿਬੇ ਜਨਮ[1],
ਸਿਰ ਪਰ ਗੁਰ ਪੂਰਾ।

[1]ਮਰਨ ਜੰਮਣ ਵਿਚ ਨਹੀਂ ਭਰਮਦੇ।

ਪਾਲੀ ਸਭਿ ਸੰਭਾਲਿ ਲੇ[1],

[1]ਭਾਵ ਪਾਲੀ (ਵਾਂਙੂ) ਸਭ ਨੂੰ ਸੰਭਾਲ ਲੈਂਦੇ ਹਨ। (ਅ) ਸ਼ੁੱਧ ਪਾਠ 'ਸਭ' ਦੀ ਥਾਂ 'ਸਮ' ਚਾਹੀਏ। ਸੌ ਸਾਖੀ ਵਿਚ ਪਾਠ 'ਵਾਂਗੂ' ਹੈ।

ਕਹਿ ਕੈ ਬਚ ਰੂਰਾ ॥੨੧॥
ਸਬਲ ਸਮੂਹ ਸ਼ਹੀਦ ਕੀ,
ਗਤਿ ਮਿਤਿ ਲਖਿ ਐਸੇ[1]।

[1]ਸਾਰੇ ਸ਼ਹੀਦਾਂ ਦੀ ਗਤਿ ਮਿਤਿ ਸਹਿਤ ਬਲ ਦੇ ਹੈ

ਐਉਂ ਸਮਝ ਲਓ।

ਤੁਮ ਮੇਰੇ ਪ੍ਰਿਯ ਸਿੱਖ ਹੋ,
ਬੂਝੀ, ਕਹਿ ਤੈਸੇ।
ਅਹੈਂ ਸਾਥ ਜੇ ਸ਼ਕਤਿ ਧਰਿ,
ਤਿਨ ਸੰਗਤਿ ਜੋਈ[1]।

[1]ਜੋ (ਨੌਂ) ਨਾਥ ਸ਼ਕਤੀਵਾਨ ਹੋਏ ਹਨ ਉਨ੍ਹਾਂ ਦੀ ਬੀ ਸੰਗਤ ਹੈ।

ਸਿੱਧ ਅਹੈਂ ਸਮੁਦਾਇ ਸੋ,
ਸਿੱਧੀ ਧਰ ਸੋਈ[1] ॥੨੨॥

[1]ਜੋ ਸਿੱਧੀ ਧਾਰਨ ਵਾਲੇ ਹਨ ਤੇ ਉਹ ਸਿੱਧਾਂ ਦਾ ਸਮੁਦਾਇ ਹੈ।

ਕਹੈਂ ਦੀਨ ਵਾਲੀ ਜਿਸੈ,
ਬਹੁ ਦੀਨ ਕਮਾਵੈ।
ਲਖਹੁ ਮੁਹੰਮਦ ਕੀ ਅਹੈ[1],

[1]ਸੌ ਸਾਖੀ ਦਾ ਪਾਠ ਹੈ ਮੁਹੰਮਦੀ ਦੀਨ ਵਾਲੀ (ਸੰਗਤ) ਜਨਾਇਤ ਕਹਾਂਵਦੀ ਹੈਗੀ:-ਅਰਥਾਤ ਮੁਹੰਮਦ ਦੇ ਦੀਨ ਵਾਲੀ ਜਨਾਇਤ ਅਖਵਾਉਂਦੀ ਹੈ। ['ਜਿੰਨ' ਦੀ ਅਰਬੀ ਵਿਚ ਜਮਾ 'ਜਿਨਾਇਤ' ਹੈ। ਜਿੰਨ ਕਹਿੰਦੇ ਹਨ ਗੁਪਤ ਨੂੰ। ਆਮ ਲੋਕ ਭੂਤ ਪ੍ਰੇਤ ਤੇ ਕਰੜੇ ਦੇਉ ਨੂੰ ਬੀ ਕਹਿੰਦੇ ਹਨ। ਉਵ ਇਹ ਲਫਜ਼ ਵਰਤੀਂਦਾ 'ਮੁਸਲਮਾਨ ਗੁਪਤਾਂ' ਉਤੇ ਹੈ]।

ਤਿਹ ਨਿਕਟ ਰਹਾਵੈ।
ਨਾਮ ਜਨਾਇਤ ਤਾਂਹਿ ਕੌ,
ਜਗ ਬਿਖੈ ਕਹਾਵੈ।
ਕਜਾ ਕਹੀਯਹਿ ਇਸ ਬਾਤ ਕੋ,
ਕਜਾ ਕਿਸਹਿ ਸੁਨਾਵੈਂ ॥੨੩॥
ਨਿਗੁਰੇ ਬੇਮੁਖ ਹੋਤਿ ਜੇ,
ਕਰਤੇ ਮਨ ਭਾਯਾ।
ਤਨ ਤਜਾਗਤਿ ਹੁਇਂ ਭੂਤਨੇ,
ਤਨ ਪ੍ਰੇਤ ਕੁ ਪਾਯਾ।
ਸੰਕਟ ਬਿਖੈ ਬਿਤਾਵਤੇ,
ਨਿਜ ਬੈਸ ਮਹਾਂਨੀ।
ਗੁਰ ਬਿਨ ਕਿਮ ਸੁਖ ਕੌ ਲਹੈਂ,
ਅੰਧੇ ਅੱਗਜਾਨੀ' ॥੨੪॥
ਸੁਨਿ ਸਿੱਖਨਿ ਗੁਰ ਕੋ ਬਚਨ,
ਮਨ ਬਿਖੈ ਬਸਾਯੋ।
'ਧੰਨ ਪ੍ਰਭੂ ਪੂਰਨ ਕਲਾ,

ਤੁਮ ਸਕਲ ਬਤਾਯੋ।
ਪਰੇ ਸ਼ਰਨ ਤੁਮਰੀ ਮਲਿਨ,
ਲਿਹੁ ਆਪ ਸੁਧਾਰੀ।
ਕਜਾ ਜਾਨਹਿਂ ਨਰ ਮੰਦ ਮਤਿ,
ਗਤਿ ਅਗਮ ਅਪਾਰੀ ॥੨੫॥
ਕਿਤਿਕ ਦਜੋਸ ਦੁਰਭਿੱਛ ਰਹਹਿ,
ਦਿਹੁ ਆਪ ਬਤਾਈ?
ਅੰਨ ਖੁਰਜੋ ਸਭਿ ਦੇਸ਼ ਤੇ,
ਡੁਲ ਗਈ ਲੁਕਾਈ।'
ਸ੍ਰੀ ਮੁਖ ਤੇ ਕਹਿ ਬਾਕ ਕੋ,
ਦੁਖ ਕਾਲ ਬਿਤਾਯੋ।
'ਬਰਖਹਿ ਘਨ ਸਭਿ ਭੂਮ ਪਰ,
ਅਬਿ ਸਮਾ ਸੁ ਆਯੋ' ॥੨੬॥

ਦੋਹਰਾ:

ਸੁਨਿ ਸਿੰਘਨਿ ਕਰ ਜੋਰਿ ਕਰਿ,
ਧਰਿ ਪਗ ਪੰਕਜ ਸੀਸ।
'ਧੰਨ ਧੰਨ' ਸਗਰੇ ਭਨਹਿਂ,
ਜਾਨਿ ਰੂਪ ਜਗਦੀਸ਼ ॥੨੭॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਸ਼ਹੀਦਨ' ਪ੍ਰਸੰਗ ਬਰਨਨੰ ਨਾਮ ਏਕ ਚੱਤ੍ਵਾਰਿੰਸਤੀ ਅੰਸੂ ॥੪੧॥

## ੪੨. [ਇਕ ਸੁਨਿਆਰੇ ਲੜਕੇ ਦਾ ਪ੍ਰਸੰਗ]

੪੧<<ਪਿਛਲਾ ਅੰਸੁ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੩

ਦੋਹਰਾ:

†ਇਕ ਦਿਨ ਬੈਠੇ ਸਤਿਗੁਰੂ, ਇਕ ਲਰਕਾ ਤਹਿਂ ਆਇ।
ਕਰਿ ਬੰਦਨ ਸਨਮੁਖ ਖਰਯੋ, ਸੁੰਦਰ ਅੰਗ ਸਜਾਇ ॥੧॥

†ਇਥੋਂ ਸੌ ਸਾਖੀ ਦੀ ੨੫ਵੀਂ ਸਾਖੀ ਆਰੰਭ ਹੋਈ।

ਨਿਸ਼ਾਨੀ ਛੰਦ:

ਕਲਗ਼ੀਧਰ ਅਵਿਲੋਕਿ ਕੈ ਬੋਲੇ ਤਿਸ ਕਾਲਾ।
'ਕਿਹ ਕੋ ਸੁਤ ਲਰਕੇ ਕਹੋ, ਕਿਸ ਪੁਰਿ ਮੈ ਸ਼ਾਲਾ[1]?
ਜਾਤਿ ਗੋਤ ਹੈ ਕਵਨ ਤੁਵ?' ਸੁਨਿ ਤਾਂਹਿ ਬਤਾਯੋ।
'ਸਤਿਗੁਰ ਸੱਚੇ ਪਾਤਿਸ਼ਾਹੁ! ਮੈਂ ਸ਼ਰਨੀ ਆਯੋ ॥੨॥
ਪਾਹੁਲ ਖੰਡੇ ਕੀ ਲਈ, ਮੋਲੇ ਕਾ ਬੇਟਾ।
ਪਿਤ ਨੇ ਲੀਨੀ ਚਰਨ ਕੀ, ਕਛੁ ਦੇ ਤੁਮ ਭੇਟਾ।
ਬਾਸੀ ਸ਼ਹਿਰ ਸਰ੍ਹੰਦ ਕੇ, ਹਮ ਸਿੱਖ ਤੁਮਾਰੇ।'
ਸੁਨਿ ਬੋਲੇ ਸ੍ਰੀ ਸਤਿਗੁਰੂ, 'ਅਬਿ ਕਰਹੁ ਉਚਾਰੇ ॥੩॥
ਵਸਦੀ ਸ਼ਹਿਰ ਸਰ੍ਹੰਦ ਹੈ, ਕੈ ਭਯੋ ਉਜਾਰੇ।
ਅਪਰਾਧੀ ਹ੍ਵੈ ਹੈਂ ਤੁਰਕ, ਬਸਿ ਜਿਸੀ ਮਝਾਰੇ।'
ਸੁਨਿ ਸੁਨਿਯਾਰੇ ਪਹਿਲ ਸਿੰਘ[1], ਕਰ ਜੋਰਿ ਬਖਾਨਾ।
'ਹੁਇ ਹੈ ਸਕਲ ਪ੍ਰਕਾਰ ਕੋ, ਜਿਮ ਗੁਰ ਕੋ ਭਾਨਾ ॥੪॥
ਅਬਿ ਤੌ ਮੈਂ ਵਸਤੀ ਤਜਯੋ[1], ਢਿਗ ਆਇ ਤੁਮਾਰੇ।'

[1]ਘਰ ਹੈ।

[1]ਨਾਮ ਸੁਨਿਆਰੇ ਲੜਕੇ ਦਾ।

[1]ਵਸਦਾ ਛਡਕੇ ਆਇਆ ਹਾਂ।

ਗੁਰੂ ਕਹਜੋ 'ਘਰੁ ਕੋ ਜੁ ਨਰ, ਕੋ ਤੋਹਿ ਸੰਗਾਰੇ[1]†?'
ਬਹੁਰ ਕਹਜੋ ਲਰਕੇ ਤਬਹਿ, 'ਪਿਤ ਮ੍ਰਿਤੁ[1] ਦਿਨ ਥੋਰੇ।
ਮਾਤਾ ਆਈ ਹੈ ਇਹਾਂ, ਤੁਮ ਚਰਨ ਨਿਹੋਰੇ' ॥੫॥
ਕਹਿਂ ਗੁਰ 'ਰਹਹੁ ਹਜ਼ੂਰ ਅਬਿ, ਮਾਤ ਭਿ ਰਖਿ ਪਾਸੀ।'
ਸੁਨਿ ਲਰਕੇ ਤਿਮ ਹੀ ਕਰੀ, ਜਿਮ ਪ੍ਰਭੁ ਪ੍ਰਕਾਸ਼ੀ।
ਇਕ ਖੱਤ੍ਰੀ ਤੇ ਲੀਨ ਘਰ, ਤਹਿਂ ਮਾਤਿ ਬਸਾਈ।
ਗੁਰ ਹਜ਼ੂਰ ਰਹਿਬੇ ਲਗਜੋ, ਦਿਨ ਕਿਤਿਕ ਬਿਤਾਈ ॥੬॥
ਬੂਝਜੋ ਗੁਰ ਇਕ ਦਿਨ ਬਿਖੈ, 'ਕਹੁ ਸਿਖ ਹਮ ਪਾਹੀ।
ਕੰਮ ਜੁ ਹੈ ਸੁਨਿਆਰ ਕੋ, ਜਾਨਤਿ ਕੈ ਨਾਂਹੀ?'
ਕਹਿ ਲਰਕਾ 'ਤੁਮ ਕ੍ਰਿਪਾ ਤੇ, ਅਪਨੋ ਸਭਿ ਕਾਮੂ।
ਜ਼ੇਵਰ ਸਗਰੀ ਰੀਤਿ ਕੇ, ਘਰਿ ਹੌਂ ਅਭਿਰਾਮੂ' ॥੭॥
ਹੁਕਮ ਕਰਜੋ ਪ੍ਰਭੁ 'ਲੇਹੁ ਅਬਿ, ਇਕਦਸ ਦੀਨਾਰਾ[1]।
ਆਨਿ ਬਿਭੂਖਨ ਘਰਿ[1] ਭਲੋ, ਹਮ ਕਰਹਿਂ ਨਿਹਾਰਾ।'
ਕੋਸ਼ਪ ਸੁਨਿ ਗੁਰ ਹੁਕਮ ਕੋ, ਦੀਨਸਿ ਤਤਕਾਲਾ।
ਘਰਨਿ ਲਗਜੋ ਭੂਖਨ ਭਲੋ, ਚਤੁਰਈ ਬਿਸਾਲਾ ॥੮॥
ਅਲੰਕਾਰ ਸੁੰਦਰ ਘਰਜੋ, ਪ੍ਰਭੁ ਢਿਗ ਲੇ

[1]ਤੇਰੇ ਘਰ ਦਾ ਆਦਮੀ ਤੇਰੇ ਨਾਲ ਕੇਹੜਾ ਹੈ?। † ਪਾ:-ਘਰ ਕੋ ਤਜਹੁ ਨਤੁ ਹੋਇ ਸੰਘਾਰੇ।
[1]ਮਰ ਗਏ ਨੂੰ।
[1]ਗਿਆਰਾਂ ਮੁਹਰਾਂ।
[1]ਘੜ ਕੇ।

ਆਯੋ।
ਪਿਖਿ ਪ੍ਰਸੰਨ ਤਿਸ ਪਰੁ ਭਲੇ, ਸ੍ਰੀ ਬਦਨ ਅਲਾਯੋ।
ਕੋਸ਼ਪ ਕੋ ਸੌਂਪਯੋ ਤਬੈ, -ਜੇਤਿਕ ਚਹਿ ਹੇਮਾ[1]।
ਦੇਹੁ, ਘਰਾਇ ਬਿਭੂਖਨੰ, ਲੀਜੈ ਪੁਨ ਤੇਮਾ[1] ॥੯॥
ਜਮਾ ਕਰਹੁ ਬਿਚ ਕੋਸ਼ ਕੇ[1], ਭੂਖਨ ਕਰਿ ਬ੍ਰਿੰਦਾ।
ਚਾਹਿ ਕਿਤਿਕ ਹੈ ਦਿਨਹੁਂ ਕੀ, ਇਹੁ ਚਤੁਰ ਬਿਲੰਦਾ[1]।'
ਇਮ ਕਹਿ ਪੁਨ ਬੂਝਨਿ ਕਰਯੋ, 'ਕੋ ਐਬ ਨ ਲਾਗਾ?'
ਕਹਿ ਲਰਕਾ 'ਸੁਨਿ ਗੁਰੂ ਜੀ! ਸਤਿਸੰਗੈ ਪਾਗਾ' ॥੧੦॥

[1]ਜਿਤਨਾ ਕੁ (ਇਹ ਲੜਕਾ) ਚਾਹੇ ਸੋਨਾ।

[1]ਦੇਕੇ ਗਹਿਣੇ ਘੜਾ ਲਓ (ਤੇ ਫਿਰ) ਉਤਨਾ ਹੀ (ਸੋਨਾ) ਤੋਲਕੇ ਲੈ ਲਓ।

[1]ਖਜ਼ਾਨੇ ਵਿਚ ਰਖੋ।

[1]ਸਾਨੂੰ) ਚਾਹ ਹੈ ਕਈਆਂ ਦਿਨਾਂ ਦੀ (ਤੇ ਨਾਲੇ) ਇਹ (ਲੜਕਾ) ਬੜਾ ਚਤੁਰ ਹੈ।

ਦੋਹਰਾ:
ਗੁਰੂ ਕਹਯੋ 'ਜਹਿਂ ਗੁਣ ਬਡੋ,
ਤਿਹ ਠਾਂ ਹੋਤਿ ਬਿਕਾਰ।
ਬਿਨ ਬਿਕਾਰ ਜੋ ਗੁਣੀ ਹੁਇ,
ਕੀਮਤ ਪਾਇ ਉਦਾਰ ॥੧੧॥
ਗੁਣੀ ਬਿਕਾਰੀ ਰਹਤਿ ਜੋ,
ਵਿੱਦਜਕ ਹੋ† ਇਨਸਾਨ[1]।
ਤਿਸ ਮੂਰਤਿ ਕੋ ਪਰਖਿ ਕੈ,
ਨਾਨਕ ਹੁਇ ਕੁਰਬਾਨ†' ॥੧੨॥

[1]ਬਿਨਾਂ ਬਿਕਾਰ ਤੋਂ ਜੋ ਗੁਣੀ ਹੋਵੇ ਤੇ ਵਿਦਵਾਨ ਹੋਵੇ ਉਹ ਇਨਸਾਨ ਕਹਾਉਂਦਾ ਹੈ। †ਪਾ:-ਵਿਦਿਆ ਕਹਿ।

†ਇਹ ਵਾਕ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ ਤੇ ਨਾ ਹੀ ਦਸ਼ਮੇਸ਼ ਗੁਰਬਾਣੀ ਵਿਚ ਹੈ। ਸੌ ਸਾਖੀ ਦੇ ਲੇਖਕ ਦਾ ਆਪਣਾ ਯਾ ਬਾਹਰ ਦਾ ਹੈ।

ਨਿਸ਼ਾਨੀ ਛੰਦੁ:
ਲਗਯੋ ਸੁਨਾਰਾ ਘੜਨਿ ਕੌ, ਆਪੇ ਲੈ ਦੇਤਾ।
ਲੇਖਾ ਕੋਇ ਨ ਬੂਝਤੋ, ਕਜਾ ਦੇਤਿ ਰੁ ਲੇਤਾ।
ਕੋਸ਼ਪ ਕੋ ਇਕ ਦਿਨ ਕਹਯੋ, ਸਤਿਗੁਰ

ਸਮੁਝਾਏ।
ਕੰਚਨ ਦੀਜੈ ਤੋਲਿ ਕੈ, ਨਹਿਂ ਤਾਂਹਿ ਬਤਾਏ[1]' ॥੧੩॥
ਬੀਸੁ ਦੀਨਿ ਦੀਨਾਰ ਤਿਸ, ਕਹਿ ਕਟਕ[1] ਘੜਾਏ।
ਤਯਾਰ ਕਰਯੋ ਜਬਿ ਲਯਾਇ ਤਿਹ, ਪ੍ਰਭੁ ਨਿਕਟ ਮੰਗਾਏ।
ਤੋਲੇ ਧਰਿ ਕਰਿ ਤੁਲਾ ਪਰ, ਭਈ ਮੁਹਰ ਸਤਾਰਾਂ।
'ਸਕਲ ਬਿਭੂਖਨ ਤੋਲੀਅਹਿ', ਗੁਰ ਬਾਕ ਉਚਾਰਾ ॥੧੪॥
ਕੋਸ਼ਪ ਆਨਿ ਹਜ਼ੂਰ ਮਹਿਂ, ਤੋਲੇ ਜਿਸ ਕਾਲਾ।
ਸਰਬ ਘਟੇ, ਕਿਮ ਪੂਰ ਹੁਇਂ, ਜੋ ਹੇਮ ਨਿਕਾਲਾ[1]।
ਸ੍ਰੀ ਕਲਗ਼ੀਧਰ ਤਬਿ ਕਹਯੋ, 'ਲਰਕੇ! ਤੈਂ ਭਾਖਾ।
ਸਤਿਸੰਗੀ ਮੈਂ ਸਦਾ ਹੋਂ, ਮਨ ਐਬ[1] ਨ ਰਾਖਾ ॥੧੫॥
ਅਪਰ ਐਬ ਕਯਾ ਹੋਤ ਹੈ? ਹਮ ਦੇਹੁ ਬਤਾਈ।
ਤੂ ਭੀ ਰਹਯੋ ਮਸੰਦ ਸਮ, ਨਿਜ ਸਾਧ ਬਤਾਈ[1]।
ਗੁਰ ਘਰ ਤੇ ਮਿਹਨਤ ਵਜੋਂ, ਤੁਹਿ ਮਿਲਤਿ ਕਿ ਨਾਂਹੀ?'
ਸੁਨਿ ਸ਼ਰਮਿੰਦਾ ਹੁਇ ਰਹਯੋ, ਬਾਕ ਨ ਮੁਖ ਮਾਂਹੀ ॥੧੬॥
ਛੰਦੁ:
ਗੁਰ ਜੀ ਭਨਯੋ।
ਸਭਿਹਿਨਿ ਸੁਨਯੋਂ।
'ਜੱਟ ਪੰਜਾਲੀ ਚੱਕ।

[1]ਭਾਵ ਤੋਲ ਨਾ ਦੱਸੋ ਉਸ ਨੂੰ।
[1]ਕੜੇ।
[1]ਕਿਵੇਂ ਪੂਰੇ ਹੁੰਦੇ ਸੋਨਾ ਜੋ ਕਢਿਆ ਹੋਇਆ ਸੀ ਵਿਚੋਂ।
[1]ਖੋਟ।
[1]ਆਪਣੇ ਆਪ ਨੂੰ ਭਲਾ ਦੱਸਦਾ ਰਿਹਾ।

ਗੁਰੂ ਕਾ ਹੱਕ।
ਕਮਾਇ ਕੇ ਛੱਕ[1]' ॥੧੭॥

[1]ਭਾਵ ਦਸਵੰਧ (ਦਿੰਦਾ ਹੈ) ਤੇ ਕਮਾਕੇ ਛਕਦਾ ਹੈ। ਸੌ ਸਾਖੀ ਦਾ ਪਾਠ ਹੈ 'ਕਮਾਇਕੇ ਝਕ'।

ਨਿਸ਼ਾਨੀ ਛੰਦੁ:
ਸੁਨਿ ਸਿੱਖਨ ਬੂਝਜੋ ਬਹੁਰ, 'ਸਿੱਖ ਸਕਲ ਤੁਮਾਰੇ।
ਦਿਜ ਖੱਤ੍ਰੀ ਬਿਟ[1] ਸ਼ੂਦ੍ਰ ਜੇ, ਇਹੁ ਬਰਣ ਜੁ ਚਾਰੇ।

[1]ਵੈਸ਼।

ਤੁਮਨੇ ਏਕੋ ਜੱਟ ਹੀ, ਅਬਿ ਭਲੇ ਸਲਾਹਜੋ।'
ਸਿੰਘਨਿ ਤੇ ਸੁਨਿ ਕੈ ਪ੍ਰਭੂ, ਸ਼੍ਰੀ ਮੁਖ ਤੇ ਪ੍ਰਾਹਜੋ ॥੧੮॥
'ਜਟ ਭਟ ਨੱਟ ਧਨੱਟ[1] ਜੇ, ਮੁਖ ਕੋ ਹੱਠ ਪਾਲੈਂ[2]।

[1]ਧਨੀ। [2]ਜੋ ਹਨ ਸੋ ਮੂੰਹ ਦਾ ਹਠ ਪਾਲਦੇ ਹਨ।

ਅਪਰ ਕਹੇ ਪਰ ਨਹਿਂ ਰਹੈਂ[1], ਕਹਿ ਮੁਖ ਤੇ ਹਾਲੈਂ[2]।

[1]ਹੋਰ ਕਹੇ ਤੇ ਨਹੀਂ ਰਹਿੰਦੇ। [2]ਮੂੰਹੋਂ ਕਹਿਕੇ ਹਿੱਲ (ਬਦਲ) ਜਾਂਦੇ ਹਨ।

ਸਿੱਖਹੁ ਸੁਨੀਐਂ ਸਿੱਖ ਮਮ, ਸਿਦਕੀ ਲਖਿ ਤੀਨੈ[1]।

[1]ਤਿੰਨੇ ਹੀ ਸਿਦਕੀ ਸਿੱਖ ਜਾਣੋ।

ਸਿੱਖੀ ਬੰਟੀ ਤੀਸਰੀ, ਸੰਗਤਿ ਸਭਿ ਹੀ ਨੈ[1] ॥੧੯॥

[1]ਤੀਸਰਾ ਹਿੱਸਾ ਸਿੱਖੀ (ਬਾਕੀ) ਸਾਰੀ ਸੰਗਤ ਨੂੰ ਬੰਟੀ।

ਚੌਪਈ:
ਜਟ, ਵਣਜਾਰਾ, ਰੋੜਾ ਸਾਰਾ[1]।

[1]ਇਹ ਤਿੰਨੇ) ਸਾਰੇ (ਪੂਰੇ) ਸਿੱਖ ਹਨ।

ਦੋ ਹਿੱਸੇ ਸਿੱਖੀ ਤਿਨ ਧਾਰਾ[1]।

[1]ਤਿੰਨਾਂ ਹਿਸਿਆਂ ਵਿਚੋਂ) ਦੋ ਹਿੱਸੇ ਸਿੱਖੀ ਜੱਟ, ਵਣਜਾਰਾ ਤੇ ਰੋੜਾ ਨੂੰ ਦਿੱਤੀ।

ਤ੍ਰਿਤੀ ਭਾਗ ਸਭਿ ਮਹਿਂ ਵਰਤਾਈ।
ਧਰਹਿ ਰਿਦੇ ਸੋ ਪਾਰ ਪਰਾਈ ॥੨੦॥
ਅਪਰ ਲੋਕ ਜੇ ਸਿੱਖ ਕਹਾਵੈਂ।
ਸਿੱਖੀ ਭੇਦ ਨਹੀਂ ਕੁਛ ਪਾਵੈਂ।
ਸੋ ਹਿਤ ਖਾਵਣ ਲੋਭ ਪਦਾਰਥ।
ਬਨਹਿਂ ਸਿੱਖ ਪੁਰਵਹਿਂ ਨਿਜ ਸ੍ਵਾਰਥ ॥੨੧॥
ਕਹਾਂ ਕਰਹਿਗਾ ਸਿੱਖ,

ਜਿ ਸਿਦਕ ਨ ਧਾਰਦਾ।
ਕਹਾਂ ਖਰਹਿਗਾ ਵਣਜੁ,
ਜਾਂ ਨਾਂਹਿ ਪਸਾਰਦਾ[1]।

[1]ਪੰਸਾਰ = ਵੱਖਰ, ਵਿਕਰੀ ਵਾਲਾ ਮਾਲ। [ਸੰਸ. ਪਣਜ = ਵਿਕਰੀ ਦਾ ਮਾਲ। ਸ੍ਰੀ = ਫੈਲਾਉ]। (ਅ) ਵਪਾਰ ਨਹੀਂ ਕਰਦਾ।

ਕਹਾਂ ਕਰੇਗਾ ਵੇਦ,
ਜਿ ਲੋਭ ਨ ਹਾਰਦਾ[1]।

[1]ਪੜ੍ਹਨੇ ਵਾਲਾ) ਜੇ ਲੋਭ ਦੂਰ ਨਹੀਂ ਕਰਦਾ ਤਾਂ।

ਕਹਾਂ ਕਰੇਗਾ ਜਨਮੁ[1],

[1]ਮਨੁੱਖ ਦੇਹ।

ਜਾਂ ਨਹੀਂ ਚਿਤਾਰਦਾ[1]।

[1]ਈਸ਼ਵਰ ਨੂੰ) ਨਹੀਂ ਸਿਮਰਦਾ।

ਨਾਨਕ ਸਫਲ ਜਨੰਮ,
ਜਾਂ ਨਾਮ ਕਰਤਾਰ ਦਾ[1]† ॥੨੨॥

[1]ਜਾਂ ਕਰਤਾਰ ਦਾ ਨਾਮ ਜਪੇ ਤਾਂ ਸਫਲ ਜਨਮ ਹੁੰਦਾ ਹੈ। †ਪਾ:-ਇਹ ਗੁਰਬਾਣੀ ਨਹੀਂ ਹੈ।

ਚੌਪਈ:

[1]ਚਾਰ ਸੱਸਿਆਂ ਦਾ ਵਿਸਾਹ ਨਹੀਂ ਕਰਨਾ।

ਚਾਰ ਸਕਾਰ ਬਿਸਾਹੁ ਨ ਦੀਹ[1]।
ਸੁਨਿਯਾਰਾ, ਸੌਂਕਣ, ਸਪ, ਸੀਂਹ†।

†ਇਹ ਅਖਰਾਂ ਪੁਰ ਬਣਾਕੇ ਅਖਾਣ ਤੇ ਉਹਨਾਂ ਦੇ ਸੰਗ ਵਲੋਂ ਵਰਜਣਾ ਸੌ ਸਾਖੀ ਦੀ ੨੫ ਵੀਂ ਸਾਖੀ ਵਿਚੋਂ ਲੀਤਾ ਗਿਆ ਹੈ। ਸਾਚੇ ਪੁਰਖ ਸਦਾ ਸਾਚੇ ਹਨ, ਚਾਹੇ ਕਿਸੇ ਜ਼ਾਤ ਜਾਂ ਕਮਾਮ ਵਿਚ ਹੋਣ, ਇਨ੍ਹਾਂ ਨੂੰ ਗੁਰਬਾਣੀ, ਵਿਚ ਕਿਤੇ ਇਸ ਤਰ੍ਹਾਂ ਨਹੀਂ ਕਿਹਾ ਬਲਕਿ "ਕਰਣੀ ਉਪਰਿ ਹੋਵਗਿ ਸਾਰ" ਗੁਰਮਤ ਦਾ ਅਸੂਲ ਹੈ, ਇਸ ਲਈ ਇਨ੍ਹਾਂ ਨੂੰ ਗੁਰਵਾਕ ਨਹੀਂ ਸਮਝਣਾ ਚਾਹੀਏ। ਕਈ ਵੇਰ ਇਸ ਪਦ 'ਵਿਸਾਹ ਨਹੀਂ ਕਰਨਾ' ਦੀ ਥਾ ਲੋਕੀਂ 'ਸੁਨਿਆਰਾ ਸਿੱਖ ਨਹੀਂ' ਕਹਿਕੇ ਇਸ ਕਮਾਮ ਵਾਲੇ ਸਜਣਾਂ ਦਾ ਦਿਲ ਦੁਖਾਉਂਦੇ ਹਨ। ਜੇ ਇਹ ਗਲ ਹੁੰਦੀ ਤਾਂ ਗੁਰੂ ਜੀ ਤ੍ਰਿਕਾਲ ਦਰਸ਼ੀ ਸਨ, ਉਨ੍ਹਾਂ ਨੂੰ ਅੱਜ ਪਤਾ ਲਗਣਾ ਸੀ ਕਿ ਸੁਨਿਆਰਾ ਸਿੱਖ ਨਹੀਂ? ਜਦ ਕਿ ਇਹੋ ਲੜਕਾ ਪਹਿਲੇ ਸਿੰਘ ਅੰਮ੍ਰਿਤਧਾਰੀ ਹੋ ਚੁਕਾ ਹੈ ਇਸ ਦਾ ਪਿਤਾ ਬੀ ਸਿੱਖ ਸੀ। ਜਿਸ ਦੇ ਅਰਥ ਹਨ ਕਿ ਕਲਗ਼ੀਧਰ ਦੇ ਦਰਬਾਰ ਸੁਨਿਆਰੇ ਸੱਜਣ ਅੰਮ੍ਰਿਤ ਦੇ ਅਧਿਕਾਰੀ ਹੋਰ ਜਾਤਾਂ ਦੇ ਤੁੱਲ ਸਨ। ਫਿਰ ਗੁਰ ਇਤਿਹਾਸ ਵਿਚ ਭਾਈ ਗੁਰਦਾਸ ਜੀ ਨੇ ਜੜੀਏ ਤੇ ਸੁਨਿਆਰੇ ਸਿਖਾਂ ਦੇ ਨਾਮ ਸਤਿਕਾਰ ਨਾਲ ਲਏ ਹਨ, ਯਥਾ:- ਸਨਮੁਖ ਸੁਨਿਆਰਾ ਭਲਾ ਨਾਉਂ ਨਿਹਾਲੂ ਸੱਪਰਵਾਰੀ [੧੧-੨੫ ਜੜੀਆ ਸਾਈਂਦਾਸ ਹੈ ਸਭ ਕੁਲ ਹੀਰੇ ਲਾਲ ਅਪਾਰਾ [੧੧-੨੮

ਕਿਸੇ ਜ਼ਾਤ ਨੂੰ ਕਿਸੇ ਕਿਰਤ ਨੂੰ ਗੁਰੂ ਜੀ ਨੇ ਮਾੜਾ ਨਹੀਂ ਕਿਹਾ; ਗੁਰੂ ਅਰਜਨ ਦੇਵ ਜੀ ਦਾ ਇਕ ਪਿਆਰਾ ਸਿੱਖ ਬਹੋੜੂ ਨਾਮ ਦਾ ਸੁਨਿਆਰਾ ਸੀ ਉਸਨੂੰ ਸਤਿਗੁਰਾਂ ਨੇ ਫੁਰਮਾਇਆ ਸੀ:

ਸੁਨ ਗੁਰ ਕਹਯੋ ਕਿਰਤ ਕਰ ਹੋਈ। ਧਰਮ ਸਮੇਤ ਨਿਬਾਹੋ ਸੋਈ।

ਖੋਟ ਕਰਨ ਵਾਲਾ ਸੁਨਿਆਰਾ, ਤ੍ਰਿਖਾਣ, ਜੱਟ, ਹਲਵਾਈ ਆਦਿ ਸਾਰੇ ਮਾੜੇ ਹਨ, ਕਮਾਮ ਤੇ ਜਾਤ ਕੋਈ ਮਾੜੀ ਨਹੀਂ। ਲੋਕੋਕਤੀਆਂ ਹਰ ਜ਼ਾਤ ਹਰ ਕਮਾਮ ਦੇ ਵਿਰੁੱਧ ਘੜੀਆਂ ਹੋਈਆਂ ਮਿਲਦੀਆਂ ਹਨ, ਉਸੇ ਤਰ੍ਹਾਂ ਦੀ ਇਹ ਲੋਕੋਕਤੀ ਹੈ ਜੋ ਸੌ ਸਾਖੀ ਦੇ ਵੱਧ ਘੱਟ ਕਰਨਹਾਰ ਨੇ ਸਤਿਗੁਰਾਂ ਦੇ ਮੁਖ ਵਿਚ ਧਰ ਦਿੱਤੀ ਹੈ, ਇਸਨੂੰ ਗੁਰੂ ਕਾ ਵਾਕ ਸਮਝਣਾ ਪਰਮ ਭੁੱਲ ਹੈ। ਵਿਸ਼ੇਸ਼ ਲਈ ਦੇਖੋ ਖਾਲਸਾ ਸਮਾਚਾਰ ਜਿਲਦ ੩੧ ਨੰਬਰ ੨੦ ਤੋਂ ੫ ਤੱਕ।

ਕਰਿ ਹੈਂ ਘਾਤ ਕਿ ਪੀਛ ਅਗੀਹ[1]।

[1]ਅੱਗੇ ਪਿਛੇ ਭਾਵ ਕਿਸੇ ਨਾ ਕਿਸੇ ਵੇਲੇ ਘਾਤ ਹੀ ਕਰਨਗੇ।

ਨਹਿਂ ਇਨ ਕਹਯੋ ਜਾਨੀਐ ਲੀਹ[1] ॥੨੩॥

[1]ਇਨ੍ਹਾਂ ਦੇ ਕਹੇ ਨੂੰ ਲੀਹ (ਪੱਕੀ ਗਲ ਯਾ ਸੱਚ) ਨਾ ਜਾਣੋ।

ਇਮ ਹੀ ਲਖੀਐ ਚਾਰ ਕਕਾਰ[1]। — [1]ਚਾਰ ਕੱਕੇ।
ਨਿਜ ਮੁਕਾਬਲਾ ਸਮਝ ਨ ਹਾਰਿ[1]। — [1]ਆਪਣੇ ਮੁਕਾਬਲੇ ਦਾ ਸਮਝਕੇ (ਇਨ੍ਹਾਂ ਤੋਂ) ਹਾਰ ਨਾ ਖਾਓ, ਭਾਵ ਸ਼ਰਾਰਤ ਵਿਚ ਕੋਈ ਇਨ੍ਹਾਂ ਦੇ ਟਾਕਰੇ ਦਾ ਨਹੀਂ। (ਅ) ਆਪਣਾ ਮੁਕਾਬਲਾ ਸਮਝਕੇ (ਇਨ੍ਹਾਂ ਨਾਲ ਵਰਤਣਾ)।
ਕਾਜ਼ੀ, ਕਾਨੂੰਗੋਇ, ਕਲਾਲ[1]। — [1]ਸ਼ਰਾਬ ਵੇਚਣ ਵਾਲੇ।
ਚੌਥਾ ਕਸਬੀ[1] ਹੈ ਇਨ ਨਾਲ ॥੨੪॥ — [1]ਕਸਾਈ। (ਅ) ਕੰਜਰ। [ਅ:, ਕਸਾਬ = ਕਸਾਈ। ਅ਼:, ਕਸਬੀ = ਕੰਜਰੀ]।

ਚਾਰ ਬਕਾਰ[1], ਦਰਬ ਕੇ ਪਜਾਰੇ। — [1]ਚਾਰ ਬੱਬੇ।
ਇਨਤੇ ਭੀ ਰਹਿ ਆਪ ਸੰਭਾਰੇ।
ਬਾਮਣ, ਬਣੀਆਂ, ਬਖਸ਼ੀ[1] ਹੋਇ[†]। — [1]ਖਾਸ ਕਰਕੇ ਤਨਖਾਹ ਵੰਡਣ ਵਾਲਾ ਮੁਨਸ਼ੀ। [†]ਇਹ ਬੀ ਲੋਕੋਕਤੀਆਂ ਹਨ। ਇਸ ਤਰ੍ਹਾਂ ਕੋਈ ਜ਼ਾਤ ਕਮਾਮ ਨਹੀਂ ਬਚ ਸਕਦਾ।
ਚਤੁਰਥ ਬਾਲੱਤਣ[1†] ਹਿਯ ਸੋਇ ॥੨੫॥ — [1]ਬਾਲਕ। [†]ਸੌ ਸਾਖੀ ਦਾ ਪਾਠ:-ਬਲਤਣ। ਪਾਠਾਂਤ੍ਰ 'ਬਾਦਸ਼ਾਹ' ਬੀ ਸੌ ਸਾਖੀ ਦਾ ਦੱਸੀਦਾ ਹੈ।

ਚਾਰ ਕਕਾਰ ਸੰਗ ਨਹਿਂ ਕਰੈ[1]। — [1]ਚਾਰ ਕੱਕਿਆਂ ਦਾ ਸੰਗ ਨਾ ਕਰੇ।
ਜੇ ਨਰ ਕਰਹਿ ਨਰਕ ਮਹਿਂ ਪਰੈ।
ਕਾਮੀ, ਕਪਟੀ, ਕਲਹੀ, ਕੂਰ।
ਇਨ ਕੋ ਜਾਨਿ ਰਹੈ ਨਿਤ ਦੂਰ[†]' ॥੨੬॥ — [†]ਏਹ ਚਾਰ ਕਵੀ ਜੀ ਨੇ ਆਪਣੇ ਆਪ ਗਿਣੇ ਹਨ ਸੋ ਠੀਕ ਹਨ। ਸੌ ਸਾਖੀ ਵਿਚ ਇਹ ਪਾਠ ਨਹੀਂ ਹੈ।

ਇਮ ਕਹਿ ਕਲਗ਼ੀਧਰ ਉਠਿ ਖਰੇ।
ਸੁੰਦਰ ਮੰਦਿਰ ਮਹਿਂ ਚਲਿ ਬਰੇ।
ਸਿੱਖ ਆਪਨੇ ਥਾਨ ਸਿਧਾਰੇ।
ਗੁਰੂ ਕਰਮ ਕੋ ਰਿਦੈ ਚਿਤਾਰੇ ॥੨੭॥

[†]ਬਹੁਰ ਏਕ ਦਿਨ ਸਭਾ ਮਝਾਰੇ। — [†]ਇਥੋਂ ਹੁਣ ੩੧ਵੀਂ ਸਾਖੀ ਚੱਲੀ ਹੈ।
ਗੁਰ ਬੈਠੇ ਸੇਵਕ ਪਰਵਾਰੇ।
ਬੋਲਯੋ ਏਕ ਸਿੱਖ ਤਿਸ ਕਾਲਾ।
'ਭਉਜਲ ਤਰਿਬੇ ਜਤਨ ਸੁਖਾਲਾ ॥੨੮॥

ਸਤਿਗੁਰੂ ਜੀ! ਤੁਮ ਕਰਹੁ ਉਚਾਰਨ।
ਜਿਸ ਕੋ ਸੁਨਿ ਸਿਖ ਕਰਿ ਹੈਂ ਧਾਰਨ।
ਸ਼ਾਸਤ੍ਰਾਨ ਕੇ ਪੰਡਤਿ ਜੇਈ।
ਮਾਰਗ ਬਿਖਮ ਬਤਾਵਹਿਂ ਤੇਈ'

॥੨੯॥

ਸੁਨਤਿ ਸਭਾ ਮਹਿਂ ਕਰਜੋ ਕ੍ਰਿਪਾਲਾ।
'ਤਰਣ[1] ਉਪਾਉ ਬਿਸਾਲ ਸੁਖਾਲਾ। — [1]ਮੁਕਤ ਹੋਣ ਦਾ।
ਧੰਧਾ ਧਾਵਤਿ ਜਬਿ ਰਹਿ ਗਇਆ[1†]।' — [1]ਧੰਦਿਆਂ ਵਿਚ ਦੌੜਨੋਂ ਜਦ ਮਨ ਹਟ ਗਿਆ, ਭਾਵ ਸੰਕਲਪ ਰੁਕੇ (ਤਦ ਤਰ ਗਿਆ)। †ਧੰਧਾ ਧਾਵਤ ਰਹਿ ਗਏ ਮਨ ਮਹਿ ਸਬਦੁ ਅਨੰਦੁ ॥ [ਦ: ਓਅੰਕਾਰ ੩੬
ਬਹੁਰ ਕਹਜੋ[1] 'ਸੀਤਲ ਮਨ ਭਇਆ[2†]' ॥੩੦॥ — [1]ਫੇਰ (ਗੁਰੂ ਜੀ ਨੇ) ਕਹਿਆ। [2]ਮਨ ਸ਼ਾਂਤਿ ਹੋ ਗਿਆ। †ਤਾਪ ਪਾਪ ਸਭਿ ਮਿਟੇ ਰੋਗ ਸੀਤਲ ਮਨੁ ਭਇਆ ॥ [ਬਿਲਾਵਲ ਮ: ੫

ਤ੍ਰਿਤੀ ਬੇਰ ਗੁਰਬਾਕ ਬਖਾਨਾ।
'ਭੰਭੀਰੀ ਕੇ ਪਾਂਖ ਸਮਾਨਾ[1]। — [1]ਭੰਬੀਰੀ ਦੇ ਖੰਭ ਵਰਗਾ।
ਪਰਦੋ ਅਤਿ ਸੂਖਮ ਬਿਰਮਾਯੋ।
ਬਿਨ ਦੇਖੇ ਜਾਨੇ ਦੂਰਾਯੋ[1†]? ॥੩੧॥ — [1]ਬਹੁਤਾ ਬਰੀਕ ਪਰਦਾ ਜੇ (ਅੱਖ ਤੇ ਦੇਖਣੇ ਜੋਗ ਵਸਤੂ ਦੇ ਵਿਚਾਲੇ) ਪਿਆ ਹੋਵੇ ਤਾਂ ਦਿੱਸ ਨਾ ਸੱਕਣ ਕਰਕੇ (ਵਸਤੂ ਨੂੰ) ਦੂਰ ਹੀ ਜਾਣੋ। †ਯਥਾ ਗੁਰਵਾਕ:-ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ। (ਸੋਰਠਿ ਮ: ੫

ਤੀਨ ਪ੍ਰਮਾਨ ਬਖਾਨੇ ਜਬੈ।
ਨਿਕਟ ਸਭਾ ਸਭਿ ਸੁਨਿਤੇ ਸਬੈ।
ਬਹੁਰ ਕ੍ਰਿਪਾ ਕਰਿ ਗੁਰੁ ਉਚਾਰਾ।
'ਸੁਨ ਸਿੱਖਾ! ਪੁਨ ਤਰਨ ਸੁਖਾਰਾ ॥੩੨॥
ਰਾਮ ਰਾਮ[1] ਸਿਮਰਨ ਕੋ ਕਰੀਅਹਿ। — [1]ਭਾਵ ਵਾਹਿਗੁਰੂ ਦਾ ਨਾਮ।
ਪਾਪ ਪੂਰਬਲੇ[1] ਪੂਰਬ[2] ਹਰੀਅਹਿ। — [1]ਪਿਛਲੇ ਪਾਪ। [2]ਪਹਿਲਾਂ।
ਚਿਤ ਰਾਖਹੁ ਆਖਰ ਕੋ ਮਰਨਾ।
ਨਦੀ ਪ੍ਰਵਾਹ ਜਗਤ ਕੋ ਥਿਰ ਨਾ[1] ॥੩੩॥ — [1]ਕੋਈ ਥਿਰ ਨਹੀਂ।
ਇਨ ਦੋਨਹੁੰ ਕੋ[1] ਨਾਂਹਿ ਬਿਸਾਰੋ। — [1]ਨਾਮ ਤੇ ਕਾਲ ਨੂੰ।
ਬਹੁਰ ਨ ਹੁਇ ਹੈ ਪਾਪ ਦੁਖਾਰੋ।'
ਸੁਨਿ ਉਪਦੇਸ਼ ਸਾਰ ਵਥੁ ਜੋਇ।
'ਰਾਮ' 'ਮਰਨ' ਰਾਖਨਿ ਚਿਤ ਦੋਇ ॥੩੪॥
ਧਾਰਨ ਕਰਜੋ ਜਿਨਹੁਂ ਉਪਦੇਸੁ।
ਚਿਤ ਰਾਖੇ ਜੁਗ, ਮਿਟਹਿਂ ਕਲੇਸੁ।

ਸਤਿਗੁਰ ਦਰਸ਼ਨ ਕਾਟਤਿ ਪਾਪੁ।
ਸਨੇ ਸਨੇ ਨਿਰਮਲ ਹੁਇ ਆਪੁ
॥੩੫॥
ਨਰਨਿ ਹਜ਼ਾਰਹੁਂ ਕਰਨਿ ਉਧਾਰਨਿ।
ਭਵਜਲ ਡੂਬਤਿ ਕੇ ਹੁਇ ਤਾਰਨ[1]। [1]ਜਹਾਜ਼।
ਭਜਨ ਬਿਖੈ ਸਿੱਖਨਿ ਲਿਵ ਲਾਗੀ।
ਗੁਰ ਪਦ ਪੰਕਜ ਕੀ ਰਤਿ[1] ਜਾਗੀ [1]ਪ੍ਰੀਤੀ।
॥੩੬॥
ਕੈ ਸ਼ਸਤ੍ਰਨ ਕੋ ਹੁਇ ਅੱਭਜਾਸ।
ਪਰੇ ਜੰਗ ਸ਼ੱਤ੍ਰਨਿ ਬਿਨਾਸ਼।
ਪੂਰਬਲੇ ਜਿਨ ਕੇ ਬਡ ਭਾਗੇ।
ਤਜਿ ਧਨ ਧਾਮ ਚਰਨ ਗੁਰ ਲਾਗੇ
॥੩੭॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਸੁਨਿਆਰੇ ਕੋ' ਪ੍ਰਸੰਗ ਬਰਨਨੰ ਨਾਮ ਦੋਇ ਚਤ੍ਵਾਰਿੰਸਤੀ ਅੰਸੂ ॥੪੨॥

## ੪੩. [ਇਕ ਅਨਪੜ੍ਹ ਸਿੱਖ। ਕਬੀਰ ਜੀ ਦੇ ਸਮੇਂ ਦਾ ਪਾਤਸ਼ਾਹ]

੪੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੪

ਦੋਹਰਾ:

†ਇਕ ਦਿਨ ਬੈਠੇ ਸਤਿਗੁਰੂ, ਸਿਖ ਸੰਗਤਿ ਚਹੁੰਫੇਰ।
ਏਕ ਸਿੱਖ ਤਹਿਂ ਆਇ ਕੈ, ਬਿਨੈ ਕਰੀ ਤਿਸ ਬੇਰ ॥੧॥

†ਹੁਣ ਇਹ ਸੌ ਸਾਖੀ ਦੀ ੧੯ਵੀਂ ਸਾਖੀ ਚੱਲੀ ਹੈ।

ਚੌਪਈ:

'ਸਾਚੇ ਪਾਤਿਸ਼ਾਹੁ ਗੁਰ ਪੂਰੇ!
ਆਨਿ ਪਰਯੋ ਮੈਂ ਸ਼ਰਨਿ ਹਜ਼ੂਰੇ।
ਦੁਖੀ ਸੰਸਾਰ ਦਿਸ਼ਾ ਤੇ ਹੋਵਾ।
ਰਹਯੋ ਬਿਚਾਰ ਨਹੀਂ ਸੁਖ ਜੋਵਾ ॥੨॥
ਦਿਹੁ ਕੱਲਜਾਨ ਕ੍ਰਿਪਾ ਕਹੁ ਠਾਨਹੁ।
ਜਨਮ ਮਰਨ ਦੁਖ ਅਰੁ ਅਘ ਹਾਨਹੁ।
ਪਢਯੋ ਨਹੀਂ ਮੈਂ ਬਿੱਦਯਾ ਕੋਈ।
ਬਰਣ ਗੁਰਮੁਖੀ ਲਖੇ ਨ ਸੋਈ' ॥੩॥
ਗੁਰੂ ਕਹਯੋ ਤੂੰ ਧੰਨ ਮਹਾਨਾ।
ਭਯੋ ਵਿਰਾਗ ਜਗਤ ਦੁਖ ਮਾਨਾ।
ਪਰ ਭਾਈ ਸਿੱਖਾ! ਮਨ ਚੀਨਿ।
ਮੂਢ ਨ ਸਮੁਝਹਿ ਪਢੇ ਬਿਹੀਨ[1] ॥੪॥

[1]ਪੜ੍ਹੇ ਬਿਨਾਂ ਮੂਰਖ ਸਮਝ ਨਹੀਂ ਸਕਦਾ।

ਦੋਹਰਾ:

ਅਨਪਢ ਅੰਧਾ ਜੋ ਚਲਹਿ[1],
ਸਮੁਝ ਨ ਆਵਹਿ ਕਾਇ।
ਬਾਣੀ ਜਿਸ ਕੀ ਸ਼ੁੱਧ ਹੈ, ਤਿਸੈ ਮਿਲੈ
ਹਰਿਰਾਇ ॥੫॥

[1]ਅਨਪੜ੍ਹ (ਪੁਰਸ਼) ਅੰਨ੍ਹੇ (ਜੋ = ਜਯੋਂ) ਵਾਂਙੂ ਚਲਦਾ ਹੈ।

ਚੌਪਈ:

ਚਹੀਅਹਿ ਪਢਯੋ ਅਲਪ ਕੈ ਘਨੋ।
ਬੁਧਿ ਸੁਧ ਪਰੈ ਸੁਧਾਰੈ ਮਨੋ[1]।
ਗੁਣ ਅਵਗੁਣ ਕਰਿਬੋ ਅਨੁਕਰਬੋ[1]।
ਜਾਨੇ ਸਭਿ ਕੀ ਸੁਧ ਉਰ ਧਰਿਬੋ ॥੬॥
ਪਢਨ ਬਿਖੈ ਗੁਨ ਅਹੈਂ ਅਨੇਕੂ।
ਸਦਗੁਨ ਪ੍ਰਾਪਤਿ ਆਦਿ ਬਿਬੇਕੂ।
ਯਾਂ ਤੇ ਪਢਨ ਅਹੈ ਬਹੁ ਨੀਕਾ।

[1]ਬੁੱਧੀ ਸ਼ੁਧ ਹੋ ਜਾਂਦੀ ਹੈ ਮਨ ਸੁਧਾਰ ਲੈਂਦਾ ਹੈ।

[1]ਨਾ ਕਰਨ ਯੋਗ।

ਅਨਪਢ ਰਹੈ ਅੰਧ ਨਿਤ ਹੀਕਾ[1] ॥੭॥ [1]ਹਿਰਦੇ ਦਾ ਅੰਧਾ।
ਅਰੁ ਗੁਰਮੁਖੀ ਪਢਨਿ ਜੋ ਕਰਨੋ।
ਸਰਬੋਤਮ ਸ਼ੁਭ ਮਤਿ ਕੋ ਧਰਨੋ।
ਜਪੁਜੀ ਆਦਿਕ ਪੁੰਨ ਉਪਾਵੈਂ।
ਅਨਿਕ ਜਨਮ ਕੇ ਕਲੁਖ ਮਿਟਾਵੈਂ
॥੮॥
ਵਿੱਦਜਾ ਪਢਨਿ ਗੁਰਮੁਖੀ ਜਾਨੋ।
ਪਾਠਕ ਪ੍ਰਾਪਤਿ ਲਾਭ ਮਹਾਨੋ।
ਯਾਂ ਤੇ ਅਬਿ ਜੇਤਿਕ ਮਤਿ ਤੇਰੀ।
ਪਢਹੁ ਭਲੇ ਗੁਰਮਤਿ ਲਿਹੁ ਹੇਰੀ'
॥੯॥
ਤਬਹਿ ਗਰੰਥੀ ਗੁਰੂ ਹਕਾਰਜੋ।
ਸਿਖ ਕੌਂ ਸੌਂਪਤਿ ਬਾਕ ਉਚਾਰਜੋ।
'ਕਰਿ ਕੈ ਪ੍ਰੇਮ ਪਢਾਵਹੁ ਇਸੈ।
ਜਗ ਤੇ ਕੁਛ ਵਿਰਾਗ ਹੈ ਜਿਸੈ[1]' [1]ਜਿਸ ਨੂੰ।
॥੧੦॥
ਆਇਸੁ ਮਾਨਿ ਸੰਗ ਲੈ ਗਯੋ।
ਤਖਤੀ ਲੀਖਿ ਸਿਖਾਵਤਿ ਭਯੋ।
ਪੈਂਤੀ ਪੁਨ ਮੁਹਾਰਨੀ ਬਿਖੇ।
ਕੇਤਿਕ ਦਿਨ ਨਾਵੇਂ ਤਿਨ ਲਿਖੇ
॥੧੧॥
ਸਤਿਗੁਰ ਬਿੱਦਜਾ ਮਹਾਂ ਸੁਖੇਨ।
ਅਤਿ ਸ਼ੀਘ੍ਰ ਪ੍ਰਾਪਤਿ ਸੁਖ ਦੇਨਿ।
ਪੁਨ ਪੋਥੀ ਕੋ ਪਠਿਬੇ ਲਾਗਜੋ।
ਤੁਕ ਪਠਿ ਪਠਿ ਮਨ ਬਹੁ ਅਨੁਰਾਗਜੋ
॥੧੨॥
ਪਢਿ ਕਰਿ ਅਪਰ ਸੁ ਲਗਜੋ ਅਨੰਦ[1]। [1]'ਅਨੰਦ' ਨਾਮੇ ਬਾਣੀ ਨੂੰ।
ਪਹਿਲੀ ਤੁਕ ਪਠਿ ਲਹਜੋ ਅਨੰਦ।
ਬਹੁਰ ਨ ਗਯੋ ਗਰੰਥੀ ਪਾਸ।
ਵਧਿ ਪ੍ਰਤੀਤ[1] ਚਿਤ ਜਗਤ ਉਦਾਸ [1]ਭਰੋਸਾ ਵਧਿਆ।
॥੧੩॥
ਕਬਹਿ ਦੇਗ਼ ਤੇ ਭੋਜਨ ਖਾਇ।

ਮਨ ਰਾਖਯੋ ਗੁਰ ਚਰਨ ਟਿਕਾਇ।
ਖਸ਼ਟ ਮਾਸ ਜਬਿ ਹੀ ਬਿਤ ਗਏ।
ਸਤਿਗੁਰ ਸਿਖ ਕੋ ਸਿਮਰਤਿ ਭਏ
॥੧੪॥
ਨਿਕਟ ਗਰੰਥੀ ਕੋ ਬੁਲਵਾਇ।
'ਬੂਝਯੋ ਸਿਖ ਕੋ ਕਿਤਿਕ ਪਢਾਇ?'
ਤਿਨ ਕਰ ਜੋਰਿ ਹਕੀਕਤ ਕਹੀ।
'ਇਕ ਤੁਕ ਪਠਿ ਪੁਨ ਆਯੋ ਨਹੀਂ'
॥੧੫॥
ਸੁਨਿ ਸਤਿਗੁਰ ਇਕ ਸਿੱਖ ਪਠਾਯੋ।
ਤਿਸ ਸਿਖ ਕੋ ਤਤਕਾਲ ਬੁਲਾਯੋ।
ਖਰੋ ਜੋਰਿ ਕਰ ਹੇਰਿ ਅਲਾਯੋ।
'ਕਹੁ ਸਿੱਖਾ! ਤੂੰ ਪਢਨ ਪਠਾਯੋ'?
॥੧੬॥
ਕਹਯੋ 'ਏਕ ਤੁਕ ਮੈਂ ਪਠਿ ਲੀਨਿ।
ਸਭਿ ਸੰਸੈ ਤੇ ਭਯੋ ਬਿਹੀਨ।
ਜਬਿ ਸਿਖ ਨੇ ਸਤਿਗੁਰ ਕੋ ਪਾਯੋ।
ਭਯੋ ਅਨੰਦ ਕਸ਼ਟ ਨਹਿੰ ਆਯੋ
॥੧੭॥
ਇਸ ਤੇ ਪਰੇ ਪ੍ਰਯੋਜਨ ਕੌਨ।
ਜਿਸ ਹਿਤ ਪਢਹਿ ਜਾਨਿ ਗੁਨ ਭੌਨ[1]।

[1]ਜਿਸ ਲਈ (ਹੋਰ ਅਗੋਂ) ਪੜ੍ਹਿਆ ਜਾਵੇ (ਕਿਉਂਕਿ ਬਾਣੀ ਨੂੰ ਗੁਣਾਂ ਦਾ ਘਰ ਤਾਂ (ਮੈਂ ਇਕੋ ਤੁਕ ਦੇ ਅਭਯਾਸ ਨਾਲ) ਜਾਣ ਲਿਆ ਹੈ।

ਭਯੋ ਅਨੰਦਤਿ ਵਧੀ ਪ੍ਰਤੀਤ[1]।
ਅਪਰ ਪਢੌਂ ਮੈਂ ਕਜਾ ਧਰਿ ਚੀਤ'
॥੧੮॥

[1]ਆਨੰਦ ਹੋ ਗਿਆ ਤੇ ਭਰੋਸਾ ਵਧ ਗਿਆ।

ਸੁਨ ਸ਼੍ਰੀ ਮੁਖ ਤੇ ਹਸੇ ਗੁਸਾਈਂ।
ਭਏ ਪ੍ਰਸੰਨ ਰਿਦੇ ਸੁਖਦਾਈ।
ਜਾਨਿ ਪ੍ਰਤੀਤ ਭਈ ਮਨ ਪੀਨ।
'ਭਯੋ ਨਿਹਾਲ' ਪ੍ਰਭੁ ਬਰ ਦੀਨਿ
॥੧੯॥
ਸੁਨਿ ਸਿਖ ਨੇ ਬੰਦਨ ਪਦ ਕੀਨਿ।

ਭਯੋ ਗਯਾਨ ਦੁਬਿਧਾ ਸਭਿ ਛੀਨਿ।
†ਸਭਾ ਲਗੀ ਇਕ ਦਿਨ ਗੁਰ ਪਾਸ।
ਹਰਿ ਚਰਚਾ ਤਬਿ ਭਈ ਪ੍ਰਕਾਸ਼ ॥੨੦॥
ਸੁਮਤਿਵੰਤ ਬਹੁ ਮਤਿ ਕੇ ਸਜਾਨੇ।
ਸਜਾਨੀ ਸਜਾਨੀ ਬਾਤ ਬਖਾਨੇ।
ਕਰਯੋ ਪ੍ਰਸ਼ਨ ਗੁਰੁ ਸਭਿ ਦਿਸ਼ਿ ਜੋਵਾ[1]।
'ਭਗਤ ਕਬੀਰ ਜਬਹਿ ਜਗ ਹੋਵਾ ॥੨੧॥
ਕੋ ਤਬਿ ਪਾਤਿਸ਼ਾਹ ਭੁਵ ਮਾਲਿਕ?
ਕਹਾਂ ਨਾਮ ਜਿਸ ਕੇ ਸਭਿ ਤਾਲਿਕ[1]?'
ਸਭਾ ਬਿਖੈ ਬਹੁ ਬੈਸ ਬਡੇਰੇ।
ਕਰਿ ਬਿਚਾਰ ਬੋਲੇ ਤਿਸ ਬੇਰੇ ॥੨੨॥
'ਪਾਤਿਸ਼ਾਹਿ ਤਬਿ ਹੁਤੋ ਹੁਮਾਊ।'
ਬਿਬ ਕਹਿ[1] 'ਹੁਤੋ ਪਥੋਰਾ ਰਾਊ[2]।'
ਬੋਲਯੋ ਤ੍ਰਿਤੀ 'ਸਿਕੰਦਰ[1] ਅਹੇ।'
'ਮਦਦ ਪਾਲ ਨ੍ਰਿਪ' ਚੌਥੇ ਕਹੇ ॥੨੩॥
ਪੰਚਮ ਕਹਯੋ 'ਜੈਨੀਅਨਿ ਰਾਜਾ।'
ਇਮ ਬੋਲਤਿ ਭਾ ਝਗਰ ਸਮਾਜਾ।
ਬਹਿਸਨ ਲਗੇ ਪਰਸਪਰ ਜਾਲਾ।
ਕਹੈਂ ਸੁ 'ਬੀਤ ਗਯੋ ਚਿਰਕਾਲਾ ॥੨੪॥
ਨਿਸ਼ਚੈ ਕਰਯੋ ਗਯੋ ਨਹਿਂ ਕੋਈ।'
ਸੁਨਤਿ ਰਹੇ ਗੁਰ ਤੂਸ਼ਨ ਹੋਈ।
ਝਗਰਤਿ ਸਭਿਹਿਨਿ ਠਾਨੀ ਮੌਨ।
ਤਬਿ ਬੋਲੇ ਇਮ ਕਰੁਨਾ ਭੌਨ ॥੨੫॥

ਨਿਸ਼ਾਨੀ ਛੰਦੁ:

'ਅੱਪੜ ਕੋਇ ਨ ਸਾਕਈ, ਹਰ ਜਨ ਹੈਂ ਊਚੇ[1]।
ਜਾਤਿ ਵਰਨ ਪਤਿਸ਼ਾਹੀਆਂ, ਸਭਿ ਹੀ ਰਹਿਂ ਨੀਚੇ।

†ਇਹ ਸੌ ਸਾਖੀ ਦੀ ੩੦ਵੀਂ ਸਾਖੀ ਹੁਣ ਚੱਲੀ ਹੈ।

[1]ਗੁਰੂ ਜੀ ਨੇ ਸਵਾਲ ਕੀਤਾ ਸਭ ਪਾਸੇ ਦੇਖ ਕੇ।

[1]ਜਿਸ ਦੇ ਸਭ ਕੁਝ ਅਧੀਨ ਸੀ।

[1]ਦੂਜੇ ਨੇ ਕਿਹਾ। [2]ਪ੍ਰਿਥਵੀ ਰਾਜ।

[1]ਸਿਕੰਦਰ ਲੋਦੀ ਤੋਂ ਮੁਰਾਦ ਹੈ।

[1]ਹਰੀ ਦੇ ਜਨ ਹੀ ਉੱਚੇ ਹਨ, ਉਹਨਾਂ ਨੂੰ ਕੋਈ ਅੱਪੜ ਨਹੀਂ ਸਕਦਾ।

ਰਾਜਹੰਸ ਜਿਮ ਉਡ ਚਢਹਿ[1], ਹੁਇ ਸਾਗਰ ਪਾਰੇ।
ਅਪਰ ਰਹੈਂ ਸਭਿ ਬੀਚ ਹੀ, ਪੰਛੀ ਜਗ ਸਾਰੇ[†]' ॥੨੬॥

[1]ਉੱਚਾ) ਚੜ੍ਹਦਾ ਹੈ।

[†]ਇਹ ਗੁਰਬਾਣੀ ਨਹੀਂ, ਗੁਰਬਾਣੀ ਵਿਚ ਇਉਂ ਪਾਠ ਹਨ:-"ਸਭ ਤੇ ਊਚੇ ਜਾਨੀਅਹਿ ਨਾਨਕ ਨਾਮ ਪਿਆਰ" ॥ "ਤਾਕਉ ਕੋਈ ਅਪਰਿ ਨ ਸਾਕੈ ਜਾਕੀ ਭਗਤਿ ਮੇਰਾ ਪ੍ਰਭੁ ਮਾਨੈ" ॥ "ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ" ॥

ਸੁਨਿ ਕਰਿ ਸਭਿ ਬੂਝਨਿ ਲਗੇ, 'ਤੁਮ ਬੂਝਯੋ ਕੈਸੇ[1]?
ਕੌਨ ਹੁਤੋ ਤਿਸ ਕਾਲ ਮਹਿਂ, ਸੋ ਕਹੀਅਹਿ ਤੈਸੇ?'

[1]ਆਪ ਨੇ (ਇਹ) ਕਿਉਂ ਪੁੱਛਿਆ ਹੈ?

ਸ੍ਰੀ ਮੁਖ ਤੇ ਸਤਿਗੁਰ ਕਹਯੋ, '[1]ਮਹਿੰਮਾ ਸਤਿਨਾਮੁ।
ਆਨ ਸਮਾਨ ਨ ਜਾਨੀਐ, ਮਹੀਆਨ ਭਿਰਾਮੂ[੪] ॥੨੭॥

[1]ਬਹੁਤ ਸੁੰਦਰ ਸਤਿਨਾਮ ਦੇ ਤੁਲ ਹੋਰ ਕਿਸੇ ਦੀ ਮਹਿਮਾਂ ਨਾ ਜਾਣੋ।

ਜਾਤਿ ਜੁਲਾਹਾ ਰੰਕ ਜੋ, ਭਜਿ ਨਾਮ ਕਬੀਰੰ।
ਸਭਿ ਕੋਈ ਜਾਨੈ ਜਗਤ, ਘਰ ਘਰ ਮਹਿਂ ਧੀਰੰ।
ਪਾਤਿਸ਼ਾਹ ਲਖ ਦੌਲਤਾ[1], ਪਤਿਸ਼ਾਹਤ ਵਾਲਾ।
ਤਿਸ ਕੋ ਜਾਨਤਿ ਕੋ ਨਹੀਂ, ਹੋਤੋ ਤਿਸ ਕਾਲਾ ॥੨੮॥

[1]ਲੱਖਾਂ ਦੌਲਤਾਂ ਸਨ।

ਦੇਖਹੁ ਮਹਿੰਮਾ ਨਾਮ ਕੀ, ਜਪ ਜਪਯੋ ਜੁਲਾਹੇ।
ਪੰਡਤ ਵੈਦ ਸੁ ਜੋਤਕੀ, ਸ਼ਾਹੁ ਸੁ ਪਤਿਸ਼ਾਹੇ।
ਭਏ ਹਜ਼ਾਰਹੁੰ ਜਾਨੀਅਹਿ, ਪਰ ਜਾਇੰ ਨ ਜਾਨੇਂ।
ਨਾਮ ਪ੍ਰਤਾਪ ਕਬੀਰ ਕੋ, ਜਾਨੈ ਸਭਿ ਗਜਾਨੇ[1] ॥੨੯॥

[1]ਕਬੀਰ ਦੇ ਨਾਮ ਤੇ ਗਿਆਨ ਦੇ ਪ੍ਰਤਾਪ ਨੂੰ (ਸਭ ਕੋਈ) ਜਾਣਦਾ ਹੈ। (ਅ) ਨਾਮ ਦੇ ਪ੍ਰਤਾਪ ਕਰਕੇ ਕਬੀਰ ਨੂੰ ਜਾਣਦੇ ਹਨ ਸਾਰੇ: ਗਿਆਨੀ, ਤਪੀ, ਜਪੀ, ਧਿਆਨੀ, ਗੁਣੀ, ਗ੍ਰਿਹਸਤੀ ਤੇ ਅਤੀਤ।

ਤਪੀ, ਜਪੀ, ਧਜਾਨੀ, ਗੁਨੀ, ਗ੍ਰਿਸਤੀ, ਨਿਰਬਾਨੀ।
ਸੁਤ ਜੁਤਿ ਲਖਹਿਂ ਕਬੀਰ ਕੋ, ਅਰੁ ਲੋਈ ਜਾਨੀ[1]।
ਧੰਨ ਨਾਮੁ ਯਾਂ ਤੇ ਲਖਹੁ, ਏਤੀ ਵਡਿਆਈ।
ਹਲਤ ਬਿਖੈ ਪ੍ਰਾਪਤਿ ਭਈ, ਹੁਇ ਪਲਤ ਸਹਾਈ ॥੩੦॥

[1]ਲੋਈ ਨੂੰ ਬੀ ਜਾਣਦੇ ਹਨ।

ਜੇ ਸਿਮਰਹਿਂ ਸਤਿਨਾਮ ਕੋ, ਤਿਨ ਸਮ ਨਹਿਂ ਕੋਈ।
ਭਯੋ ਭੂਤ ਮਹਿਂ ਕੋ ਨਹੀਂ, ਭਾਵਿੱਖਜ ਨ ਹੋਈ।
ਜੇ ਨਰ ਐਸੇ ਨਾਮੁ ਕੋ, ਨਹਿ ਸਿਮਰਹਿਂ ਅੰਧੇ।
ਤਿਨ ਕੋ ਤੋਟਾ ਬਡ ਅਹੈ, ਲਪਟੇ ਜਗ ਧੰਧੇ ॥੩੧॥

ਸਿਮਰਜੋ ਜਬਿ ਸਤਿਨਾਮੁ ਕੋ, ਭਾ ਭਗਤ ਕਬੀਰੰ।
ਸ਼ਾਹ ਸਿਕੰਦਰ[1] ਤਬਿ ਹੁਤੋ, ਜਿਹ ਤੇਜ ਗਹੀਰੰ[†]।

[1]ਸਿਕੰਦਰ ਲੋਦੀ ਤੋਂ ਮੁਰਾਦ ਹੈ। [†]ਸਿਕੰਦਰ ਨੇ ਕਬੀਰ ਜੀ ਨੂੰ ਬੀ ਖੇਚਲ ਦਿਤੀ ਸੀ। 'ਭੁਜਾ ਬਾਂਧਿ ਭਿਲਾ ਕਰਿ ਡਾਰਿਓ' ਆਦਿਕ ਸ਼ਬਦਾਂ ਵਿਚ ਇਸ ਖੇਚਲ ਦਾ ਹਾਲ ਹੈ। ਸਿਕੰਦਰ, ਪਿਛੋਂ ਕਬੀਰ ਜੀ ਦਾ ਕਦਰਦਾਨ ਹੋ ਗਿਆ ਸੀ।

ਗਰਜਤਿ ਜੀਤਜੋ ਜਗਤ ਕੋ, ਸਗਰੋ ਹਿੰਦੁਵਾਨਾ।
ਅਜ਼ਮਤਿ ਤਾਂਹਿ ਕਬੀਰ ਕੀ, ਦੇਖੀ ਇਕ ਥਾਨਾ ॥੩੨॥

ਕੀਨਿ ਬੰਦਗੀ ਨਿਕਟ ਹੁਇ, ਕਰਿ ਕਦਮ[1] ਸਲਾਮੂ।

[1]ਕਦਮਾਂ ਉਤੇ, ਚਰਨਾਂ ਉਤੇ।

ਕਹਾਂ ਜੁਲਾਹਾ ਰੰਕ ਸੋ, ਕਿਤ ਸ਼ਾਹ ਤਮਾਮੂ[1]।

[1]ਸਾਰੇ (ਦੇਸ਼) ਦਾ।

ਯਾਂ ਤੇ ਸੁਨੀਐ ਸਿੱਖ ਸਭਿ, ਜੋ ਸਿਮਰਹਿ ਨਾਮੂ।

ਸੋਈ ਗੁਰ ਕਾ ਸਿੱਖ ਬਡ, ਸਭਿ ਤੇ
ਅਭਿਰਾਮੁ ॥੩੩॥
ਮੁਖ ਤੇ ਕੈ ਮਨ ਤੇ ਸਦਾ, ਲਿਵ ਨਾਮ
ਲਗਾਵੈ।
ਹਾਥਨਿ ਤੇ ਕਰਿ ਟਹਿਲ ਕੋ, ਸਿਖ ਸੰਤ
ਰਿਝਾਵੈ।
ਸੋ ਮਮ ਪਜਾਰੇ ਅਧਿਕ ਹੈ, ਬਸਿ ਰਹੋਂ
ਸਦੀਵਾ[1]।
ਕਰਣੀ ਊਚੀ ਨਿਤ ਕਰਹਿ, ਰਾਖਹਿ ਮਨ
ਨੀਵਾ ॥੩੪॥
ਤਨਹੰਤਾ ਕੋ ਤਜਾਗ ਕਰਿ, ਬ੍ਰਹਮਹੰਤਾ
ਗਾਵੇ।
ਏਕ ਰੂਪ ਕੋ ਜਾਨ ਕਰਿ, ਨਾਨਾ ਕੌ
ਕਾਵੇ[1]।
ਜਾਨੈ ਸਾਚਾ ਏਕ ਕੋ, ਲਖਿ ਝੂਠ
ਅਨੇਕੇ[1]।
-ਉਪਜਨਹਾਰ ਸੁ ਬਿਨਸ ਹੈ-, ਇਮ
ਧਰਹਿ ਬਿਬੇਕੇ' ॥੩੫॥

[1]ਸਦਾ ਮੈਂ ਤਿਸ ਦੇ ਵਸੀ ਹਾਂ।
[1]ਅਨੇਕਤਾ ਦਾ ਭਾਵ ਦੂਰ ਕਰੇ।
[1]ਅਨੇਕਤਾ ਨੂੰ ਝੂਠਾ ਜਾਣੇ।

ਦੋਹਰਾ:
ਇਮ ਕਹਿ ਕਰਿ ਸ਼੍ਰੀ ਸਤਿਗੁਰੂ, ਸਿੱਖਨ
ਪ੍ਰਤਿ ਉਪਦੇਸ਼।
ਬੈਠੇ ਕੇਤਿਕ ਚਿਰ ਉਠੇ, ਮੰਦਰਿ ਗਏ
ਵਿਸ਼ੇਸ਼ ॥੩੬॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਕਬੀਰ ਸਮਾਂ ਬੂਝਨਿ' ਪ੍ਰਸੰਗ ਬਰਨਨੰ ਨਾਮ ਤੀਨ ਚਤ੍ਵਾਰਿੰਸਤੀ ਅੰਸੂ ॥੪੩॥

## ੪੪. [ਲੰਗਰ ਦੀ ਸੇਵਕ ਇਕ ਸਿੱਖਣੀ]

੪੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੫

ਦੋਹਰਾ:

ਬੀਤਜੋ ਫਾਗਨ ਚੇਤ ਜਬਿ, ਨਿਕਟ ਮੇਖ ਸੰਕ੍ਰਾਤ[1]। [1]ਵਿਸਾਖੀ।
ਦਰਸ਼ਨ ਪਰਸਨ ਗੁਰੂ ਕੇ, ਗਨ ਸੰਗਤਿ ਉਮਡਾਤਿ ॥੧॥

ਚੌਪਈ:

ਦਿਨ ਪ੍ਰਤਿ ਜਸ ਪਸਰਹਿ ਜਗ ਜਯੋਂ ਜਯੋਂ।
ਮੇਲਾ ਅਧਿਕ ਮਿਲਤਿ ਹੈ ਤਯੋਂ ਤਯੋਂ।
ਚਹੁੰਦਿਸ਼ਿ ਤੇ ਸੰਗਤਿ ਚਹਿ ਐਸੇ।
ਗਨ ਚਕੋਰ ਸਸਿ[1] ਪ੍ਰੇਮੀ ਜੈਸੇ ॥੨॥ [1]ਚੰਦ੍ਰਮਾਂ।
[1]ਜਨੁ ਘਨ ਘਟਾ ਘੋਖ ਕਹੁ ਚਾਹਤਿ। [1]ਜਿਵੇਂ ਗੁਹੜੀਆਂ ਘਟਾਂ ਦੀ ਗਰਜ ਨੂੰ ਚਾਹੁੰਦੇ ਹਨ ਮੋਰ (ਤਿਵੇਂ) ਸਾਰੇ ਦਾਸ ਉਮਾਹੁੰਦੇ ਹਨ [ਸੰਸ., ਕਲਾਪ = ਸਾਰੇ। ਕਲਾਪੀ = ਮੋਰ।
ਦਾਸ ਕਲਾਪ ਕਲਾਪਿ ਉਮਾਹਤਿ[6]।
ਬੰਧਿ ਟੋਲ ਪਰ ਟੋਲ ਬਿਸਾਲੇ।
ਚਲਹਿਂ ਪੰਥ ਮਿਲਿ ਮਿਲਿ ਸਿਖ ਜਾਲੇ ॥੩॥
ਗਾਵਹਿਂ ਸ਼ਬਦ ਪ੍ਰੇਮ ਰੰਗ ਰਾਤੇ।
ਭਾਉ ਪਰਸਪਰ ਕਰਿ ਹਰਖਾਤੇ।
ਆਪਸ ਮਹਿਂ ਸੇਵਹਿਂ ਅਨੁਰਾਗੀ।
ਗੁਰ ਕੀ ਭਗਤਿ ਅਧਿਕ ਚਿਤ ਜਾਗੀ ॥੪॥
ਨਈ ਰੀਤਿ ਧਰਿ ਸ਼ੁਭ ਮਤਿ ਮਤੇ[1]। [1]ਮਸਤ ਹੋਏ
ਵਾਹਿਗੁਰੂ ਜੀ ਕੀ ਕਹਿ ਫਤੇ।
ਜੁਗਮ ਸਮੈ ਕੰਘਾ ਕਰਿ ਲੇਨਾ।
ਹੋਇ ਸੁਚੇਤ ਸ਼ਬਦ ਮਨ ਦੇਨਾ ॥੫॥
ਬੈਠਹਿਂ ਹੰਸਨਿ ਕੀ ਸਮ ਪੰਗਤ[1]। [1]ਹੰਸਾਂ ਵਰਗੀ ਪੰਗਤ ਵਿਚ।
ਗੁਰੂ ਪੰਥ ਕੀ ਅਦਭੁਤ ਰੰਗਤ।
ਸੋਹਿਤ ਕੇਸ਼ਨ ਸ਼ਮਸ਼ ਸਮੇਤ।
ਮਨਹੁਂ ਜਨਾਇਂ ਦੇਵਤਨਿ ਭੇਤ[1] ॥੬॥ [1]ਮਾਨੋਂ ਦੇਵਤਿਆਂ ਦੇ ਭੇਤ ਨੂੰ ਜਣਾਉਂਦੇ ਹਨ, ਭਾਵ ਆਦਿ ਦੀ ਰੀਤ ਕੇਸ ਦਾਹੜਾ ਸਮੇਤ ਦੇਵਤਿਆਂ ਦੀ ਹੈ ਤੇ ਸਿੱਖ ਦੇਵਤੇ ਹਨ।

ਰਹਿਤ ਕਹਿਤ ਕੇ ਸਹਿਤ ਬਿਸਾਲੇ।
ਸ਼ਸ਼ਤ੍ਰਨਿ ਧਾਰਹਿਂ ਬੀਰ ਮੁਛਾਲੇ।
ਸੰਗਤਿ ਚਲਿ ਅਨੰਦਪੁਰਿ ਆਈ।
ਭਾਂਤਿ ਭਾਂਤਿ ਕੀ ਭੇਟਨਿ ਲਜਾਈ ॥੭॥
†ਦਿਵਸਿ ਵਿਸੋਏ ਕੋ ਜਬਿ ਆਯੋ।
ਸਤਿਗੁਰ ਕਾਰਨ ਫਰਸ਼ ਡਸਾਯੋ।
ਊਚੇ ਥਾਨ ਸਿੰਘਾਸਨ ਥਿਰਜੋ।
ਅਨਗਨ ਮੇਲ ਆਨਿ ਤਹਿਂ ਜੁਰਜੋ ॥੮॥
ਤਬਿ ਸ਼੍ਰੀ ਪ੍ਰਭੁ ਤਨ ਬਸਤ੍ਰ ਸ਼ਸਤ੍ਰ ਧਰਿ।
ਜ਼ੇਵਰ ਜਬਰ ਜਵਾਹਰ ਮੇ ਜਰ[1]।
ਸ਼ੇਰ ਗੁਫਾ ਤੇ ਨਿਕਸਹਿ ਜੈਸੇ।
ਸੁੰਦਰ ਸਦਨ ਤਜਾਗ ਕਰਿ ਤੈਸੇ ॥੯॥
ਹਯ ਪਰ ਚਢੇ ਸਭਾ ਥਲ ਆਏ।
ਲੋਕ ਹਜ਼ਾਰਹੁਂ ਸੀਸ ਨਿਵਾਏ।
ਬੈਠੇ ਜਾਇ ਸਿੰਘਾਸਨ ਫੇਰ।
ਸੰਗਤਿ ਝੁਕੀ ਬ੍ਰਿੰਦ ਇਕ ਬੇਰ ॥੧੦॥
ਅਰਪਿ ਅਰਪਿ ਕਰਿ ਅਨਿਕ ਅਕੋਰ।
ਬੰਦਹਿਂ ਚਰਨ ਕਮਲ ਕਰ ਜੋਰਿ।
ਦੇਖਤਿ ਨਹਿਂ ਲੋਚਨ ਤ੍ਰਿਪਾਤਵਹਿਂ।
ਬਹੁ ਸੁੰਦਰਤਾ ਕਹੀ ਨ ਜਾਵਹਿ ॥੧੧॥
ਸੰਗਤਿ ਕੀ ਹੋਈ ਬਡ ਭੀਰ।
ਪਿਖਿ ਪਿਖਿ ਸਿੱਖਨ ਖੋਵਤਿ ਪੀਰ।
ਆਛਾਦੇ ਮੁਖ ਸਿਖਨੀ ਆਵੈ[1]।
ਪਹੁੰਚਹਿ ਨਿਕਟ ਨ ਪੁਨ ਹਟਿ ਜਾਵੈ[1] ॥੧੨॥
ਬਡੀ ਭੀਰ ਪੁਰਖਨਿ ਕੀ ਹੇਰਹਿ।
ਚਹਹਿ ਅਧਿਕ ਹ੍ਵੈ ਸਕੈ ਨ ਨੇਰਹਿ।
ਮਨ ਗਤਿ ਲਖਿ ਸਤਿਗੁਰ ਤਿਹ ਪਾਸੀ।
ਕਰਜੋ ਪਠਾਵਨਿ ਸਿਖ ਅਰਦਾਸੀ ॥੧੩॥
ਲਜਾਇ ਹਜ਼ੂਰ ਖਰੀ ਕਰਿ ਨੇਰੇ।

†ਇਥੋਂ ਸੌ ਸਾਖੀ ਦੀ ੩੪ਵੀਂ ਸਾਖੀ ਆਰੰਭ ਹੋਈ ਹੈ।
[1]ਵਿਚ ਜੜੇ ਹੋਏ।
[1]ਘੁੰਡ ਕੱਢੇ ਇਕ ਸਿੱਖਣੀ ਆਉਂਦੀ ਸੀ।
[1]ਨੇੜੇ ਨਹੀਂ ਸੀ ਪਹੁੰਚਦੀ ਪਿਛੇ ਹਟ ਜਾਂਦੀ ਸੀ।

ਕਰ ਕੋ ਜੋਰਿ ਗੁਰੂ ਦਿਸ਼ਿ ਹੇਰੇ।
ਤਿਸ ਕੁਟੰਬ ਕੇ ਜੇ ਨਰੁ ਔਰ।
ਬੈਠੇ ਸਭਾ ਬਿਖੈ ਤਿਸ ਠੌਰ ॥੧੪॥
ਘੂੰਘਟ ਕਾਢੇ ਮਸਤਕ ਟੇਕਾ।
ਖਰੀ ਅਗਾਰੀ ਜਲਧਿ ਬਿਬੇਕਾ।
ਸ੍ਰੀ ਮੁਖ ਤੇ ਫੁਰਮਾਵਨਿ ਕੀਨਾ।
'ਕਹੁ ਸਿਖਣੀ! ਇਹ ਕਜਾ ਚਿਤ ਚੀਨਾ? ॥੧੫॥
ਲਖੈਂ ਗੁਰੂ ਕੇ ਤੋ ਕਹੁ ਆਛੇ[1]।
ਤਊ ਸੁਨਨਿ ਹਿਤ ਸੰਗਤਿ ਬਾਛੇ।
ਨਿਜ ਬਿਰਤਾਂਤ ਰਿਦੇ ਕਰਿ ਬਾਹਰ[1]।
ਕਰਹੁ ਸੁਨਾਵਨਿ ਸਭਿ ਮਹਿਂ ਜ਼ਾਹਰ' ॥੧੬॥
ਕਰ ਜੋਰਤਿ ਤਬਿ ਤ੍ਰਿਯਾ ਉਬਾਚੇ।
'ਸੁਨੀਐ ਪਾਤਸ਼ਾਹੁ ਗੁਰ ਸਾਚੇ!
ਮਾਤਾ ਪਿਤਾ ਰਾਇਪੁਰਿ ਮੇਰੇ।
ਹੁਤੀ ਕੁਮਾਰੀ ਜਬਿ ਇਕ ਬੇਰੇ ॥੧੭॥
ਇਕ ਸਾਧੂ ਬਯ ਬ੍ਰਿੱਧ ਉਦਾਰਾ।
ਆਨਿ ਰਹਜੋ ਹਮ ਸਦਨ ਮਝਾਰਾ।
ਸੇਵ ਕਰਹਿਂ ਮਾਤ ਪਿਤ ਮੇਰੇ।
ਖਾਨ ਪਾਨ ਤੇ ਆਦਿ ਘਨੇਰੇ ॥੧੮॥
ਸੰਮਤ ਪੰਚ ਰਹਜੋ ਸੁਖ ਪਾਏ।
ਮੈਂ ਭੀ ਸੇਵ ਕਰੌਂ ਹਿਤ ਲਾਏ।
ਕਥਾ ਸੁਨਾਇ ਅਨੇਕ ਪ੍ਰਕਾਰਾ।
ਮੈਂ ਭੀ ਸੁਨਤਿ ਰਹੀ ਤਿਸ ਬਾਰਾ ॥੧੯॥
ਖੱਤ੍ਰੀ ਸੁਤ ਬਰਸਾਣੇ ਗ੍ਰਾਮੂ।
ਮੁਝ ਕੋ ਬਜਾਹ ਦੀਨਿ ਤਿਨ ਧਾਮੂ।
ਤਿਸ ਕੀ ਸਿਖਣੀ ਮੁਝ ਕੋ ਜਾਨੋ।
ਸਿਖ ਭੀ ਗੁਰਮੁਖ ਭਲਾ ਪਛਾਨੋ ॥੨੦॥
ਸਿੱਖ ਸੰਤ ਜੋ ਵਹਿਰ ਨਿਹਾਲੇ।

[1]ਗੁਰੂ ਕੇ ਚੰਗੀ ਤਰ੍ਹਾਂ ਜਾਣਦੇ ਹਨ ਤੈਨੂੰ।
[1]ਰਿਦੇ ਦਾ ਪ੍ਰਗਟ ਕਰ।

ਲੇ ਆਵਤਿ ਹੈ ਸਦਨ ਮਝਾਰੇ।
ਪ੍ਰੇਮ ਕਰੌਂ ਮੈਂ ਪੀਸ ਪਕਾਵੌਂ।
ਲੇਹਿ ਖੁਸ਼ੀ ਕਰਿ ਤਜਾਰ ਛਕਾਵੌਂ ॥੨੧॥
ਭਰਤਾ ਸਾਥ ਰਹੀ ਬਨ ਮੇਰੀ।
ਸਿੱਖਨ ਸੇਵਾ ਕਰੌਂ ਘਨੇਰੀ।
ਸੰਤਨਿ ਤੇ ਮੈਂ ਪੂਰਬ ਸੁਨਜੋਂ।
-ਤ੍ਰਿਯ ਕੋ ਇਕ ਅਲੰਬ ਪਤਿ ਗੁਨਜੋਂ[1] ॥੨੨॥

[1]ਇਸਤ੍ਰੀ ਦਾ ਆਸਰਾ ਇਕੋ ਪਤੀ ਹੈ (ਮੈਂ ਇਹ ਗੱਲ) ਸਮਝੀ ਹੈ।

ਯਾਂ ਤੇ ਸੇਵਾ ਕਰੌਂ ਮਹਾਨਾ।
ਗੁਰ ਪਰਮੇਸ਼ੁਰ ਪਤਿ ਹੀ ਜਾਨਾ।
ਮਮ ਸਸੁਰੇ ਕੋ[1] ਸਭਿ ਪਰਿਵਾਰਾ।
ਦੇਵਰ ਜੇਠ ਸੰਗ ਸਭਿ ਦਾਰਾ ॥੨੩॥

[1]ਮੇਰੇ ਸਹੁਰੇ ਦਾ।

ਤੁਮਰੇ ਦਰਸ਼ਨ ਕੋ ਸਭਿ ਆਵੈਂ।
ਮਮ ਪਤਿ ਸਹਿਤ ਦੇਖਿ ਪੁਨ ਜਾਵੈਂ।
ਮੈਂ ਪਾਪਣ ਬਿਨ ਭਾਗ ਬਿਚਾਰਾ[1]।
ਗੁਰ ਸਰੂਪ ਨਹਿਂ ਕਬਹਿ ਨਿਹਾਰਾ ॥੨੪॥

[1]ਵਿਚਾਰੀ ਨੇ।

ਗਨ ਸਿੱਖਨ ਕੀ ਸੇਵਾ ਕਰੌਂ।
ਦਰਸ਼ਨ ਗੁਰੂ ਚਿਤਵਨਾ ਧਰੌਂ।
ਅਰੁ ਮੈਂ ਰਿਦੇ ਬਿਚਾਰਤਿ ਬਾਤੀ।
-ਕੋ ਸੇਵਹਿ ਸਿਖ ਮਮ ਪਸ਼ਚਾਤੀ- ॥੨੫॥
ਸਭਿ ਕੁਟੰਬੀਅਨਿ ਅਬਿ ਕੇ ਆਨੀ।
ਲਖਿ ਦਰਸ਼ਨ ਕੀ ਚਾਹਿ ਮਹਾਨੀ।
ਮਮ ਪਤਿ ਕੀ ਮਰਜ਼ੀ ਥੀ ਨਹੀਂ।
ਤਊ ਸਭਿਨਿ ਕੇ ਸੰਗੀ ਰਹੀ ॥੨੬॥
ਇਤ ਕੋ ਚਲਿ ਆਈ ਤੁਮ ਪਾਹੀ।
ਤਊ ਧਜਾਨ ਮਮ ਲੰਗਰ ਮਾਂਹੀ।
ਰਾਵਰਿ ਨਿਕਟ ਭੀਰ ਪਿਖਿ ਭਾਰੀ।
ਹਟੀ ਆਵਤੀ ਰਿਦੈ ਵਿਚਾਰੀ[1] ॥੨੭॥

[1]ਮੁੜੀ ਤੇ ਰਿਦੇ ਵਿਚ ਆਂਵਦੀ ਨੇ ਵਿਚਾਰਿਆ।

-ਮਮ ਪਾਪਣ ਕੋ ਦਰਸ਼ਨ ਕਹਾਂ।
ਚਲਿ ਕਰਿ ਆਈ ਤਊ ਨ ਲਹਾ।
ਜਾਇ ਕਰੌਂ ਮੈਂ ਲੰਗਰ ਸੇਵਾ-।
ਤੁਮ ਅੰਤਰਜਾਮੀ ਲਖਿ ਭੇਵਾ ॥੨੮॥
ਪਠਜੋ ਸਿੱਖ ਤਿਨ ਜਾਇ ਹਕਾਰੀ।
ਨਿਕਟ ਹੋਇ ਮੁਝ ਸੰਗ ਉਚਾਰੀ।
-ਸਤਿਗੁਰ ਤੋਹਿ ਬੁਲਾਵਨ ਕਰਜੋ-।
ਸੁਨਿ ਅਨੰਦ ਮੇਰੋ ਉਰ ਭਰਜੋ ॥੨੯॥
ਦਯਾ ਕਰੀ ਮੁਝ ਆਪ ਹਕਾਰਾ।
ਆਪ ਕ੍ਰਿਪਾਲੂ ਬਿਰਦ ਸੰਭਾਰਾ।
ਮੁਝ ਪਰ ਹੁਕਮ ਹੋਹਿ ਜਿਸ ਭਾਂਤੀ।
ਅੰਗੀਕਾਰ ਕਰੌਂ ਸੋ ਬਾਤੀ' ॥੩੦॥
ਸੁਨਿ ਕਲਗੀਧਰ ਭਏ ਪ੍ਰਸੰਨ।
ਕਹਜੋ ਬਚਨ 'ਸਿਖਣੀ ਤੂੰ ਧੰਨ!
ਨੈਹਰ[1] ਸਾਹੁਰ ਧੰਨ ਸੁ ਤੇਰੇ। [1]ਮਾਪੇ।
ਜਿਸ ਨੈ ਸ਼੍ਰੌਣ ਸੁਨਜੋਂ ਇਕ ਬੇਰੇ ॥੩੧॥
ਧਰਜੋ ਸਿਦਕ ਸੇਵਨ ਸਿਖ ਸੰਤ[1]। [1]ਸਿਖਾਂ ਸੰਤਾਂ ਦੇ ਸੇਵਨ ਵਿਚ ਸਿਦਕ ਧਾਰਿਆ ਹੈ।
ਤਥਾ ਸਿਦਕ ਰਾਖਜੋ ਬਿਚ ਕੰਤ।
ਹਮ ਭੀ ਤੁਝ ਪਰ ਭੇਟ ਚਢਾਵੈਂ[1]। [1]ਅਸੀਂ ਬੀ ਤੇਰੀ ਕੁਛ ਭੇਟਾ ਕਰਾਂਗੇ।
ਪਰ ਭਰਤਾ ਤੇਰਾ ਜਬਿ ਆਵੈ[1] ॥੩੨॥ [1]ਪਰ (ਤਦੋਂ) ਜਦ ਤੇਰਾ ਭਰਤਾ (ਨਾਲ) ਆਵੇਗਾ।
ਹੇ ਦੇਵੀ! ਅਬਿ ਕਰਹੁ ਪਯਾਨਾ।
ਭਈ ਭਾਵਨੀ ਪੂਰ ਮਹਾਨਾ।
ਕਰਿ ਸੇਵਾ ਘਰ ਹੀ ਮਹਿਂ ਰਹੋ।
ਰਾਹ ਮਿਲਣ ਗੁਰ ਕੋ ਸੋ ਲਹੋ' ॥੩੩॥
ਸੁਨਿ ਕਰਿ ਨਿਜ ਡੇਰੇ ਮਹਿਂ ਗਈ।
ਭਰਤਾ ਸਾਥ ਬਾਤ ਕਹਿ ਦਈ।
ਉਠੇ ਪ੍ਰਭੂ ਦਰਸ਼ਨ ਦੇ ਗਏ।
ਅਪਰ ਸਕਲ ਨਿਜ ਨਿਜ ਥਲ ਭਏ ॥੩੪॥
ਸੁਪਤਿ ਹੋਇ ਕਰਿ ਨਿਸਾ ਬਿਤਾਈ।

ਭਈ ਪ੍ਰਾਤਿ ਪੁਨ ਸਭਾ ਲਗਾਈ।
ਪਤਿ ਕੋ ਸੰਗ ਲੀਨਿ ਤਿਹ ਨਾਰੀ।
ਖਰੀ ਭਈ ਸੋ ਗੁਰੂ ਅਗਾਰੀ ॥੩੫॥
ਸ੍ਰੀ ਮੁਖ ਤੇ ਬੂਝ੍ਯੋ ਤਿਸ ਬੇਰੀ।
'ਸਿੱਖਣੀਏ! ਸਿਖਣੀ ਕਿਸ ਕੇਰੀ?'
ਸ਼ਰਮਾਵਤਿ ਪੁਨ ਨਾਰਿ ਉਬਾਚੇ।
'ਸੁਨੀਅਹਿ ਪਾਤਿਸ਼ਾਹੁ ਪ੍ਰਭੁ ਸਾਚੇ ॥੩੬॥
ਜੇ ਕਰਿ ਗੁਰ ਹੋਵਤਿ ਅਨਜਾਨ।
ਤੌ ਬਤਾਵਬੇ ਹੇਤੁ ਬਖਾਨ।'
ਸੰਗਤਿ ਸੁਨਤਿ ਭਨ੍ਯੋਂ[1] ਤਿਸ ਬੇਰੀ।
'ਕਹੁ ਸਿੱਖਾ! ਸਿਖਣੀ ਇਹੁ ਤੇਰੀ?' ॥੩੭॥

[1]ਸੰਗਤ ਦੇ ਸੁਣਦਿਆਂ ਗੁਰੂ ਜੀ ਨੇ ਕਿਹਾ।

ਸਿੱਖਬਾਕ:

ਦੋਹਰਾ:

'ਤਨ ਮਨ ਧਨ ਗੁਰ ਕੋ ਸਭੈ,
ਮਮਤਾ ਛੋਡੀ ਦੂਰ।
ਦੇਹਿ ਸੰਜੋਗੀ ਨਾਰਿ ਹੈ,
ਸਿਖ ਸਿਖਣੀ ਗੁਰ ਧੂਰ[1]†' ॥੩੮॥

[1]ਦੇਹ ਦੇ ਸੰਜੋਗ ਕਰ ਇਹ ਮੇਰੀ ਨਾਰੀ ਹੈ ਅਸੀਂ ਦੋਵੇਂ ਸਿੱਖ ਤੇ ਸਿੱਖਣੀ ਗੁਰੂ ਕੇ (ਚਰਨਾਂ ਦੀ) ਧੂੜ ਹਾਂ।
†ਪਾ:-ਸਿਖ ਸਿੱਖਾਂ ਕੀ ਧੂਰ।

ਚੌਪਈ:

ਸ੍ਰੀ ਮੁਖ ਤੇ ਫੁਰਮਾਵਨ ਕੀਨਾ।
'ਸੁਨਿ ਸਿੱਖਾ! ਤੂੰ ਅਧਿਕ ਪ੍ਰਬੀਨਾ।
ਨਹਿਂ ਪਰੰਤੁ ਤੋ ਕਹੁ ਸੁਧ ਕੋਈ।
ਹੋਹਿ ਜਾਹਿਗੀ ਸੁਨੀਅਹਿ ਸੋਈ ॥੩੯॥
ਪ੍ਰਥਮ ਜਨਮ ਕੋ ਭਗਤ ਕਬੀਰ।
ਹੁਤੋ ਤੁਹੀ ਸਿਮਰਤਿ ਹਰਿ ਧੀਰ।
ਹੁਤੀ ਤਬਹਿ ਇਹ ਸਿਖਣੀ ਲੋਈ।
ਇਕ ਦਿਨ ਕਹ੍ਯੋ ਸੁਨਹੁਂ ਤੁਮ ਸੋਈ ॥੪੦॥

-ਲੋਈ! ਸੁਨਹੁ ਜਨਮ ਤੈਂ ਧਰਜੋ।
ਕੌਨ ਲਾਭ ਤੈਂ ਖਾਟਨਿ ਕਰਜੋ-।
ਸੁਨਿ ਕੈ ਕਹਤਿ ਭਈ ਸੰਗ ਤੋਹਿ।
-ਅਜਹੁਂ ਰੀਝ ਸੇਵਾ ਕੀ ਮੋਹਿ- ॥੪੧॥
ਤਬਿ ਕਬੀਰ ਤ੍ਰਿਯ ਸਾਥ ਕਹੇਹੀ।
-ਨਹਿਂ ਗ੍ਰੇਹੀਨਿ ਰਾਹੁ ਹੁਇ ਏਹੀ[1]। [1]ਇਸਤ੍ਰੀਆਂ ਦਾ ਇਹ ਰਾਹ ਨਹੀਂ।
ਜੋ ਮਰਜ਼ੀ ਭਰਤਾ ਕੀ ਹੋਇ।
ਉਚਿਤ ਭਾਰਜਾ ਧਾਰਹਿ ਸੋਇ ॥੪੨॥
ਸੇਵਾ ਕਰਨਿ ਵਾਸ਼ਨਾ ਤੇਰੀ।
ਜਨਮ ਧਰਹੁ ਪੁਨ ਜਗ ਇਕ ਬੇਰੀ।
ਘਰ ਖੱਤ੍ਰੀ ਜਨਮਜੋਂ[1] ਇਸ ਕਾਲਾ। [1]ਜਨਮ ਲੈਣਾ।
ਹੁਇ ਸ਼੍ਰੀ ਨਾਨਕ ਪੰਥ ਬਿਸਾਲਾ ॥੪੩॥
ਗੁਰ ਦਰਸਹਿਂ ਗੁਰ ਬਾਕ ਸੁਨੈਂ ਹੈਂ।
ਪੁਨ ਉਧਾਰ ਸੇਵੇ[1] ਹੁਇ ਜੈ ਹੈ-। [1]ਸੇਵਾ ਕਰਦਿਆਂ।
ਸੁਨਿ ਲੋਈ ਚਰਨਨਿ ਪਰ ਪਰੀ।
ਦੀਨ ਹੋਇ ਤਬਿ ਬਿਨਤੀ ਕਰੀ ॥੪੪॥
-ਤੁਮ ਭੀ ਦਾਸੀ ਕੋ ਮਤ ਤਜਾਗਹੁ।
ਮੇਰੀ ਪ੍ਰੀਤਿ ਦੇਖਿ ਅਨੁਰਾਗਹੁ-।
ਕਹਜੋ ਕਬੀਰ -ਸਾਧਨੀ! ਸੁਨੀਏ।
ਸੇਵਾ ਕਰਨੀ ਹੀ ਭਲ ਜਨੀਏ ॥੪੫॥
ਭਈ ਭਾਵਨਾ ਜੇ ਇਮ ਤੋਹੀ।
ਜਨਮ ਹੋਇ ਤੇਰੇ ਸੰਗ ਮੋਹੀ-।
ਇਮ ਕਹਿ ਜਨਮ ਧਰਜੋ ਤੁਵ ਦੋਈ।
ਪੂਰਬ ਕੀ ਸੁਧ ਰਹੀ ਨ ਕੋਈ' ॥੪੬॥
ਕਹਜੋ ਕਿ 'ਸਮਾ ਸੁ ਪੂਰਬ ਤੇਰਾ।
ਗੁਰ ਬਿਨ ਨਹਿਂ ਜਾਗਹਿ[†] ਇਸ ਬੇਰਾ।' [†]ਸੌ ਸਾਖੀ ਦਾ ਪਾਠ-ਜਾਗਦਾ ਨਹੀਂ।
ਇਤਨੋ ਕਹਿ ਗੁਰ ਕੀਨਿ ਪ੍ਰਸਾਦਿ।
ਨਿਜ ਕਰ[1] ਦੀਨਿ ਕਰਾਹ ਪ੍ਰਸ਼ਾਦਿ ॥੪੭॥ [1]ਆਪਣੇ ਹੱਥ ਨਾਲ।

ਸਿਖ ਸਿਖਣੀ ਮੁਖ ਪਾਵਨ ਕੀਨਾ।
ਖੁਲਿ ਕਪਾਟ ਭਾ ਠਾਟ ਨਵੀਨਾ।
ਜਾਗÎੋ ਬੋਧ ਸਕਲ ਸੁਧਿ ਆਈ।
ਜਿਮ ਜਿਮ ਬੀਤੀ ਮਤਿ ਬਿਸਮਾਈ ॥੪੮॥
ਬੋਲੇ ਹਾਥ ਜੋਰਿ, ਮੁਖ ਜੋਵੈਂ।
'ਹਮ ਪ੍ਰਤਿ ਬਾਕ ਆਪ ਕੋ ਹੋਵੈ[1]।' [1]ਸਾਡੇ ਨਾਲ (ਕੋਈ ਆਪ ਦਾ ਹੋਰ) ਵਾਕ ਹੋਵੇ।
'[1]ਕਰੀ ਬੀੜ ਗ੍ਰੰਥ ਸਾਹਬ ਜਬੈ। [1]ਗੁਰੂ ਜੀ ਬੋਲੇ)।
ਦਯੋ ਬਿਦੇਹ ਦਰਸ ਤੁਮ ਤਬੈ[1] ॥੪੯॥ [1]ਤੁਸਾਂ ਤਦੋਂ ਬਿਦੇਹ ਦਰਸ਼ਨ ਦਿੱਤਾ ਸੀ।
ਅਬਿ ਇਸ ਦੇਹ ਸਹਿਤ ਹੁਇ ਆਏ।
ਪੂਰਬ ਬਾਣੀ ਦੇਹੁ ਸੁਨਾਏ।
ਜਿਸ ਕੋ ਸੁਨਿ ਕਰਿ ਸੰਗਤਿ ਪ੍ਰੀਤ।
ਆਇ ਸਰਬ ਕੇ ਰਿਦੇ ਪ੍ਰਤੀਤਿ' ॥੫੦॥
ਤਬਿ ਕਬੀਰ ਗਨ ਸ਼ਬਦ ਸੁਨਾਏ।
ਜਨਮ ਪ੍ਰਥਮ ਕੇ ਜਥਾ ਬਨਾਏ।
ਭੋਗ ਪਾਇ ਕਰਿ ਸੀਸ ਨਿਵਾਯੋ।
ਸ਼੍ਰੀ ਮੁਖ ਤੇ ਤਬਿ ਇਹ ਫੁਰਮਾਯੋ ॥੫੧॥
'ਸਭਿ ਭਗਤਨਿ ਸਰਦਾਰ ਕਬੀਰ।
ਰਚÎੋ ਗੁਰੂ ਕਿਯਾ ਪੰਥ ਗਹੀਰ[1]। [1]ਗੁਰੂ ਕਿਆਂ ਨੇ ਪੰਥ ਭਾਰੀ ਰਚਿਆ ਹੈ।
ਅਬਿ ਸਿੱਖਨ ਘਰ ਜਨਮਹੁਂ ਜਾਇ ਸੁ।
ਧਰਮ ਰਖਨ ਹਿਤ ਬੇਖ ਬਨਾਇਸ ॥੫੨॥
ਕਲਿਜੁਗ ਕੋ ਕਰਿਬੋ ਨਿਰਬਾਹੂ।
ਉਤਰਉ ਸਿੱਖਨ ਕੇ ਘਰ ਮਾਂਹੂ।'
ਸੁਨਿ ਪ੍ਰਭੁ ਤੇ ਸਿਖ ਸਿਖਣੀ ਜਾਗੇ।
ਗਮਨੇ ਸਦਨ, ਜੋਗ ਕੋ ਲਾਗੇ ॥੫੩॥
ਮਾਨÎੋਂ ਬਚਨ ਭਗਤ ਸਮੁਦਾਏ।
ਸਿੱਖਨ ਘਰੇ ਜਨਮ ਧਰਿ ਆਏ।
ਪੰਥ ਬਿਖੇ ਹੁਇ ਸੇਵਾ ਲਾਗੇ।
ਤੁਰਕਨਿ ਸੰਗ ਜੰਗ ਮਹਿਂ ਜਾਗੇ

॥੫੪॥
ਭਯੋ ਖਾਲਸਾ ਤੇਜ ਬਿਸਾਲਾ।
ਕੇਸ ਕਾਛ ਧਰਿ ਸ਼ਸਤ੍ਰ ਕਰਾਲਾ।
ਭਏ ਬੀਰ ਰਸ ਮਹਿਂ ਸਵਧਾਨਾ।
ਬਿਨਾ ਜੁੱਧ ਕੁਛ ਚਹੈਂ ਨ ਆਨਾ
॥੫੫॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ରਿਤਿਯ ਰੁਤੇ 'ਕਬੀਰ' ਪ੍ਰਸੰਗ ਬਰਨਨੰ ਨਾਮ ਚਤਰ ਦੱਤ੍ਵਾਰਿੰਸਤੀ ਅੰਸੂ ॥੪੪॥

## ੪੫. [ਪੰਮਾ ਵਜ਼ੀਰ ਦਤ ਹੋਕੇ ਰਿਹਾ। ਕੜਾਹ ਪ੍ਰਸ਼ਾਦ ਚਰਚਾ]

੪੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੬

ਦੋਹਰਾ:

†ਪਰਬਤ ਪਤਹਿ[1] ਵਜ਼ੀਰ ਇਕ, ਨਾਮ ਸੁ ਪਰਮਾਨੰਦ।
ਪ੍ਰੇਮ ਜਨਾਵਤਿ ਨ੍ਰਿਪ ਪਠੵੋ, ਸੁਧਿ ਬੁਧਿ ਬਿਖੇ ਬਿਲੰਦ ॥੧॥

[1]ਪਹਾੜੀ ਰਾਜਿਆਂ ਦਾ। †ਸੌ ਸਾ: ਦੀ ਦੂਸਰੀ ਸਾਖੀ।

ਚੌਪਈ:

ਅਨਿਕ ਮਤਨ ਕੋ ਸ਼ੁਭ ਮਤਿ ਬੇਤਾ[1]।
ਸੁਨਿ[1] ਇਤਿਹਾਸ ਪੁਰਾਨਨਿ ਜੇਤਾ।
ਮਿਲੵੋ ਆਨਿ ਕਲ਼ਗੀਧਰ ਸਾਥ।
ਧਰੀ ਅਕੋਰ ਜੋਰਿ ਜੁਗ ਹਾਥ ॥੨॥
ਪਰਮ ਪ੍ਰੇਮ ਕਰਿ ਪਰਮਾਨੰਦ।
ਲਹੵੋ ਦਰਸੁ ਤੇ ਪਰਮਾਨੰਦ[1]।
ਸ਼੍ਰੀ ਸਤਿਗੁਰ ਸਤਿਕਾਰਿ ਬਿਠਾਰਾ।
ਸੈਲਪਤਨਿ ਕੌ ਕੁਸ਼ਲ ਉਚਾਰਾ ॥੩॥
'ਕਿਸ ਕਾਰਜ ਤੇ ਨ੍ਰਿਪਤ ਪਠਾਯਹੁ।
ਕਹਹੁ ਕਾਜ ਜਿਸ ਹਿਤ ਚਲਿ ਆਯਹੁ।'
ਸੁਨਿ ਕਰ ਜੋਰਤਿ ਬਾਕ ਬਖਾਨਾ।
'ਤੁਮ ਦਰਸ਼ਨ ਕੌ ਲਾਭ ਮਹਾਨਾ ॥੪॥
ਪਠੵੋ ਮੋਹਿ ਰਾਵਰ ਕੀ ਸੇਵਾ।
-ਰਹੀਐ ਨਿਕਟ ਜਾਇ ਗੁਰਦੇਵਾ-।
ਨ੍ਰਿਪ ਦਿਸ਼ਿ ਤੇ ਬਸਹੌਂ ਮੈਂ ਤੀਰ।
ਪਰਹਿ ਬਿਗਾਰ ਨਹੀਂ ਕਿਮ ਧੀਰ ॥੫॥
ਲਿਖੌਂ ਮਿਜ਼ਾਜ[1] ਆਪ ਕੌ ਸਾਰਾ।
ਕਾਰਜ ਪਰਹਿ ਸੁ ਦੇਹੁਂ ਸੁਧਾਰਾ।
ਇੱਤਯਾਦਿਕ ਨਿਤ ਕੀ ਸੁਧ ਰਾਖਨਿ।
ਪਠੵੋ ਦੂਤ ਕਰਿ ਇਮ ਅਭਿਲਾਖਨਿ[1] ॥੬॥
ਇਤ ਰਾਵਰ ਕੋ ਦਰਸ਼ਨ ਲੇਹੂ।
ਅਧਿਕ ਲਾਭ ਫਲ ਮੋ ਕਹੁ ਏਹੂ।'
ਸੁਨਿ ਸਨੇਹ ਸਾਨੀ ਤਿਸ ਬਾਨੀ।

[1]ਅਨੇਕ ਮਤਾਂ ਨੂੰ ਸੁਹਣੀ ਬੁੱਧੀ ਨਾਲ ਜਾਨਣ ਵਾਲਾ ਸੀ।
[1]ਸੁਣਿਆਂ ਹੋਇਆ ਸੀ (ਉਸ ਨੇ)।
[1]ਪਰਮ ਆਨੰਦ।
[1]ਭਾਵ, ਸੁਖ ਸਾਂਦ।
[1]ਚਾਹ ਕਰਕੇ।

ਸਨਮਾਨਯੋਂ 'ਰਹੁ ਨਿਕਟ' ਬਖਾਨੀ ॥੭॥
ਪਰਮਾਨੰਦ ਰਹਨਿ ਹਿਤ ਹਰਖਯੋ।
ਪਰਮਾਨੰਦ ਗੁਰੂ ਕੋ ਪਰਖਯੋ[1]।

[1]ਪਰਮ ਆਨੰਦ ਦਾ ਸਰੂਪ ਗੁਰੂ ਜੀ ਨੂੰ ਪਰਖਿਆ (ਉਸ ਨੇ)।

ਰੋਜ ਰਜਤਪਣ ਪੰਜ ਦਿਵਾਏ।
ਦੂਤਪਨੋ ਲਿਖਿ ਪਠਨ ਕਮਾਏ ॥੮॥
ਸਭਾ ਲਗਹਿ ਪ੍ਰਭੂ ਕੀ ਜਿਹ ਸਮੈਂ।
ਆਇ ਹਜ਼ੂਰ ਦਰਸ ਕਰਿ ਨਮੈਂ।
ਬੈਠਹਿ ਨਿਕਟ ਅਧਿਕ ਬੁਧਿਵੰਤਾ।
ਭਲੀ ਬਾਰਤਾ ਭਨਤਿ ਸੁਨੰਤਾ ॥੯॥
ਇਕ ਦਿਨ ਲਗਯੋ ਦਿਵਾਨ ਮਹਾਨਾ।
ਸਤਿਗੁਰ ਬੀਚ ਬਿਰਾਜੇ ਆਨਾ।
[1]ਚਾਰੁ ਚਲਾਚਲ ਚਾਮਰ ਢੋਰੇ।

[1]ਸੁੰਦਰ ਤੇ ਚੰਚਲ ਚੌਰ ਦੋਹੀਂ ਪਾਸੀਂ ਝੁਲਦਾ ਐਉਂ ਸ਼ੋਭਾ ਪਾਉਂਦਾ ਹੈ ਕਿ ਮਾਨੋ ਕੋਈ ਹੰਸ ਹੈ ਜੋ ਕਲਗ਼ੀ ਵਿਚ ਮੋਤੀਆਂ ਦੇ ਗੁੱਛੇ ਦੇਖਕੇ ਖਾਣ ਵਾਸਤੇ ਝੁਕ ਝੁਕ ਕੇ ਆਉਂਦਾ ਹੈ ਪਰ ਡਰ ਖਾਕੇ ਪਿੱਛੇ ਨੂੰ ਉੱਡ ਜਾਂਦਾ ਹੈ। ਕਵੀ ਜੀ ਦੀ ਉਪਮਾ ਬੰਨ੍ਹਣ ਦੀ ਲਜ਼ਾਕਤ ਦਾ ਕਮਾਲ ਹੈ।

ਇਮ ਸ਼ੋਭਾ ਪਾਵਤਿ ਜੁਗ ਓਰੇ ॥੧੦॥
ਕਲਗ਼ੀ ਮਹਿਂ ਮੁਕਤਾ ਫਲ ਗੁੱਛੇ।
ਤਿਨਹੁਂ ਮਰਾਲ ਹੇਰਿ ਕਰਿ ਸ੍ਵੱਛੇ।
ਭੱਛਨਿ ਜਨੁ ਚਾਹਤਿ ਝੁਕ ਆਵਿਤ।
ਤਊ ਹਟਤਿ ਉਡ ਕਰਿ ਡਰਪਾਵਤਿ[1] ॥੧੧॥

[1]ਇਸ ਦਾ ਅਰਥ ਪਿਛਲੇ ਪੰਨੇ ਦੇ ਅੰਕ ੮ ਵਿਚ ਆ ਚੁਕਾ ਹੈ।

ਬੈਠੇ ਬ੍ਰਿੰਦ ਸਭਾ ਬੁਧਿਵੰਤੇ।
ਅਨਿਕ ਬਾਰਤਾ ਕਥਤਿ ਸੁਨੰਤੇ।
ਪਰਮਾਨੰਦ ਤਹਾਂ ਚਲਿ ਆਯੋ।
ਪ੍ਰਥਮ ਪ੍ਰਭੂ ਕੋ ਸੀਸ ਨਿਵਾਯੋ ॥੧੨॥
ਬੈਠਯੋ ਨਿਕਟ ਹੋਇ ਕਰਿ ਤਬੈ।
ਸ਼ੋਭਤਿ ਸਭਾ ਸਭਾਸਦ ਸਭੈ[1]।

[1]ਸਭਾ ਵਿਚ ਸਾਰੇ ਸਭਾਸਦ ਸ਼ੋਭ ਰਹੇ ਹਨ।

ਮਦਨ ਦਾਸ ਬੈਰਾਗੀ ਏਕ।
ਸੋ ਭੀ ਸੇਵਤਿ ਜਲਧਿ ਬਿਬੇਕ ॥੧੩॥

ਸੰਨਯਾਸੀ, ਜੋਗੀ, ਬ੍ਰਹਮਚਾਰੀ।
ਬੈਠੇ ਸ਼ੁਭ ਮਤਿ ਸਭਾ ਮਝਾਰੀ।
ਅਪਨੇ ਅਪਨੇ ਪੰਥਨਿ ਜਥਾ।
ਬਾਕ ਬਿਲਾਸ ਚਲੀ ਤਬਿ ਕਥਾ ॥੧੪॥
ਭੀਲ ਭਲੀ ਨਿਜ ਮਤਿ ਕੀ ਬਾਤੀ।
ਸਗਰੇ ਕਰਤਿ ਭਏ ਬੱਖਯਾਤੀ।
ਦਯਾਸਿੰਧੁ ਕੋ ਭਾਖਿ ਸੁਨਾਵੈਂ।
-ਹਮਰੇ ਇਮ ਕਰਤੇ ਗਤਿ ਪਾਵਹਿਂ[1]- ॥੧੫॥

[1]ਕਿ ਸਾਡੇ ਮਤ ਵਿਚ ਐਉਂ ਕਰਦਿਆਂ ਗਤੀ ਮਿਲਦੀ ਹੈ, ਭਾਵੇਹ ਕਿ ਮੁਕਤੀ ਦਾ ਆਦਰਸ਼ ਉਸ ਨੇ ਸੁਣਾਇਆ।

ਪੀਛੇ ਮਦਨ ਦਾਸ ਬੈਰਾਗੀ।
ਬੋਲਜੋ ਕਰਿ ਜੋਰਤਿ ਬਡਭਾਗੀ।
'ਸੁਨਹੁ ਬੇਨਤੀ ਗੁਰ ਪਤਿਸਾਹੂ!
ਬਨਹਿ ਕੜਾਹੇ, ਨਾਮ ਕੜਾਹੂ[1] ॥੧੬॥

[1]ਕੜਾਹੇ ਵਿਚ ਬਣਦਾ ਕਰਕੇ ਨਾਮ ਕੜਾਹ ਹੈ।

ਮ੍ਰਿਦੁਲ ਪ੍ਰਸ਼ਾਦਿ ਅਚਤਿ ਸੁ ਸੁਖੈਨਾ।
ਹਨੂਮਾਨ ਦੇਵੀ ਕੌ ਦੈਨਾ।
ਇਨ ਦੋਨਹੁਂ ਕੌ ਇਹੈ[†] ਪ੍ਰਸਾਦਿ।
ਮਨੋ ਕਾਮਨਾ ਦੇ ਅਹਿਲਾਦ[1] ॥੧੭॥

[†]ਪਾ:-ਇਹੀ।

[1]ਅਨੰਦ ਸਹਿਤ ਮਨ ਦੀਆਂ ਕਾਮਨਾਂ ਦੇਂਦਾ ਹੈ।

ਸੋ ਪ੍ਰਸਾਦਿ ਸ਼੍ਰੀ ਨਾਨਕ ਬਾਬੇ।
ਕਜੋਂ ਲੀਨੇ ਅਪਨੇ ਹਿਤ ਖਾਬੇ[†]।

[†]ਸਭ ਤੋਂ ਪੁਰਾਣਾ ਜ਼ਿਕਰ ਕੜਾਹ ਪ੍ਰਸ਼ਾਦ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਤੀਸਰੀ ਪਾਤਸ਼ਾਹੀ ਦੇ ਸਮੇਂ ਦਾ ਹੈ:-"ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ ॥" ਤੇ ਭਾਈ ਗੁਰਦਾਸ ਜੀ ਨੇ ਆਦਿ ਪਾਤਸ਼ਾਹੀ ਦੇ ਸਮੇਂ ਦੇ ਪਤੇ ਦਿਤੇ ਹਨ "ਧੁਰੋਂ ਪਤਾਲੋਂ ਲਈ ਕੜਾਹੀ" ਆਦਿ।

ਮੋਹਨ ਭੋਗ[1] ਕਿਮ ਲਾਗਸਿ ਪਜਾਰੋ।
ਹੁਤੋ ਬ੍ਰਿੱਧ ਸੇ ਖਾਇਂ ਸੁਖਾਰੋ ॥੧੮॥

[1]ਇਹ ਬੀ ਕੜਾਹ ਦਾ ਹੀ ਇਕ ਨਾਮ ਹੈ।

ਕਜਾ ਆਸ਼ੈ ਗੁਰ ਕੋ ਇਸ ਮਾਂਹੀ।
ਬਿਦਤ ਬਖਾਨ ਕਰਹੁ ਹਮ ਪਾਹੀ।'
ਤਬਿ ਸ਼੍ਰੀ ਮੁਖ ਤੇ ਸਭਾ ਮਝਾਰੀ।
ਕਥਾ ਪ੍ਰਥਮ ਕੀ ਸਕਲ ਉਚਾਰੀ ॥੧੯॥
'ਸ਼੍ਰੀ ਗੁਰ ਬਾਬੇ ਸਾਹਿਬ ਪਾਸ[1]।

[1]ਸ਼੍ਰੀ (ਗੁਰੂ ਨਾਨਕ ਦੇਵ) ਜੀ ਪਾਸ।

ਹੁਤੇ ਬਿਰਾਗੀ ਸਾਂਈਂਦਾਸ।
ਬੈਠੇ ਹੁਤੇ ਕਰਤਿ ਹਰਿ ਗਾਥਾ।
ਬੂਝਤਿ ਭਯੋ ਜੋਰਿ ਜੁਗ ਹਾਥਾ ॥੨੦॥
-ਸ਼੍ਰੀ ਜਗ ਗੁਰ ਤੁਮ ਲੀਨ ਕਰਾਹੂ।
ਕੋ ਕਾਰਨ ਹੈ ਇਸ ਕੇ ਮਾਂਹੂ? -।
ਸੁਨਿ ਕੈ ਪ੍ਰਸ਼ਨ ਦੀਨਿ ਤਿਸ ਉੱਤਰ।
-ਹਮ ਇਕ ਸਮੈ ਗਏ ਦਿਸ਼ਿ ਉੱਤਰ ॥੨੧॥
ਚਲੇ ਚਲੇ ਮਗ ਪਹੁੰਚੇ ਦੂਰ।
ਚਢੇ ਜਾਇ ਪਰਬਤ ਹਿਮਨੂਰ[1]।

[1]ਹਿਮਾਲਯ ਤੋਂ ਮੁਰਾਦ ਜਾਪਦੀ ਹੈ [ਹਿਮ+ਨੂਰ = ਬਰਫ ਜਿਸ ਦੀ ਸ਼ੋਭਾ ਹੈ]।

ਬੈਠੇ ਰੁਚਿਰ ਦੇਸ਼ ਕੋ ਦੇਖਿ।
ਸਭਿ ਸੈਲਨ ਕੀ ਸੈਲ ਵਿਸ਼ੇਖ ॥੨੨॥
ਕਿਤਿਕ ਸਮੈਂ ਮਹਿਂ ਸਿਧ ਅਰੁ ਨਾਥ।
ਬੋਲੇ ਆਨਿ ਹਮਾਰੇ ਸਾਥ।
-ਸੰਤਹੁ! ਕਹਹੁਂ[1] ਅਦੇਸ ਅਦੇਸ।

[1]ਅਸੀਂ ਕਹਿੰਦੇ ਹਾਂ।

ਪੁਰਖ ਨਿਰੰਜਨ ਅਲਖ ਵਿਸ਼ੇਸ਼[1]- ॥੨੩॥

[1]ਆਪ ਨਿਰੰਜਨ ਪੁਰਖ ਵਿਸ਼ੇਸ਼ ਕਰਕੇ ਅਲਖ ਹੋ।

ਤਿਨਹਿਂ ਬਿਲੋਕਤਿ ਹਮਹਿਂ ਉਚਾਰਾ।
-ਸਤਿਕਰਤਾਰ ਸੱਤਿਕਰਤਾਰਾ।
ਆਵਹੁ ਸਿੱਧਹੁ ਦਰਸ਼ਨ ਦੈ ਹੋ।
ਬੈਠਹੁ ਨਾਮ ਨਿਰੰਜਨ ਲੈਹੋ- ॥੨੪॥
ਸੁਨਿ ਸਭਿ ਸਿੱਧ ਨਿਕਟ ਥਿਰ ਭਏ।
ਚਾਹਤਿ ਕਰਾਮਾਤ ਕੁਛ ਲਏ।
ਕਰਿ ਕੈ ਮਸਲਤ ਸਭਿਹੁਂ ਬਖਾਨੇ।
-ਸ਼੍ਰੀ ਨਾਨਕ ਤੁਮ ਤਪਾ ਮਹਾਨੇ ॥੨੫॥
ਇਸ ਪਹਾਰ ਪਰ ਥਿਰੇ ਅਗਾਰੀ[1]।

[1]ਪਹਿਲੋਂ।

ਹਮ ਚਲਿ ਆਏ ਸਕਲ ਪਿਛਾਰੀ।
ਸਿੱਧਨ ਕੋ ਸ਼ਾਨਿਗਧ ਉਦਾਰਾ[1]।

[1]ਬਹੁਤੀ ਥਿੰਧਾਈ ਵਾਲਾ।

ਕਰਹੁ[1] ਆਪ ਅਬਿ ਦੇਹੁ ਭੰਡਾਰਾ ॥੨੬॥

[1]ਤਿਆਰ ਕਰਕੇ।

ਅਪਨਿ ਭੰਡਾਰੇ ਕੇਰ ਪ੍ਰਸਾਦਿ।
ਅਚਵਾਵਹੁ ਸਭਿ ਕੋ ਅਹਿਲਾਦ[1]-। [1]ਆਨੰਦ (ਪ੍ਰਾਪਤ ਹੋਵੇ)।
ਸਾਈਂਦਾਸ[1]! ਸੁਨਹੁਂ ਤਿਹ ਸਮੇ। [1]ਗੁਰੂ ਨਾਨਕ ਦੇਵ ਜੀ ਨੇ ਕਿਹਾ) ਹੇ ਸਾਂਈਂਦਾਸ।
ਸਭਿ ਕੇ ਮਨ ਕੀ ਜਾਨੀ ਹਮੇ ॥੨੭॥
ਮਰਦਾਨਾ ਦੂਸਰ ਸੰਗ ਬਾਲਾ।
ਸਿੱਧਨ ਢਿਗ ਬਿਠਾਇ ਤਿਸ ਕਾਲਾ।
ਕਹ੍ਯੋ ਸਭਿਨਿ ਸਨ -ਸ੍ਰੀ ਕਰਤਾਰਾ।
ਦੈ ਹੈ ਤੁਮ ਕੋ ਭਲੇ ਅਹਾਰਾ- ॥੨੮॥
ਇਮ ਨਿਵਤਾ ਦੇ ਕਰਿ ਹਮ ਗਏ।
ਅਨਿਕ ਬਿਧਿਨਿ ਬਨ ਦੇਖਤਿ ਭਏ[1]-! [1]ਇਥੋਂ ਤੱਕ ਗੁਰੂ ਨਾਨਕ ਦੇਵ ਜੀ ਸਾਂਈਂਦਾਸ ਨੂੰ ਕਹਿ ਰਹੇ ਹਨ।
[1]ਸੁਨੀਐ ਮਦਨ ਦਾਸ ਬੈਰਾਗੀ!' [1]ਇਥੇ ਦਸਮ ਪਾਤਸ਼ਾਹ ਜੀ ਮਦਨ ਦਾਸ ਨੂੰ ਕਹਿੰਦੇ ਹਨ।
ਸ੍ਰੀ ਕਲਗ਼ੀਧਰ ਕਹਿਂ ਸਭਿ ਆਗੀ ॥੨੯॥
'ਗਏ ਦੂਰ ਜਗ ਗੁਰੂ ਅਰੋਕ।
ਸੁਰਸਰਿ ਸਲਿਤਾ ਤਹਾਂ ਬਿਲੋਕਿ।
ਤਿਸ ਕੇ ਤੀਰ ਤੀਰ ਚਲਿ ਜਾਤੇ।
ਸਿਧ ਪਸ਼ਚਾਤ ਸਭਿਨਿ ਮਨ ਜਾਤੇ[1] ॥੩੦॥ [1]ਪਿਛੇ ਸਾਰੇ ਸਿੱਧਾਂ ਮਨ ਵਿਚ ਜਾਣਿਆਂ।
-ਸ੍ਰੀ ਬਾਬਾ ਜੀ ਬਨ ਕੋ ਗਏ।
ਕੰਦ ਮੂਲ ਫਲ ਆਨਹਿਂ ਨਏ।
ਹਮ ਭੀ ਅਧਿਕ ਬ੍ਰਿੱਧ[1] ਹੁਇ ਬੈਸੇਂ। [1]ਬਹੁਤ ਬੁੱਢੇ।
ਮੁਖ ਮਹਿਂ ਦਸਨ[1] ਦਾੜ੍ਹ ਨਹਿਂ ਜੈਸੇ ॥੩੧॥ [1]ਦੰਦ।
ਜਬਿ ਦੈਂ ਹੈਂ ਹਮ ਕਹੈਂ ਸੁਨਾਇ।
ਇਹ ਕਠੋਰ ਨਹਿਂ ਅਚਵੇ ਜਾਇਂ[1]। [1]ਨਹੀਂ ਖਾਧੇ ਜਾਂਦੇ।
ਬਹੁਰ ਕਹਾਂ ਦੇਂ? ਲੱਜਤਿ ਹੋਇਂ-।
ਕਰਿ ਮਸਲਤ ਬਨਿ ਬੈਠੇ ਸੋਇ ॥੩੨॥
ਮਦਨ ਦਾਸ! ਸੁਨਿ ਗੰਗ ਕਿਨਾਰੇ।
ਸ੍ਰੀ ਬਾਬਾ ਜਬਿ ਦੂਰ ਸਿਧਾਰੇ।

ਤਬਿ ਸਿੱਧਨ ਕੇ ਧਰਿ ਧਰਿ ਰੂਪ।
ਚਲਿ ਆਏ ਬਡ ਦੇਵ ਅਨੂਪ ॥੩੩॥
ਏਕ ਸਿੱਧ ਸਿਕਤਾ[1] ਕਰਿ ਦੀਨਾ।
ਦੂਸਰ ਤੇ ਜਲ ਕੋ ਕਰ ਲੀਨਾ।
ਦਈ ਬਿਭੂਤ[1] ਤੀਸਰੇ ਆਨ।
ਮੇਵਾ ਲਜਾਏ ਅਪਰ ਸੁਜਾਨ ॥੩੪॥
ਦਾਖ, ਚਿਰੌਂਜੀ[1], ਮਿਰਚਾਂ ਆਦੇ।
ਦੈ ਦੈ ਸੁੰਦਰ ਫਲ ਅਹਿਲਾਦੇ।
ਅੰਤਰ ਧਜਾਨ ਭਏ ਪੁਨ ਸੋਈ।
ਹਟੇ ਪ੍ਰਭੂ ਲਖਿ ਕਾਰਜ ਹੋਈ ॥੩੫॥
ਆਇ ਤਹਾਂ ਹੇਰੀ ਬਿਧਿ ਖਰੀ।
ਦੀਰਘ ਸ਼ਿਲਾ ਕਰੀ ਇਕ ਖਰੀ।
ਤਿਸ ਕੀ ਓਟ ਬਿਠਾਇ ਸੁ ਬਾਲਾ।
ਸਿੱਧਨਿ ਸਾਥ ਭਨਜੋਂ ਤਿਸ ਕਾਲਾ ॥੩੬॥
-ਕਰਿ ਬੈਠਹੁ ਪੰਕਤਿ ਸਮੁਦਾਈ।
ਅਚਹੁ ਭੰਡਾਰ ਜਥਾ ਮਨ ਭਾਈ-।
ਸੁਨਿ ਕਰਿ ਹੁਏ ਤਬੈ ਸਿਧ ਘਨੇ।
ਬਡੇ ਡੀਲ ਬਿਨ ਦੰਤਨ ਥਨੇ ॥੩੭॥
ਅਧਿਕ ਗੁਰੂ ਤਬਿ ਰਿੱਧਿ ਵਧਾਈ।
ਜਿਸ ਤੇ ਤੋਟ ਨ ਸਾਕਸਿ ਪਾਈ[1]।
ਸਭਿ ਕੋ ਆਛੇ ਕਰਿ ਤ੍ਰਿਪਤਾਯੋ।
ਦਿਯੋ ਤਿਤਿਕ ਜੇਤੋ ਮਨ ਭਾਯੋ ॥੩੮॥
ਦਸਨ ਦਾੜ੍ਹ ਬਿਨ ਖਾਇ ਸੁਖਾਰੇ।
ਗੁਰ ਲਗਿ ਪੂਰੇ ਹਟੇ ਪਿਛਾਰੇ।
ਪਾਇ ਬਿਸਮਤਾ ਸਭਿ ਸਿਧ ਬੋਲੇ।
-ਧੰਨ ਧੰਨ ਤੁਮ ਤਪਾ ਅਤੋਲੇ ॥੩੯॥
ਇਹ ਪ੍ਰਸਾਦਿ ਤੁਮ ਭੀ ਅਚਿ ਲੀਜੈ।
ਦੀਰਘ ਸ੍ਵਾਦ ਪਾਇ ਪਰਸੀਜੈ[1]-।
ਤਿਨ ਕੇ ਕਹੇ ਖਾਇ ਤ੍ਰਿਪਤਾਇ।

[1]ਖੰਡ

[1]ਮੈਦਾ ਯਾ ਰਵਾ।

[1]ਅਚਾਰ ਯਾ ਪਯਾਲ ਬਿੱਛਦੇ ਫਲਦੀ ਗਿਰੀ, ਜੋ ਮੇਵੇ ਗਰੀ ਬਦਾਮਾਂ ਦੇ ਨਾਲ ਮਿਠਾਈਆਂ ਵਿਚ ਪੈਂਦੀ ਹੈ (ਅ) ਚਾਰ ਮਗਜ਼।

[1]ਟੋਟਾ ਨਾ ਪੈ ਸਕੇ।

[1]ਪ੍ਰਸੰਨ ਹੋਵੋ।

ਪੁਨ ਸਿੱਧਨ ਸਤਿਗੁਰੂ ਅਲਾਇ[1] ॥੪੦॥
[1]ਸਿੱਧਾਂ ਨੂੰ ਗੁਰੂ ਜੀ ਨੇ ਕਹਿਆ।

-ਪਾਵਨ ਕਰਹੁੰ ਪ੍ਰਸਾਦਿ ਹਮਾਰਾ[1]।
[1]ਸੌ ਸਾਖੀ ਦਾ ਪਾਠ ਹੈ 'ਏਹ ਹਮਾਰਾ ਸਿੱਧ ਜੀ ਪਾਵਨ ਕਣ ਪਰਸਾਦਿ'।

ਜਿਸ ਖਾਧੇ ਹੁਇ ਪੁੰਨ ਉਦਾਰਾ।
ਤਪ ਜਪ ਬਰਤ ਆਦਿ ਸਭਿ ਨੇਮੂ।
ਪਾਇ ਪਰਮ ਫਲ ਅਚੈ ਸੁ ਪ੍ਰੇਮੂ- ॥੪੧॥
ਬੋਲੇ ਸਕਲ ਸਿੱਧ ਹੁਇ ਰਾਜ਼ੀ।
-ਵਾਹ ਵਾਹ ਤੁਮ ਅਧਿਕ ਤਪਾ ਜੀ।
ਸਿਧ ਬਨ ਬਿਸ਼ਨੁ ਖੰਡ ਦਈ ਆਏ[1]।
[1]ਵਿਸ਼ਨੂੰ ਨੇ ਸਿੱਧ (ਦਾ ਰੂਪ) ਬਣ ਕੇ ਆਕੇ ਖੰਡ ਦਿੱਤੀ।

ਮਹਾਂਦੇਵ ਮੈਦਾ ਸ਼ੁਭ ਲਜਾਏ ॥੪੨॥
ਜਲ ਘ੍ਰਿਤ ਬ੍ਰਹਮੇ ਦੀਨਸਿ ਆਨਿ।
ਰਿਖਿਨਿ ਦਏ ਫਲ ਸੇਵ ਸੁ ਠਾਨਿ[1]।
[1]ਰਿਖੀਆਂ ਨੇ ਫਲ ਦੇਣ ਦੀ ਸੇਵਾ ਕੀਤੀ।

ਕਪੜਾ ਪੜਦਾ ਸੂਤ ਕਾ ਜੋਇ।
ਦੀਨੋ ਆਨਿ ਭਵਾਨੀ ਸੋਇ ॥੪੩॥
[1]ਤੁਮਰੇ ਪੱਖੀ ਸਭਿ ਰਖਵਾਰੀ।
[1]ਸਿੱਧ ਕਹਿੰਦੇ ਹਨ।

ਬਿਧਿ[1] ਹਰਿ[2] ਹਰ[3] ਆਦਿਕ ਸੁਰ ਝਾਰੀ[4]।
[1]ਬ੍ਰਹਮਾ। [2]ਵਿਸ਼ਨੂੰ। [3]ਸ਼ਿਵ। [4]ਆਖੇਪਕਾਰ ਇਸ ਵਿੱਚ ਬੀ ਕੜਾਹ ਪ੍ਰਸ਼ਾਦ ਨੂੰ ਪੌਰਾਣਕ ਰੰਗਤ ਦੇ ਰਿਹਾ ਹੈ।

ਹਮ ਪਰ ਛਿਮਾ ਕਰਹੁ ਗੋਸਾਈਂ।
ਕਿਸ ਮਹਿਂ ਸ਼ਕਤੀ ਕਰਹਿ ਸਮਤਾਈ ॥੪੪॥
ਸਭਿ ਸੁਰ ਭੁਕਤਿ[1] ਪ੍ਰਸਾਦਿ ਤੁਹਾਰਾ।
[1]ਖਾਂਦੇ ਹਨ।

ਜੋ ਨਰ ਕਲਿ ਮਹਿਂ ਕਰਹਿ ਸੁਧਾਰਾ[1]।
[1]ਬਣਾਵੇ (ਆਪਦਾ ਪ੍ਰਸ਼ਾਦ)।

ਤੁਮ ਕੋ ਅਰਪੈ ਖਾਇ ਖੁਆਵੈ।
ਹਤਿ ਕਰਿ ਕਲਮਲ ਪੁੰਨ ਉਪਾਵੈ- ॥੪੫॥
ਸੁਨਿ ਸ਼੍ਰੀ ਬਾਬੇ ਤਿਨਹੁੰ ਉਚਾਰਾ।
-ਖੋਪਾ ਸੌਂਫ ਜਾਸ ਮਹਿਂ ਡਾਰਾ।
ਸੋ ਦੇਵੀ ਕੋ ਅਰੁ ਹਨੁਮਾਨ।
ਪਾਇ ਕਾਮਨਾ ਕਰਹੁ ਜਹਾਨ ॥੪੬॥

ਮਿਰਚਾਂ ਪਾਇ ਚਿਰੌਂਜੀ ਮੇਵਾ।
ਤਿਸ ਕੋ ਭੋਗ ਲਗਹਿ ਗੁਰਦੇਵਾ।
ਘਾਟ ਨ ਪਾਇ ਤ੍ਰਿਹਾਵਲ ਪੂਰਾ।
ਸੁਚ ਸੋਂ[1] ਪਹੁੰਚੈ ਗੁਰ ਕੋ ਰੂਰਾ ॥੪੭॥

[1]ਸੁੱਚ ਨਾਲ ਕੀਤਾ ਹੋਇਆ।

ਤੀਨਹੁਂ ਮਹਿਂ ਇਕ ਘਟ ਜੇ ਪਾਵੈ।
ਤਿਸ ਪਰ ਸਤਿਗੁਰੂ ਭੋਗ ਨ ਲਾਵੈ-।
-ਇਮ ਹੀ ਹੋਵਹਿ- ਸਿੱਧ ਬਖਾਨਾ[1]।
ਸਕਲ ਭਏ ਤਬਿ ਅੰਤਰ ਧਜਾਨਾ ॥੪੮॥

[1]ਸਿੱਧਾਂ ਨੇ ਕਿਹਾ:-ਇੰਵ ਹੀ ਹੋਵੇ (ਤਥਾਸਤੂ)।

ਜਾਨਹੁ ਤਬਿ ਕੋ ਸਾਂਈਦਾਸ! ਮੋਰ ਪ੍ਰਸਾਦਿ ਕੜਾਹੁ ਪ੍ਰਸਾਦਿ-।
ਇਮ ਕਹਿ ਬਾਬਾ ਤੂਸ਼ਨਿ ਰਹੇ।
ਸੁਨਿ ਸ਼੍ਰੋਤਨਿ ਉਰ ਸੰਸੇ ਦਹੇ ॥੪੯॥
ਕਰਤਿ ਰਹੇ[1] ਸਿਖ ਸ਼੍ਰੀ ਗੁਰ ਸਭਿ ਕੋ।
ਮਦਨਦਾਸ! ਲਖੀਐ ਇਹ ਤਬਿ ਕੋ।'
ਅਸ ਬਚ ਕਲ਼ਗੀਧਰ ਕੇ ਸੁਨਿ ਕੈ।
ਸਭਿ ਮਤ ਕੇ ਨਰ ਹਰਖੇ ਗੁਨਿ ਕੈ ॥੫੦॥

[1]ਕਰਦੇ ਰਹੇ (ਕੜਾਹ ਪ੍ਰਸ਼ਾਦ)।

ਦੋਹਰਾ:
ਹੇਤੁ ਕੜਾਹ ਪ੍ਰਸਾਦਿ ਕੋ, ਸ਼੍ਰੀ ਨਾਨਕ ਇਤਿਹਾਸੁ।
ਸ਼੍ਰੀ ਗੁਰ ਗੋਬਿੰਦ ਸਿੰਘ ਜੀ, ਕੀਨੋ ਸਭਾ ਪ੍ਰਕਾਸ਼[†] ॥੫੧॥

[†]ਆਖੇਪਕਾਰ ਇਸ ਵਿੱਚ ਬੀ ਕੜਾਹ ਪ੍ਰਸ਼ਾਦ ਨੂੰ ਪੌਰਾਣਕ ਰੰਗਤ ਦੇ ਰਿਹਾ ਹੈ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਕੜਾਹ ਪ੍ਰਸ਼ਾਦਿ' ਬਰਨਨੰ ਨਾਮ ਪੰਚ ਚੱਤ੍ਵਾਰਿੰਸਤੀ ਅੰਸੂ ॥੪੫॥

## ੪੬. [ਮੇਲੇ ਤੇ ਸੰਗਤ ਰੋਕ ਰਖੀ]

੪੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੭

ਦੋਹਰਾ:

†ਸ੍ਰੀ ਕਲਗ਼ੀਧਰ ਏਕ ਦਿਨ ਕਰਿ ਤਨ ਸੌਚ ਸ਼ਨਾਨ।
ਬਸਨ ਬਿਭੂਖਨ ਬਰ ਧਰੇ ਪਹਿਰੇ ਸ਼ਸਤ੍ਰ ਸੁਜਾਨ ॥੧॥

†ਇਹ ਸੌ ਸਾਖੀ ਦੀ ਤੀਸਰੀ ਸਾਖੀ ਹੈ।

ਚੌਪਈ:

ਸਿਰ ਪਰ ਸਤਿਗੁਰ ਸ਼ਾਲ[1] ਸਜਾਈ।
ਸੁੰਦਰ ਦਰਸ਼ਨ ਅਧਿਕ ਸੁਹਾਈ।
ਆਨਿ ਸਿੰਘਾਸਨ ਊਪਰ ਬੈਸੇ।
ਸੁਰ ਗਨ ਮਹਿਂ ਸੁਰਪਤਿ[1] ਹ੍ਵੈ ਜੈਸੇ ॥੨॥

[1]ਕੱਢੇ ਹੋਏ ਪਸ਼ਮੀਨੇ (ਦੀ ਦਸਤਾਰ) [ਫਾ. ਸ਼ਾਲ]।

[1]ਇੰਦ੍ਰ।

ਲਗਜੋ ਦਿਵਾਨ ਮਹਾਨ ਸੁਜਾਨਾ।
ਚਹੁਂ ਦਿਸ਼ਿ ਮਹਿਂ ਸਿਖ ਥਿਰ ਮਤਿਵਾਨਾ।
ਹੁਕਮ ਕਰਜੋ 'ਸੰਗਤਿ ਸਮੁਦਾਈ।
ਦਰਸ਼ਨ ਹਿਤ ਬਹੁ ਥਲ ਤੇ ਆਈ ॥੩॥
ਮਨੋਂ ਕਾਮਨਾ ਆਇ ਸੁ ਪਾਵੈ।'
ਗਯੋ ਮੇਵੜਾ ਸਭਿਨਿ ਸੁਨਾਵੈ।
ਤਬਿ ਸੰਗਤਿ ਸਗਰੀ ਚਲਿ ਆਈ।
ਦਰਸ਼ਨ ਕਰਤਿ ਭਈ ਸਮੁਦਾਈ ॥੪॥
ਅਧਿਕ ਭੀਰ ਹੋਈ ਚਹੁਂ ਫੇਰੇ।
ਸਿੱਖ ਸਿਖਣੀ ਮਿਲੇ ਘਨੇਰੇ।
ਬੈਠੇ ਸ਼ੋਭਤਿ ਗੁਰ ਤਿਸ ਬੇਰਂ।
ਗਨ ਜੱਛਨ ਮਹਿਂ ਜਥਾ ਕੁਬੇਰਂ ॥੫॥
ਆਂਖ ਪਾਂਖਰੀ ਕਮਲ ਸਰੀਖੀ।
ਬਡੀ ਭੀਰ ਸੰਗਤ ਦੀ ਦੀਖੀ।
ਸ੍ਰੀ ਮੁਖਿ ਤੇ ਫੁਰਮਾਵਨਿ ਕਰਜੋ।
'ਅਬਿ ਕੈ ਮੇਲਾ ਦੀਰਘ ਭਰਜੋ ॥੬॥
ਦਿਨ ਦ੍ਵੈ ਤੀਨ ਕਿ ਰੋਕ ਰਖੀਜੈ[1]।
ਸਿੱਖ ਸਿਖਣੀ ਜਾਨਿ ਨ ਦੀਜੈ।'

[1]ਰੋਕ ਰੱਖੋ (ਸੰਗਤ ਨੂੰ)।

ਹੁਕਮ ਸੁਨ੍ਯੋਂ ਸਭਿਹੂੰਨ ਸੁਨਾਏ।
ਬੈਠੇ ਭਟ ਰੋਕੇ ਸਮੁਦਾਏ ॥੭॥
ਕਰਿ ਦਰਸ਼ਨ ਘਰਿ ਚਹਿਤਿ ਸਿਧਾਯੋ।
ਕਿਸ ਹੂੰ ਮਗ ਕੋ ਜਾਨਿ ਨ ਪਾਯੋ।
ਭਈ ਭਾਵਨਾ ਸਭਿਨਿ ਉਦਾਸਾ।
ਤੀਨ ਦਿਵਸ ਰੋਕੇ ਚਹੁੰ ਪਾਸਾ ॥੮॥
ਘਰ ਕੇ ਕਾਜ ਘਨੇ ਤਿਸ ਕਾਲਾ।
ਕਰਹਿਂ ਕਾਹਲੀ -ਜਾਹਿਂ ਉਤਾਲਾ[1]-। [1]ਛੇਤੀ ਜਾਵੀਏ।
ਦਿਪਤਿ ਤੇਜ ਗੁਰ ਕੋ ਸਭਿ ਹੇਰੇ।
ਕੋਊ ਕਹਿ ਨ ਸਕਹਿ ਤਿਸ ਬੇਰੇ ॥੯॥
ਹੋਤਿ ਕੀਰਤਨ ਗੁਰੂ ਹਜ਼ੂਰ।
ਸੰਗਤਿ ਭਈ ਕਾਹਲੀ ਭੂਰ।
ਦੇਸ਼ ਮਾਲਵੇ ਕੇ ਸਿੱਖ ਘਨੇ।
ਤਿਨ ਮਿਲਿ ਬਜੋਂਤ ਬਿਚਾਰ੍ਯੋ ਮਨੇ ॥੧੦॥
ਨਿਕਸਿ ਰੋਕ ਤੇ ਜਿਮ ਘਰ ਚਾਲੈਂ[1]। [1]ਰੋਕ ਵਿੱਚੋਂ ਨਿਕਲਕੇ ਜਿਵੇਂ ਘਰ ਜਾਇਆ ਜਾਏ।
ਛੁਟਿਬੇ[1] ਰਚ੍ਯੋ ਪ੍ਰਪੰਚ ਬਿਸਾਲੈ। [1]ਛੁਟਣ ਵਾਸਤੇ।
ਇਕ ਸਿਖ ਸ਼ਵ ਸਮ ਸੀਢੀ ਪਾਯੋ[1]। [1]ਮੁਰਦੇ ਵਾਂਗੂ ਤਖਤੇ ਉੱਤੇ ਪਾਇਆ।
ਮਿਲਿ ਕਰਿ ਬਹੁਤ ਸ਼ਬਦ ਕੋ ਗਾਯੋ ॥੧੧॥
ਲਯੋ ਉਠਾਇ ਕੰਧ ਪਰ ਸੋਊ।
ਕਿਰਤਨ ਕਰਹਿਂ ਅੱਗ੍ਰ ਗਨ ਹੋਊ।
'ਸੇਵਕ ਕੀ ਓੜਕ ਨਿਬਹੀ ਪ੍ਰੀਤਿ।'
ਇਹ ਤੁਕ ਗਾਇਂ ਪ੍ਰੇਮ ਧਰਿ ਚੀਤ ॥੧੨॥
ਜਹਾਂ ਬਿਰਾਜਤਿ ਅੰਤਰਜਾਮੀ।
ਤਹਿਂ ਕੋ ਅਏ ਠਗਨ ਹਿਤ ਸ੍ਵਾਮੀ।
ਕਮਲ ਬਿਲੋਚਨ ਤੇ ਤਿਨ ਹੇਰਾ।
ਬੋਲੇ ਸ਼੍ਰੀ ਮੁਖ ਤੇ ਤਿਸ ਬੇਰਾ ॥੧੩॥
'ਕੈਸੋ ਇਹ ਸੰਗਤਿ ਮਹਿਂ ਸ਼ੋਰ।
ਰੋਦਨ ਸ਼ਬਦਿ ਉਦਿਤਿ ਜੁਤਿ ਜੋਰ[1]।' [1]ਜ਼ੋਰ ਨਾਲ ਉਠ ਰਿਹਾ ਹੈ।
ਇਕ ਸਿਖ ਸੁਨਿ ਬੂਝਨਿ ਕਹੁ ਧਾਯੋ।

ਕਹਜੋ ਧਾਇ 'ਕਜੋਂ ਸ਼ੋਰ ਮਚਾਯੋ?'
॥੧੪॥
ਸੁਨਿ ਪਿਖਿ ਪੁਨ ਹਟਿ ਭਾਖਤਿ ਭਯੋ।
'ਹੁਕਮਸੱਤਿ ਇਕ ਸਿਖ ਹੁਇ ਗਯੋ[1]।' [1]ਭਾਵ ਮਰ ਗਿਆ ਹੈ।
ਸ੍ਰੀ ਮੁਖ ਭਨਜੋ 'ਇਹਾਂ ਲੇ ਆਵਹੁ।'
ਗਯੋ ਸਿਖ ਕਹਿ 'ਉਤ[1] ਨਹਿਂ ਜਾਵਹੁ' [1]ਭਾਵ ਮਸਾਣਾਂ ਵਲ।
॥੧੫॥
ਅਪਨੇ ਸੰਗ ਤਹਾਂ ਲੇ ਆਯਹੁ।
ਸਨਮੁਖ ਜਿਤ ਗੁਰ ਦ੍ਰਿਸ਼ਟਿ ਲਗਾਯਹੁ।
ਤਰੇ ਉਤਾਰਿ ਚਹੁੰ ਦਿਸ਼ਿ ਹੋਈ।
ਗਾਵਨਿ ਲਗੇ ਸ਼ਬਦ ਤੁਕ ਸੋਈ ॥੧੬॥
ਉਮਗ ਉਮਗ ਕਰਿ ਪ੍ਰੇਮ ਬਿਸਾਲੇ।
ਅਧਿਕ ਬਿਲੋਚਨ ਤੇ ਜਲ ਡਾਲੇ।
ਰੋਦਨ ਸ਼ਬਦ ਬੰਦ ਹੁਇ ਗਯੋ।
ਚਤੁਰਘਟੀ ਲਗਿ ਸਭਿ ਥਿਰ ਭਯੋ
॥੧੭॥
ਸਿੱਖ ਸਮੀਪਿ ਸਭਿਨਿ ਕੇ ਸਾਥ[1]। [1]ਸਾਰੇ ਸਮੀਪੀ ਸਿੱਖਾਂ ਨਾਲ।
ਅਵਲੋਕਤਿ ਬੋਲੇ ਗੁਰ ਨਾਥ।
'ਭੇਖ ਬਹੁਤ, ਸਿੱਖੀ ਗੁਰ ਦੂਰੇ।
ਗੁਰ ਘਰ ਕੀ ਪ੍ਰਤੀਤਿ ਤੇ ਊਰੇ ॥੧੮॥
ਕਰੇ ਕੀਰਤਨ ਕਜਾ ਹੁਇ ਜਾਇ।
ਰੁਦਨ ਕਰੇ ਨਹਿਂ ਕਾਜ ਸਰਾਇ।
ਗੁਰ ਬਚ ਪਰ ਨਹਿਂ ਪ੍ਰੀਤ ਪ੍ਰਤੀਤੇ।
ਕਰਤਿ ਸਰਬ ਕੁਛ† ਗਮਨਤਿ ਰੀਤੇ[1] [1]ਸਭ ਕੁਛ ਕਰਦੇ ਹਨ ਪਰ ਖਾਲੀ ਚਲੇ ਜਾਂਦੇ ਹਨ। †ਪਾ:-ਕੁਟ।
॥੧੯॥

ਸ੍ਵੈਯਾ:

ਰੋਵਤੇ ਰੀਝ ਪਰੈ ਗੁਰਦੇਵ[1], [1]ਰੋਣ ਤੇ ਜੇ ਗੁਰਦੇਵ ਰੀਝ ਪੈਂਦੇ।
ਮਰੇ ਕੋ ਰੋਵਤਿ ਹੈਂ ਮਿਲਿ ਨਾਰੀ[1]†। [1]ਤਾਂ ਮਰੇ ਤੇ ਨਾਰੀਆਂ ਬਥੇਰਾ ਰੋਂਦੀਆਂ ਹਨ। †ਪਾ:-ਸੌ ਸਾਖੀ ਦਾ ਪਾ:-ਮੂਏ ਕੇ ਰੋਵਤ ਗ੍ਰਾਮ ਕੀ ਨਾਰੀ।
ਕੀਰਤਨ ਤੇ[1] ਜਬਿ ਰੀਝ ਪਰੈ ਸ਼ੁਕ[2], [1]ਗਾਉਣੇ ਤੇ। [2]ਤੋਤੇ।
ਮੋਰ, ਕਪੋਤ[1], ਪੁਕਾਰ ਉਚਾਰੀ। [1]ਕਬੂਤਰ।
ਮੱਜਤਿ ਦਾਦਰ[1], ਮੌਨ ਮਹੀਰੁਹ[2], [1]ਨ੍ਹਾਤਿਆਂ (ਜੇ ਰੀਝੇ ਤਾਂ) ਡੱਡੂ। [2]ਚੁਪ) ਮੌਨ (ਤੇ

ਰੀਝਣ ਤਾਂ) ਬ੍ਰਿੱਛ (ਮੌਨ) ਹਨ।

ਬਾਨਰ ਕਾਨਨ ਫੂਲ ਫੁਲਾਰੀ[1]।

[1]ਜੋ ਫਲ ਫੁਲ ਖਾਣ ਨਾਲ ਤਾਂ ਬੰਦਰ ਬਣ ਵਿਚ ਫਲ (ਫੁਲ ਖਾਂਦਾ ਹੈ)।

ਪ੍ਰੀਤ ਪ੍ਰਤੀਤ ਕੀ ਲੇਸ਼ ਬਿਨਾ ਸਿਖ
ਪੰਡਤਿ ਗਾਇਕ ਜਾਹਿਂ ਸੁ ਹਾਰੀ[1]' ॥੨੦॥

[1]ਸਿੱਖ, ਪੰਡਤ, ਤੇ ਗਾਵਨ ਹਾਰੇ ਹਾਰਕੇ ਜਾਣਗੇ।

ਸ੍ਰੀ ਮੁਖ ਤੇ ਸੁਨਿ ਕੈ ਅਰਦਾਸੀਏ
ਬੇਨਤੀ ਕੀਨਸਿ ਨੰਮ੍ਰਿ ਅਗਾਰੀ।
'ਸਾਚਿ ਗੁਰੂ ਪਤਿਸ਼ਾਹ ਬਡੇ
ਦਰਸ਼ੰਨ ਤੇ ਹੋਵਤਿ ਸਿੱਖ ਉਧਾਰੀ।
ਰਾਵਰ ਕੋ ਦਰਸੰਨ ਰੁ ਕਿਰਤਨੁ
ਸਿੱਖ ਕਰੈ ਸਗਰੇ ਇਸ ਬਾਰੀ।
ਹ੍ਵੈ ਸਭਿ ਕੀ ਅਬਿ ਸ਼੍ਰੇਯ ਭਲੇ
ਅਘ ਦੋਖ ਮਿਟੈਂ, ਪ੍ਰਭੁ ਫੇਰ ਉਚਾਰੀ:- ॥੨੧॥

ਦੋਹਰਾ:

'ਮਨਮੁਖ ਹਾਰਤਿ ਜਗਤ ਮਹਿਂ,
ਗੁਰਮੁਖਿ ਜਾਵਹਿਂ ਜੀਤ।
ਪ੍ਰਤਿਪਾਰਤਿ ਸਾਬਤ ਸਿਦਕ, ਪ੍ਰੀਤ
ਪ੍ਰਤੀਤਹਿਂ ਚੀਤ[1] ॥੨੨॥

[1]ਪਿਆਰ ਤੇ ਭਰੋਸੇ ਵਿਚ ਚਿੱਤ ਰਖਦੇ ਹਨ।

ਸ੍ਵੈਯਾ:

ਸੂਰਜ ਕੋ ਦਰਸ਼ੰਨ ਕਰੈ ਸਭਿ
ਪਾਪ ਕਮਾਇ ਸੁ ਦੋਜ਼ਕ ਜਾਵੈਂ।
ਪਾਨੀ ਸੋ ਦੇਵ[1] ਨਹੀਂ ਜਗ ਭੀਤਰ

[1]ਪਾਣੀ ਜਿਹਾ ਦੇਵਤਾ।

ਭੇਟਤ ਤੀਰਥ ਪ੍ਰੇਤ ਬੁਲਾਵੈਂ[1]।

[1]ਭਾਵ ਆਦਮੀ ਜੀਉਂਦਿਆਂ ਤੀਰਥ ਦੇ ਪਵਿੱਤ੍ਰ ਜਲਾਂ ਵਿਚ ਇਸ਼ਨਾਨ ਕਰਦਾ ਹੈ ਪਰ ਜਦ ਮਰਦਾ ਹੈ ਤਦ ਪ੍ਰੇਤ ਕਹਿੰਦੇ ਹਨ।

ਇੰਦ ਕਿ ਤਾਰਾ ਕਿ ਪੌਨ ਸੁਰੇਸੁਰ
ਦੇਖਨਿ ਤੇ ਨਹਿਂ ਛੂਟਨਿ ਪਾਵੈਂ[1]।

[1]ਚੰਦ੍ਰਮਾਂ ਕਿ ਤਾਰੇ ਕਿ ਪੌਣ ਕਿ ਬ੍ਰਹਸਪਤ (ਯਾ ਇੰਦਰ) ਦੇ ਦਰਸ਼ਨ ਤੇ ਹੀ ਮੁਕਤੀ ਨਹੀਂ।

ਲੌਕਿਕ ਰੀਤਿ ਕੀ ਲਾਜ ਭਰੇ ਜਨ
ਹੋਹਿ ਪ੍ਰਤੀਤ ਤੌ ਨਾਮ ਤਰਾਵੈ[1] ॥੨੩॥

[1]ਲੋਕ ਰੀਤ ਦੀ ਲੱਜਾ ਨਾਲ ਭਰੇ ਹੋਏ ਹਨ ਲੋਕ ਜੇ ਭਰੋਸਾ ਹੋਵੇ ਤਾਂ ਨਾਮ (ਦਾ ਜਪਣਾ) ਤਰਾ ਦਿੰਦਾ ਹੈ।

ਚੌਪਈ:

ਪ੍ਰੀਤ ਪ੍ਰਤੀਤ ਬਿਹੀਨੇ ਲੋਕ।
ਜਨਮ ਮਰਨ ਨਿਤ ਪ੍ਰਾਪਤਿ ਸ਼ੋਕ।
ਸਿਦਕ ਨ ਰਿਦੈ, ਰਚਜੋ ਪਰਪੰਚ[1]। — [1]ਰਿਦੇ ਵਿਚ ਸਿਦਕ ਨਹੀਂ ਤੇ ਛਲ ਰਚਿਆ ਹੈ ਨੇ।
ਦੇਖਾ ਦੇਖੀ ਹੁਇੰ ਨਰ ਸੰਚਿ[1] ॥੨੪॥ — [1]ਕੱਠੇ।
ਜੇ ਪਰਖਜੋ ਚਾਹਿਤ ਇਨ ਤਾਂਈ।
ਮੌਨ ਧਾਰਿ ਲਿਹੁ ਅਗਨਿ ਲੁਕਾਈ।
ਜ੍ਵਲਤੀ ਦੇਹੁ ਮ੍ਰਿਤਕ ਕੇ ਤਰੇ।
ਅਪਰਨਿ ਕੋ[1] ਨਹਿਂ ਜਿਮ ਲਖਿ ਪਰੇ' ॥੨੫॥ — [1]ਹੋਰਨਾਂ ਨੂੰ।
ਬਿਸਮਜੋ ਬਚਨ ਮਾਨਿ ਅਰਦਾਸੀ।
ਉਤਲਾਵਤਿ ਗਮਨਜੋ ਤਜਿ ਪਾਸੀ[1]। — [1]ਗੁਰੂ ਜੀ) ਪਾਸੋਂ।
ਜ੍ਵਲਤੀ ਦੇਗ ਬਿਖੈ ਬਡਿ ਭਾਠੀ।
ਤਹਿਂ ਤੇ ਲੀਨਿਸ ਅਗਨਿ ਮੁਆਠੀ[1] ॥੨੬॥ — [1]ਚੁਆਤੀ।
ਆਵਤਿ ਭਾ ਤਿਹ ਥਲ ਉਤਲਾਤਾ।
ਜ੍ਵਲਤ ਹਾਥ ਮਹਿਂ ਗਹਜੋ ਚੁਮਾਤਾ[1]। — [1]ਚੁਆਤੀ।
ਦਿਯੋ ਮ੍ਰਿਤਕ ਕੀ ਸੀਢੀ ਤਰੇ।
ਜਿਮ ਗੁਰ ਕਹੀ ਤਥਾ ਹੀ ਕਰੇ ॥੨੭॥
ਅਗਨਿ ਸੇਕ ਤਨ ਜਰਿਬੇ ਲਾਗਾ।
ਸਹਿ ਕਿਮ ਸਕਹਿ, ਚਹਤਿ ਤਬਿ ਭਾਗਾ।
ਸਭਿ ਗਿਨਤੀ ਤਜਿ ਫਾਰਿ ਦੁਸ਼ਾਲਾ[1]। — [1]ਦੁਸ਼ਾਲਾ ਜੋ ਮੁਰਦੇ ਉਤੇ ਪਾਇਆ ਹੋਇਆ ਸੀ।
ਤਜਜੋ ਕਫਨ ਕੌ ਤੂਰਨ ਚਾਲਾ ॥੨੮॥
ਭਾਗ ਗਯੋ ਚੀਰਤਿ ਬਡ ਭੀਰ।
ਨਹਿਂ ਥਿਰੁ ਭਯੋ ਕਿਸੀ ਕੇ ਤੀਰ।
ਨਰ ਸੰਗਤਿ ਕੇ ਸਭਿ ਬਿਸਮਾਏ।
-ਇਹ ਭਾਣਾ ਕਜਾ ਗੁਰ ਵਰਤਾਏ- ॥੨੯॥
ਕਿਰਤਨੀਏ ਸਿਖ ਸ਼ਵ ਘਰ ਕੇਰੇ[1]। — [1]ਮੁਰਦੇ ਦੇ ਘਰ ਦੇ ਕੀਰਤਨ ਕਰਨ ਵਾਲੇ ਸਿੱਖ।
ਪਿਖੇ ਸ਼੍ਰਮਿੰਦਤਿ ਭਏ ਘਨੇਰੇ।
ਲਾਜ ਸਭਿਨਿ ਕੀ ਆਂਖਨਿ ਆਈ।

ਗੁਰ ਸਨਮੁਖ ਨਹਿਂ ਨਾਰ ਉਠਾਈ[1] ॥੩੦॥
[1]ਗਿੱਚੀ ਉਚੀ ਨਾ ਕਰ ਸਕੇ।

ਸ੍ਰੀ ਕਲਗੀਧਰ ਦੇਖਿ ਬਖਾਨਾ।
'ਤੁਮਰੋ ਕਿਰਤਨ ਫਲਜੋ ਮਹਾਨਾ[1]।
ਸਿੱਖਹੁ ਸ਼ਬਦ ਸ ਪ੍ਰੇਮ ਉਚਾਰਜੋ।
ਸਣੈ ਦੇਹ ਇਹ ਸ੍ਵਰਗ ਸਿਧਾਰਜੋ' ॥੩੧॥
[1]ਕੀਰਤਨ ਬੜਾ ਫਲਿਆ ਹੈ।

ਤਬਿ ਸਿੱਖਨ ਸਭਿ ਮਸਤਕ ਟੇਕੇ।
'ਪਾਤਿਸ਼ਾਹੁ ਸਚ ਜਲਧ ਬਿਬੇਕੇ।
ਤੁਮਰੀ ਗਤਿ ਤੁਮ ਹੀ ਪ੍ਰਭੁ ਜਾਨੋ।
ਕਿਸ ਮਹਿਂ ਸ਼ਕਤਿ ਜੁ ਲੇਹਿ ਪਛਾਨੋ[1]' ॥੩੨॥
[1]ਜੋ ਪਛਾਣ ਲਵੇ।

ਦਯਾ ਸਿੰਧੁ ਤਬਿ ਸਭਿਨਿ ਸੁਨਾਯਹੁ।
'ਸਿੱਖਨਿ ਜੋ ਪਰਪੰਚ ਬਨਾਯਹੁ।
ਕਰਿ ਪੂਰਾ ਗਮਨਤਿ ਨਿਜ ਭਵਨੂ।
ਚਰਚਾ ਕਰਤਿ -ਨ ਜਾਨਜੋ ਕਵਨੂ[1]- ॥੩੩॥
[1]ਤੁਸੀਂ ਇਹ ਚਰਚਾ ਕਰਨੀ ਸੀ ਕਿ ਸਾਡੇ ਪਖੰਡ ਨੂੰ (ਗੁਰੂ ਜੀ ਨੇ) ਕਿਵੇਂ ਬੀ ਨਾ ਪਛਾਣਿਆਂ।

ਅਪਰ ਨਰਨ ਸਮ ਹਮ ਕਹੁ ਜਾਨਤਿ।
ਸਿੱਖੀ ਸਿਦਕ ਰਿਦੈ ਤੁਮ ਹਾਨਤਿ।
ਯਾਂ ਤੇ ਨਹਿਂ ਪ੍ਰਾਪਤਿ ਕੱਲਯਾਨ।
ਹੋਤਿ ਨਰਕ ਕੀ ਗਤੀ ਨਿਦਾਨ[1] ॥੩੪॥
[1]ਅੰਤ ਨੂੰ।

ਹਮ ਸਿੱਖਨਿ ਕੌ ਚਹਤਿ ਉਧਾਰਜੋ।
ਯਾਂ ਤੇ ਤੁਮਰੋ ਕਪਟ ਉਘਾਰਜੋ।
ਜਾਨੋਗੇ ਅਬਿ ਅੰਤਰਜਾਮੀ।
ਲਖਜੋ ਮਹਾਤਮ ਠਾਨਹੁ ਸ੍ਵਾਮੀ[1]' ॥੩੫॥
[1]ਸ੍ਵਾਮੀ ਮੰਨੋਗੇ।

ਸਿੱਖ ਸਮੀਪਨਿ ਬਿਨੈ ਸੁਨਾਈ।
'ਬਖਸ਼ਹੁ ਇਨ ਕੂਰੀ ਚਤੁਰਾਈ।
ਇਸ ਕ੍ਰਿਤ ਤੇ ਹੁਇ ਦੋਖ ਨ ਕੋਈ[1]।
ਭਈ ਰੋਕ, ਛਲ ਠਾਨਜੋਂ ਸੋਈ[1]' ॥੩੬॥
[1]ਇਸ ਕਰਤੂਤ (ਕਰਨ) ਕਰਕੇ ਕੋਈ ਪਾਪ ਨਾ ਹੋਵੇ।
[1]ਆਪ ਵੱਲੋਂ ਜਾਵਣ ਦੀ) ਰੋਕ ਹੋਈ ਇਸ ਕਰਕੇ ਛਲ ਕੀਤਾ ਸਾਨੇ।

ਦੋਹਰਾ:

ਸੁਨਿ ਸਿੱਖਨ ਤੇ ਸਤਿਗੁਰੂ, ਕ੍ਰਿਪਾ ਦ੍ਰਿਸ਼ਟਿ ਅਵਿਲੋਕ।

ਸਭਿਨਿ ਸੁਨਾਵਤਿ ਬਦਨ ਤੇ, ਉਚਰਜੋ ਏਕ ਸ਼ਲੋਕ† ॥੩੭॥

†ਇਕ ਲਿਖਤੀ ਨੁਸਖੇ ਵਿਚ ਇਸਤੋਂ ਅੱਗੇ 'ਸ਼ਲੋਕ' ਵੱਖਰਾ ਬੀ ਲਿਖਿਆ ਹੈ।

'†ਵਿਛੁੜੇ ਕੋ ਮੇਲੇ ਗੁਰੂ, ਸਭਿ ਕੋ ਬਖਸ਼ਣ ਹਾਰ।

†ਇਹ ਤੁਕਾਂ ਐਉਂ ਨਹੀਂ ਹਨ, ਗੁਰਬਾਣੀ ਵਿਚ ਪਾਠ ਐਉਂ ਹਨ। "ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ ॥ " ਪੁਨਾ:-"ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ ॥ ਹਰਿ ਕਿਰਪਾ ਕਰਿ ਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰੁ ॥ "

ਬਖਸ਼ਨਹਾਰਾ ਬਖਸ਼ ਲੈ, ਨਾਨਕ ਪਾਰ ਉਤਾਰ' ॥੩੮॥

ਚੌਪਈ:

ਭਏ ਪ੍ਰਸੰਨ ਬਾਕ ਕੋ ਕਹਜੋ।
ਘਰ ਕੋ ਕਾਜ ਸਭਿਨਿ ਕਉ ਲਹਜੋ।
'ਗਵਨਹੁ ਭਵਨ ਰਟਹੁ ਸਤਿਨਾਮੂ।
ਸਤਿਸੰਗਤ ਸੇਵਹੁ ਅਭਿਰਾਮੂ ॥੩੯॥
ਗੁਰ ਘਰ ਕੋ ਸਭਿ ਸਿਦਕ ਕਮਾਵਹੁ।
ਹੋਲਿ[1] ਦੁਸਹਿਰਾ ਦਰਸ਼ਨ ਆਵਹੁ।'

[1]ਹੋਲੇ ਤੇ।

ਸੁਨਿ ਬਖਸ਼ਨ[1] ਕੋ ਸਭਿ ਹਰਖਾਏ।

[1]ਬਖਸ਼ ਜਾਣ ਦਾ (ਵਾਕ) ਸੁਣਕੇ।

ਕਰ ਜੋਰਹਿਂ ਸਭਿ ਸੀਸ ਨਿਵਾਏ ॥੪੦॥
ਗਵਨੇ ਭਵਨ ਖੁਸ਼ੀ ਗੁਰ ਲੈ ਕੈ।
ਬਹੁ ਕਲਜਾਣ ਆਪਣੀ ਪੈਕੈ†।

†ਇਹ ਕਪਟ ਦਾ ਨਮੂਨਾ ਸਾਰੀ ਸਿਖੀ ਦੀ ਸਿਦਕ ਦੀ ਦਲੀਲ ਨਹੀਂ, ਕਿਉਂਕਿ ਇਹ ਬੀ ਕਿਹਾ ਹੈ ਕਿ ਮਾਲਵੇ ਦੇ ਕੁਛਕ ਸਿੱਖਾਂ ਨੇ ਇਹ ਸ੍ਵਾਂਗ ਕੀਤਾ ਸੀ। ਸਤਿਗੁਰੂ ਜੀ ਨਿਰੇ ਭੀੜ ਭੜੱਕੇ ਨੂੰ ਵਧਾ ਲੈਣਾ ਪ੍ਰਯੋਜਨ ਨਹੀਂ ਸਨ ਸਮਝਦੇ, ਪਰ ਜੀਵਾਂ ਨੂੰ ਅੰਦਰੋਂ ਉੱਚਿਆਂ ਕਰਨ ਆਚਰਨ ਸਵਾਰਨੇ ਤੇ ਜੀਵਨ ਦੇ ਪੈਮਾਨੇ ਵਿਚ ਕਦਰਾਂ ਵਾਲੇ ਬਣਾ ਦੇਣਾ ਆਪਣੇ ਉਪਦੇਸ਼ ਦਾ ਪ੍ਰਯੋਜਨ ਰਖਦੇ ਸਨ। ਇਸ ਸਾਖੀ ਦਾ ਮਤਲਬ ਪਰਤਾਵੇ ਦਾ ਸੀ, ਸਿੱਖਾਂ ਵਿਚ ਪ੍ਰੀਤ ਪ੍ਰਤੀਤ ਬਿਨਾਂ ਨਾ ਉਹਨਾਂ ਦਾ ਆਤਮ ਉਧਾਰ ਹੋ ਸਕਦਾ ਹੈ ਨਾ ਭਾਈਚਾਰਕ, ਤੇ ਨਾ ਹੀ ਓਹ ਸਦਾਚਾਰਕ ਤੇ ਰਾਜਸੀ ਜੀਵਨ ਵਿਚ ਕੁਛ ਮੁੱਲ ਵਾਲੇ ਹੋ ਸਕਦੇ ਸੇ। ਦੇਖਾ ਦੇਖੀ ਲਈ ਤੇ ਮਤਲਬੀ ਲੋਕਾਂ ਦੀ ਭੀੜ ਭਾੜ ਦੀ ਛਾਂਟ ਪਹਿਲੇ ਸਤਿਗੁਰਾਂ ਦੇ ਵੇਲੇ ਤੋਂ ਹੁੰਦੀ ਰਹੀ ਹੈ।

ਜਹਿਂ ਕਹਿਂ ਸਤਿਗੁਰ ਕੋ ਜਸੁ ਫੈਲਾ।
ਕਲਿ ਕੇ ਕਲਮਲ ਸਕਲ ਕਟੈਲਾ[1] ॥੪੧॥

[1]ਕਟਣ ਵਾਲਾ (ਜਸ)।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਸਿੱਖਨ ਕਪਟ ਕਰਨਿ' ਪ੍ਰਸੰਗ ਬਰਨਨੰ ਨਾਮ ਖਸ਼ਟ ਚੱਤ੍ਵਾਰਿੰਸਤੀ ਅੰਸੂ ॥੪੬॥

## ੪੭. [ਭਾਈ ਅਨੰਦ ਸਿੰਘ]

੪੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੮

ਦੋਹਰਾ:

†ਮੇਲ ਮੇਖ ਸੰਕ੍ਰਾਤ[1] ਕੋ, ਚਹੁੰਦਿਸ਼ਿ ਤੇ ਸਮੁਦਾਇ। [1]ਵਿਸਾਖੀ।
ਆਨਿ ਅਨੰਦਪੁਰਿ ਕੇ ਬਿਖੈ, ਦਰਸ ਅਨੰਦ ਕੋ ਪਾਇ ॥੧॥

†ਸੌ ਸਾਖੀ ਦੀ ਇਹ ਚਉਥੀ ਸਾਖੀ ਹੈ।

ਚੌਪਈ:

ਸਤਿਗੁਰ ਬਸਤ੍ਰ ਸ਼ਸਤ੍ਰ ਕੋ ਪਹਿਰੇ।
ਆਨਿ ਸਿੰਘਾਸਨ ਪਰ ਤਬਿ ਠਹਿਰੇ।
ਸੁਭਟ ਸਭਾਸਦ ਸਭਾ ਮਝਾਰੀ।
ਥਿਰੇ ਨਮੋ ਕਰਿ ਦਰਸ ਨਿਹਾਰੀ ॥੨॥
ਸੰਗਤਿ ਆਵਹਿ ਅਰਪ ਅਕੋਰਹਿ।
ਪਗ ਪੰਕਜ ਬੰਦਹਿ ਕਰ ਜੋਰਹਿ।
ਕੋ ਬੈਠਹਿ ਕੋ ਖਰੋ ਨਿਹਾਰਹਿ।
ਤ੍ਰਿਪਤੈਂ ਨਹੀਂ ਹਰਖ ਉਰ ਧਾਰਹਿਂ ॥੩॥
ਧਨੁਖ ਬਾਨ ਯੁਤਿ ਜਨੁ ਰਘੁਨਾਥਾ।
ਲੋਕ ਔਧ ਕੇ[1] ਟੇਕਹਿਂ ਮਾਥਾ। [1]ਮਾਨੋਂ) ਅਯੁਧਿਆ ਦੇ ਲੋਕ।
ਮਨਹੁਂ ਦ੍ਵਾਰਕਾ ਮਹਿਂ ਘਨ ਸ਼ਜਾਮੂ।
ਜਾਦਵ ਦੇਖਹਿਂ ਦੁਤਿ ਅਭਿਰਾਮੂ ॥੪॥
ਬਦਨ ਚੰਦ ਕੋ ਮਨਹੁਂ ਚਕੋਰੇ।
ਇਕ ਟਕ ਨੇਤ੍ਰ ਲਗੇ ਗੁਰ ਓਰੇ।
ਰਿਦੈ ਬਿਲੰਦ ਅਨੰਦਹਿ ਸੰਗਤਿ।
ਚਹੁਂਦਿਸ਼ਿ ਪਿਖਹਿਂ ਬ੍ਰਿੰਦ ਕਰਿ ਪੰਗਤਿ ॥੫॥
ਇਕ ਸਿਖ ਆਇ ਸਿੱਖਣੀ ਸਹਿਤ।
ਬੰਦਨ ਕਰੀ ਭਾਉ ਮਨ ਮਹਤ[1]। [1]ਮਨ ਦੇ ਵਡੇ ਪ੍ਰੇਮ ਨਾਲ।
ਹਾਥ ਜੋਰਿ ਕਰਿ ਬਿਨੈ ਬਖਾਨੀ।
'ਸਾਚੇ ਪਾਤਿਸ਼ਾਹੁ! ਸੁਖਦਾਨੀ ॥੬॥
ਇਕ ਸੁਤ ਹਮਰੇ ਦਯੋ ਸੁ ਰਾਵਰਿ।
ਤਜ ਘਰਨੀ ਥਿਰਿਯੋ ਜਨੁ ਬਾਵਰ[1]। [1]ਬਾਵਲਾ ਹੋਇਆ ਰਹਿੰਦਾ ਹੈ।
ਭਲੇ ਸਿੱਖ ਕੀ ਤਨੁਜਾ ਬਜਾਹੀ।

ਹੈ ਅਬੋਲ ਸੰਗ ਬੋਲਤਿ ਨਾਂਹੀ[1] ॥੭॥ — [1]ਚੁਪ ਰਹਿੰਦਾ ਹੈ (ਵਹੁਟੀ) ਨਾਲ ਬੋਲਦਾ ਨਹੀਂ।
ਹਮਹਿ ਦੀਹ ਦੁਖ, ਬਹੁ ਸਮੁਝਾਵਹਿਂ।
ਨਿਰਮੋਹੀ ਬਚ ਤਿਹ ਸੁਨ ਪਾਵਹਿਂ[1]। — [1]ਅਗੋਂ) ਉਸਦੇ ਨਿਰਮੋਹ ਬਚਨ ਸੁਣਦੇ ਹਾਂ।
-ਤਜੌਂ ਦੇਸ਼ ਮੈਂ ਜਾਉਂ ਬਿਦੇਸ਼।
ਧਰੌਂ ਫਕੀਰੀ ਤਜਾਗਿ ਅਸ਼ੇਸ਼-' ॥੮॥
ਸ੍ਰੀ ਮੁਖ ਕਹਜੋ 'ਅਬੈ ਸਿਖ ਜਾਵੋ।
ਸੁਤ ਹਕਾਰ ਕਰਿ ਹਮ ਢਿਗ ਲਜਾਵੋ।'
ਸੁਨਿ ਆਇਸੁ ਆਨਜੋ ਤਤਕਾਲਾ।
ਕਰ ਜੋਰੇ ਥਿਰਿ ਅੱਗ੍ਰ ਕ੍ਰਿਪਾਲਾ ॥੯॥
ਪਿਖਿ ਸਿਖ ਸੁਤ ਕੋ ਕਹਜੋ ਗੁਸਾਈਂ।
'ਤੋਹਿ ਮਾਤ ਪਿਤ ਕਹਾਂ ਅਲਾਈ[1]? — [1]ਕੀ ਕਹਿੰਦੇ ਹਨ।
-ਹਮਰੋ ਸੁਤ ਜਗ ਤੇ ਹੁਇ ਨਜਾਰੋ।
ਭਯੋ ਉਦਾਸ, ਦੇਖਿ ਦੁਖ ਭਾਰੋ[1] ॥੧੦॥ — [1]ਦੇਖਕੇ ਸਾਨੂੰ ਭਾਰੀ ਦੁਖ ਹੁੰਦਾ ਹੈ।
ਯਾਂ ਤੇ ਹਮ ਤੁਹਿ ਬੂਝਨ ਕਰਹਿਂ।
ਕਜੋਂ ਕਰਿ ਭਾ ਵਿਰਾਗ ਉਰ ਧਰਹਿਂ[1]? — [1]ਜੋ ਵੈਰਾਗ ਤੂੰ) ਧਾਰਨ ਕੀਤਾ ਹੈ ਕਿਵੇਂ ਤੈਨੂੰ ਲੱਗਾ ਹੈ?
ਨਾਮ ਕੌਨ ਅਰੁ ਸਿਖ ਕਿਸ ਕੇਰਾ?
ਪਰਚਾ ਕਿਸ ਪਕਾਰ ਕੋ ਤੇਰਾ? ॥੧੧॥
ਬੈਸ ਅਸ਼ਟ ਦਸ਼ ਸੰਮਤ[1] ਤੇਰੀ। — [1]ਅਠਾਰਾਂ ਸਾਲਾਂ ਦੀ।
ਲਖੀਅਤਿ, ਕਹੁ ਸਭਿ ਸਚ ਇਸ ਬੇਰੀ।
ਭੋਗੇ ਭੋਗ ਜਿਨਹੁਂ ਬ੍ਰਿੱਧ ਹੋਏ।
ਤਿਨਹੁਂ ਵਿਰਾਗ ਨ ਉਪਜਹਿ ਕੋਏ ॥੧੨॥
ਭਾਗ ਪ੍ਰਥਮ ਕੋ ਬਡ ਲਖਿ ਪਾਯੋ।
ਤੁਵ ਦਰਸ਼ਨ ਹਮ ਚਹਿ ਬੁਲਵਾਯੋ[1]।' — [1]ਤੇਰਾ ਦਰਸ਼ਨ ਕਰਨ ਲਈ ਅਸਾਂ ਚਾਹਕੇ ਸਦਾਇਆ ਹੈ।
ਸੁਨਿ ਸਿਖ ਸੁਤ ਕਰ ਜੋਰਤਿ ਪ੍ਰਾਹੂ।
'ਕਜੋਂ ਮੁਝ ਹਸਹੁ ਸਾਚਿ ਪਤਿਸ਼ਾਹੂ! ॥੧੩॥
ਭਵਜਲ ਜੀਵ[1] ਸੁ ਬਹੇ ਮਝਾਰੀ। — [1]ਅਸੀਂ) ਹਾਂ ਭਉਜਲ ਦੇ ਜੀਵ।
ਤੁਮ ਦਰਸ਼ਨ ਕਰਿ ਉਤਰਹਿਂ ਪਾਰੀ।
ਅਨਜਾਨ ਨ[1], ਸਭਿ ਕੋ ਤੁਮ ਜਾਨੋ। — [1]ਆਪ) ਅਨਜਾਨ ਨਹੀਂ ਹੋ।

ਜਾਨਿ ਬੂਝ ਕਿਮ ਬੂਝਨਿ ਠਾਨੋ ॥੧੪॥
ਨਾਮ ਅਨੰਦ ਸਿੰਘ ਹੈ ਮੇਰਾ।
ਸ੍ਰੀ ਸਤਿਗੁਰ ਕੋ ਸਿਖ ਚਿਤ ਚੇਰਾ[1]।
ਭਯੋ ਬਿਰਾਗ ਪਠਤਿ ਗੁਰਬਾਨੀ।'
ਇਮ ਕਹਿ ਗਾਥਾ ਬਹੁਰ ਬਖਾਨੀ ॥੧੫॥

[1]ਚਿਤੋਂ (ਆਪ ਦਾ) ਚੇਰਾ ਹਾਂ।

ਸੋਰਠਾ:
'ਕਜਾ ਬੂਢਾ ਕਜਾ ਬਾਲ, ਜਾਂ ਗੁਰ ਸ਼ਰਣੀ ਜਾਇਗਾ।
ਮੁਕਤਿ ਹੋਇ ਤਤਕਾਲ, ਨਾਉ ਚਢਣ ਕੀ ਰੀਤਿ ਜਯੋਂ[1]† ॥੧੬॥

[1]ਬੇੜੀ ਚੜ੍ਹਨ ਦੀ ਰੀਤ ਵਾਂਙੂ। †ਇਹ ਗੁਰਬਾਣੀ ਨਹੀਂ ਹੈ, ਸੌ ਸਾਖੀ ਦੇ ਕਰਤਾ ਦੀ ਰਚਨਾ ਹੈ।

ਚੌਪਈ:
ਸੁਨੀਐ ਪਾਤਿਸ਼ਾਹੁ ਸੁਖਦਾਯਹੁ!
ਮਾਤ ਪਿਤਾ ਮੁਹਿ ਪਢਨਿ ਪਠਾਯਹੁ।
ਗੁਰਬਾਣੀ ਪਢਿ ਪ੍ਰੇਮ ਸੁ ਜਾਗਾ।
ਭਯੋ ਪ੍ਰੇਮ ਕੰਠ ਕਰਿਬੇ ਲਾਗਾ ॥੧੭॥
ਤੁਕ ਅਨੰਦ ਕੀ ਰਿਦੈ ਬਿਚਾਰੀ।
ਕਹੀ ਸੀਖ ਸੋ ਉਰ ਮਹਿਂ ਧਾਰੀ।
ਰਾਤ ਦਿਵਸ ਚਿਤ ਰਾਖਿ ਘਨੇਰਾ।
ਤਿਸ ਤੇ ਭਾ ਉਦਾਸ ਮਨ ਮੇਰਾ ॥੧੮॥

ਤੁਕ:-
ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ ॥
ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ ॥
ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ ॥
ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ ॥

ਚੌਪਈ:
ਅਰਥ ਬਸਯੋ ਉਰ ਭਯੋ ਵੈਰਾਗਾ।
ਜਗ ਸਭਿ ਤੁੱਛ ਦੀਸਨੇ ਲਾਗਾ।
ਜਥਾ ਧੂੰਮ ਬਾਦਰ[1] ਦਿਸ਼ਟਾਯਾ।
ਸੁਪਨਾ ਜਿਮ ਬਾਜ਼ੀਗਰ ਮਾਯਾ ॥੧੯॥
ਜੇ ਸ਼ਰੀਰ ਅਬਿ ਦਿਖਯਤਿ ਸਾਰੇ।
ਨਹੀਂ ਆਦਿ ਮੈਂ ਕਿਨਹੁं ਨਿਹਾਰੇ।
ਅੰਤ ਸਮੈਂ ਬਿਨਸੈਂ ਇਹੁ ਸਬੈ।

[1]ਧੂੰਏਂ ਦਾ ਬਦਲ।

| | |
|---|---|
| ਬਹੁਰੋ ਨਹਿਂ ਲਖੀਯਤਿ ਕਿਸ ਕਦੈ[1] ॥੨੦॥ | [1]ਫੇਰ ਕਿਸੇ ਤਰ੍ਹਾਂ ਕਦੀ ਨਹੀਂ ਦਿੱਸਦੇ। |
| ਕੋ ਇਕ ਦਿਨ ਕੋ ਧੁੰਧ ਪਸਾਰਾ[1]। | [1](ਵਰਤਮਾਨ ਵਿਚ ਇਹ) ਕੁਛ ਦਿਨਾਂ ਦਾ ਧੁੰਧ ਪਸਾਰਾ ਹੈ [ਧੁੰਧ ਪਸਾਰਾ = ਕੁਹੀੜ ਦੇ ਫੈਲਾਉ ਵਾਙੂ ਭਾਵ ਅਨਿਸਥਿਰ]। |
| ਆਦਿ ਨ ਅੰਤ ਸੁ ਕੁਤੋ ਮਝਾਰਾ[1]। | [1]ਮੱਧ ਵਿਚ ਭਾਵ ਵਰਤਮਾਨ ਵਿਚ ਕਿੱਥੇ ਹੈ। |
| ਨਿਸਾ ਬਾਸ[1] ਪਾਹੁਨ ਸਮ ਆਏ। | [1]ਰਾਤ ਵੱਸਣ ਹਿਤ। |
| ਮੇਲਨ ਦੀ ਨੌਕਾ ਸਮੁਦਾਏ ॥੨੧॥ | |
| ਜਿਮ ਜਲ ਬਹੈਂ ਮਿਲੇ ਤ੍ਰਿਣ ਬ੍ਰਿੰਦਾ। | |
| ਬਿਛਰੇ ਮੇਲ ਨ ਬਹੁਰ ਬਨੰਦਾ[1]। | [1]ਵਿਛੜਿਆਂ ਦਾ ਫਿਰ ਮੇਲ ਨਹੀਂ ਬਣਦਾ। |
| ਨਿਕਸਹਿ ਦੁਗਧ ਨ ਅਸਥਨ ਆਵੈ[1]। | [1]ਨਿਕਲਿਆ ਹੋਇਆ ਦੁੱਧ ਫੇਰ ਥਣਾਂ ਵਿਚ ਨਹੀਂ ਜਾ ਸਕਦਾ। |
| ਝਰਹਿ ਪੱਤ੍ਰ ਕੋ ਸ਼ਾਖ ਲਗਾਵੈ[1] ॥੨੨॥ | [1]ਝੜੇ ਪੱਤਾਂ ਨੂੰ ਕੌਣ ਟਾਹਣੀ ਨਾਲ ਲਗਾ ਸਕਦਾ ਹੈ। |
| ਤਿਮ ਸੰਬੰਧੀ ਬਹੁਰ ਨ ਮੇਲਾ। | |
| ਪਰਾਰਬਧ ਕਰਿ ਭਏ ਸਕੇਲਾ। | |
| ਕਯੋਂ ਚਿਤ ਲਾਇ ਸੁ ਜਨਮ ਗਵਾਈਯੇ। | |
| ਜਿਸ ਕੋ ਮਿਲਿਬੋ ਬਹੁਰ ਨ ਪਾਈਯੇ ॥੨੩॥ | |
| ਜਯੋਂ ਤਰੁ ਪਰ ਨਿਸ[1] ਪੰਛੀ ਬਾਸੇ। | [1]ਰਾਤ ਨੂੰ। |
| ਉਡਹਿ ਦਿਸ਼ਾ ਚਹੁੰ ਮੇਂ ਰਵਿ ਭਾਸੇ[1]। | [1]ਸੂਰਜ ਚੜ੍ਹੇ। |
| ਇੱਤਯਾਦਿਕ ਮੈਂ ਤਰਕ[1] ਬਿਚਾਰੋਂ। | [1]ਦਲੀਲਾਂ। |
| ਸੱਤਾਸੱਤ[1] ਭਲੇ ਨਿਰਧਾਰੋਂ ॥੨੪॥ | [1]ਸੱਤ ਤੇ ਅਸੱਤ ਨੂੰ। |
| ਬੋਲਣ ਹਸਣਾ ਖਾਣਾ ਪੀਣਾ। | |
| ਬਿਸਰ ਗਏ ਉਰ ਭਾ ਸੁਧ ਹੀਣਾ[1]। | [1]ਹਿਰਦਾ (ਇਨ੍ਹਾਂ ਪਦਾਰਥਾਂ ਦੀ) ਸੋਝੀ ਬਿਨਾਂ ਹੋ ਗਿਆ। |
| ਜਗਤ ਮਨੋਰਥ ਫੁਰਹਿ ਨ ਕੋਈ। | |
| ਲੋਕਨ ਲਖਯੋ -ਕਸਰ[1] ਕੁਛ ਹੋਈ- ॥੨੫॥ | [1]ਕਸਰ = ਭੂਤ ਪ੍ਰੇਤ ਦੀ ਛਾਯਾ। (ਅ) ਬਾਵਰਾ ਪਨ। |
| ਅਬਿ ਮੈਂ ਸ਼ਰਣਿ ਆਪ ਕੀ ਪਰਯੋ। | |
| ਸ਼ਬਦ ਤੁਮਾਰੇ ਇਹ ਗੁਣ ਕਰਯੋ।' | |
| ਸੁਨਿ ਕਰਿ ਸ਼੍ਰੀ ਮੁਖ ਤੇ ਗੁਰ ਬੋਲੇ। | |
| 'ਸੁਤ ਪਰ ਭਰਮ ਕਰਯੋ ਕਯੋਂ ਡੋਲੇ ॥੨੬॥ | |

ਤਜਹੁ ਭਰਮਨਾ ਜੋ ਉਰ ਹੋਈ।
ਭੂਤ ਪ੍ਰੇਤ ਇਸ ਰੋਗ ਨ ਕੋਈ।
ਜਾਗੇ ਪ੍ਰਥਮ ਭਾਗ ਇਸ ਕੇਰੇ।
ਮਿਲਿ ਤੁਮ ਗੈਲ ਨ ਪਰਹੁ ਬਡੇਰੇ[1] ॥੨੭॥

[1]ਬਹੁਤਾ ਪਿਛੇ ਨਾ ਪਵੋ।

ਤੁਮ ਕੋ ਸੁਤ ਬਖਸ਼ਜੋ ਗੁਰ ਔਰ।
ਬੈਠਹੁ ਨਿਸ਼ਚੈ ਕਰਿ ਨਿਜ ਠੌਰ।
ਇਸ ਕੋ ਆਪੇ ਹਮ ਸਮੁਝਾਵੈ।
ਚਲਹਿ ਪੰਥ ਜੇ ਤਿਸਹਿ ਚਲਾਵੈਂ[1]† ॥੨੮॥

[1]ਜਿਸ ਰਾਹ ਚੱਲੇਗਾ ਚਲਾ ਲਵਾਂਗੇ। †ਪਾ:-ਚਹਹਿ ਪੰਥ ਜਿਸ ਤੇ ਚਲ ਜਾਵੇ।

ਇਸ ਤਜਿ ਜਾਹੁ ਅਪਨਿ ਘਰ ਪਾਛੇ।
ਸਿਖਣੀ ਭੀ ਇਸ ਕੀ ਰਹਿ ਆਛੇ।
ਆਪੇ ਹੋਇ ਕੁਟੰਬੀ ਰਹਿ ਹੈ।
ਭਲੋ ਬੁਰੋ ਜਬਿ ਭੇਵ ਕੁ ਲਹਿ ਹੈ' ॥੨੯॥

ਸਿੱਖ ਸਿੱਖਣੀ ਸੁਣਿ ਗੁਰ ਬੈਨ।
ਹਰਖਹਿਂ ਬੰਦੇ ਗਮਨੇ ਐਨ।
ਰਹਜੋ ਅਨੰਦ ਸਿੰਘ ਢਿਗ ਨਾਥ।
ਬੈਠਹਿ ਨਿਕਟ ਜੋਰਿ ਜੁਗ ਹਾਥ ॥੩੦॥

†ਇਕ ਦਿਨ ਅਪਨੇ ਨਿਕਟਿ ਹਕਾਰਾ।
ਸ਼੍ਰੀ ਮੁਖ ਤੇ ਗੁਰ ਮ੍ਰਿਦੁਲ ਉਚਾਰਾ।
'ਸੁਨਹੁ ਨੀਂਗਰਾ ਦੇਂ ਹਮ ਭੇਟ[1]।
ਇਤ ਰੁਖ਼ ਕਰਿ ਇੰਦ੍ਰੈਨ ਸਮੇਟ[1] ॥੩੧॥

†ਸੌ ਸਾਖੀ ਦੀ ਇਥੋਂ ਪੰਜਵੀਂ ਸਾਖੀ ਚਲਦੀ ਹੈ।

[1]ਭਾਵ ਗੁਰੂ ਜੀ ਭੇਟ ਤੈਨੂੰ ਕਰਦੇ ਹਨ। (ਅ) ਤੂੰ ਸਾਨੂੰ (ਭੇਟ) ਮਿਲਿਆ ਹੈਂ ਤੇ ਤੈਨੂੰ ਅਸੀਂ ਸਿੱਖਿਆ ਦੇਂਦੇ ਹਾਂ।

[1]ਇੰਦ੍ਰਿਆਂ ਨੂੰ ਸਮੇਟ ਕੇ ਇਤ (ਸਾਡੀ ਵਲ) ਰੁਖ਼ ਕਰ।

ਬਹੁਰ ਕਰਹੁ ਜਿਮ ਉਰ ਅਭਿਲਾਖੀ।
ਪ੍ਰਥਮ ਭਨਹਿਂ ਨ੍ਰਿਬ੍ਰਿਤ ਕੀ ਸਾਖੀ[1]।
ਬਨ ਮਹਿਂ ਤਪਸੀ ਇਕ ਤਪ ਕਰਤਿ।
ਰਿਦੈ ਸੰਤੋਖ ਪ੍ਰਾਣ ਕੋ ਧਰਤਿ ॥੩੨॥
ਪੁਰਿ ਢਿਗ ਰਹੈ ਕੁਟੀ ਮਹਿਂ ਬੈਸਾ।

[1]ਨਿਰਵਿਰਤੀ ਦੀ ਸਾਖੀ ਕਹਿੰਦੇ ਹਾਂ:-।

ਦੇਤਿ ਨਾਰਿ ਨਰ ਅਚਵਹਿ ਤੈਸਾ[1]। [1]ਭਾਵ ਜੋ ਲੋਕੀ ਦੇ ਜਾਣ ਸੋ ਖਾਵੇ।
ਅਲਪ ਬਹੁਤ ਕੈ ਸ੍ਵਾਦ ਕੁ ਸ੍ਵਾਦ।
ਚੂਨ ਸਾਗ ਦੁਧ ਕੈ ਦਧਿ ਆਦਿ ॥੩੩॥

ਦਯੋ ਦਈ ਕੋ ਲਖਿ[1] ਸੋ ਖਾਇ। [1]ਈਸ਼ੁਰ ਦਾ ਦਿਤਾ ਜਾਣਕੇ।
ਪ੍ਰਾਨ ਅਪਾਨ ਸੋਂ ਜੋਗ ਕਮਾਇ।
ਦ੍ਵਾਦਸ਼ ਭੇਦ ਅਨਾਹਦਿ ਸੁਨਿ ਕੈ।
ਸਮੁਝਿ ਸਕਲ ਇਕ ਚਿਤ ਭਾ ਗੁਨਿ ਕੈ[1†] ॥੩੪॥

[1]ਅਨਾਹਤ ਚੱਕ੍ਰ ਜੋ ੧੨ ਦਲਾਂ ਦਾ ਹੈ ਉਸ ਦਾ ਭੇਦ ਸੁਣ ਕੇ ਤੇ ਸਾਰਾ ਸਮਝ ਕੇ ਤੇ (ਗੁਣਕੇ =) ਧਿਆਨ ਜੋੜ ਕੇ ਇਕ ਚਿਤ (= ਇਕਾਗਰ) ਹੋ ਗਿਆ।

[†]ਹਠ ਯੋਗ ਅਨੁਸਾਰ ਛੇ ਚੱਕ੍ਰ ਸਰੀਰ ਵਿਚ ਹਨ, ਉਹਨਾਂ ਵਿਚੋਂ ਇਕ ਅਨਾਹਤ ਚੱਕ੍ਰ ਹੈ ਜੋ ਹਿਰਦੇ ਵਿਚ ਹੈ ਤੇ ਇਸ ਦੇ ਦਲਾਂ ਦੀ ਸੰਖਿਆ ੧੨ ਹੈ, ਤੇ ਅਖਰ 'ਕ' ਤੋਂ 'ਠ' ਤਕ ੧੨ ਹਨ, ਅਨਾਹਤ ਚੱਕਰ ਦਾ ਟਿਕਾਣਾ ਹਿਰਦਾ ਹੈ, ਇਥੇ ਸ਼ੈਵੀ ਰੁੱਦ੍ਰ ਦਾ ਤੇ ਵੈਸ਼ਨਵ ਵਿਸ਼ਨੂੰ ਦਾ ਧਿਆਨ ਕਰਦੇ ਹਨ। ਯਥਾ: ਦੁਆਦਸ ਦਲ ਅਭ ਅੰਤਰਿ ਮੰਤ ॥ ਜਹ ਪਉੜੇ ਸ੍ਰੀ ਕਮਲਾ ਕੰਤ ॥ ਕਈ ਗਿਆਨੀ '੧੨ ਵਾਰ ਮੰਤਰ ਉਚਾਰ ਕੇ' ਇਉਂ ਭੀ ਅਰਥ ਲਾਉਂਦੇ ਹਨ।

ਸਪਤ ਦਿਵਸ ਬੀਤੇ ਇਕ ਬਾਰ।
ਕਿਤ ਤੇ ਪਹੁੰਚਜੋ ਨਹੀਂ ਅਹਾਰ।
ਸੁਣਹੁ ਨੀਂਗਰਾ! ਤਪੀ[†] ਬਿਚਾਰਾ। [†]ਸੌ ਸਾਖੀ ਵਿਚ ਤਪੀ ਦਾ ਨਾਂ 'ਜਵਾਲਾ' ਦਿੱਤਾ ਹੈ।
-ਮੁਝ ਪਰ ਕੋਪ ਭਯੋ ਕਰਤਾਰਾ ॥੩੫॥

ਕਰ ਪਗ ਦਿਏ ਨ ਉੱਦਮ ਧਰੇ।
ਉਦਰ ਭਰਣ ਲਗਿ ਚਹੀਐ ਕਰੇ।
ਪੁਰਿ ਮਹਿਂ ਫਿਰਿ ਭਿਛ ਕਰੀਅਹਿ ਕੋਇ।
ਸੁਰ ਭੀ ਬੈਠ ਦੇਤਿ ਦੁਖਿ ਹੋਇ[1]- ॥੩੬॥ [1]ਦੇਵਤੇ ਭੀ ਬੈਠਾ ਦੇਖਕੇ ਦੇਂਦੇ ਦੁਖੀ ਹੁੰਦੇ ਹਨ।

ਖਿੰਥਾ[1] ਛਰੀ[2] ਕੁਸ਼ਾਸਨ ਮਾਲਾ। [1]ਗੋਦੜੀ। [2]ਸੋਟੀ।
ਧਰੇ ਹਾਥ ਤੂੰਬਾ ਤਬਿ ਚਾਲਾ[1]। [1]ਤੇ ਤੂੰਬਾ ਹੱਥ ਵਿਚ ਲੈ ਕੇ।
-ਗ੍ਰਿਹਸਤੀ ਕੇ ਬਾਣੇ ਬਿਨ ਜਾਨਾ[1]। [1]ਗ੍ਰਿਹਸਤੀ ਦੇ (ਘਰ) ਸਾਧ ਦਾ ਬਾਣੇ ਤੋਂ ਬਿਨਾ ਜਾਣਾ।
ਨਹਿਂ ਸ਼ੁਭ ਜਿਸ ਤੇ ਜਾਇ ਨ ਜਾਨਾ[1] ॥੩੭॥ [1]ਜਾਣਿਆ ਨਹੀਂ ਜਾਂਦਾ (ਕਿ ਕਉਣ ਹੈ)।

ਗ੍ਰਿਸਤੀ ਕਰਹਿ ਨਿਰਾਦਰ ਦੋਖ।
ਲਗਹਿ ਸਾਧ ਕੋ ਪਾਪਹਿ ਪੋਖ[1]। [1]ਇਸ ਗਲ ਵਿਚ) ਜੋ ਗ੍ਰਿਹਸਥੀ ਨਿਰਾਦਰ ਕਰੇ ਤਾਂ

ਦੋਸ਼ ਸਾਧ ਨੂੰ ਲਗੇਗਾ ਕਿਉਂਕਿ ਸਾਧ ਹੀ ਪਾਪ ਦੀ ਪਾਲਣਾ ਕਰ ਰਿਹਾ ਹੈ।

ਭਿੱਛਿਆ ਕੋ ਦੁਇ ਸਮੈ ਨ ਜਾਨਾ।
ਧਰਹਿ ਭੇਖ ਨਹਿਂ ਬਦਲਹਿ ਆਨਾ[1] ॥੩੮॥

[1]ਜੋ ਭੇਖ ਧਾਰੇ ਤਾਂ ਹੋਰ ਭੇਖ ਨਾ ਬਦਲੇ।

ਜੈਸੀ ਜੈਸੀ ਜੋ ਕਿਮੁ ਦੇਇ।
ਜਥਾ ਸ਼ਕਤਿ ਦੁਧ ਭਿੱਛਜਾ ਲੇਇ।
ਚਿਰ ਨਹਿਂ ਠਹਿਰਹਿ ਪਰਾ ਨ ਲੇਵੇ[1]।
ਤ੍ਰਿਯ ਸਿਸ ਕਰ ਛੁਵਨਿ ਨ ਕਰ ਦੇਵੇ[1] ॥੩੯॥

[1]ਅਗਲੀ) ਪੱਕੀ ਹੋਈ ਨਾ ਲਵੇ।

[1]ਇਸਤ੍ਰੀ ਤੇ ਲੜਕੇ ਦੇ ਹੱਥ ਨੂੰ ਹੱਥ ਨਾ ਛੁਹਣ ਦੇਵੇ। ਸੋ ਸਾਖੀ ਦੱਸਦੀ ਹੈ ਕਿ ਅਗਲੀ ਪੱਕੀ ਇਸ ਕਰਕੇ ਨਾ ਲਵੇ ਕਿ ਪੱਕੀ ਪਈ ਬਾਲਾਂ ਤੇ ਤ੍ਰੀਮਤਾਂ ਦੇ ਹੱਥ ਲਗਕੇ ਛੁਹ ਜਾਂਦੀ ਹੈ।

ਜਿਸ ਕਿਸ ਕੀ ਲੇ ਕਰ ਨਹਿਂ ਖਾਇ।
ਸਿੱਖ ਸਾਧ ਕੋ ਨਹਿਂ ਬਨਿ ਆਇ।
ਭੋਜਨ ਪੱਕ ਖਾਇ ਸਭਿ ਕੇਰਾ[1]।
ਤਿਸ ਕੋ ਤੋਟਾ ਪਰਹਿ ਬਡੇਰਾ[1] ॥੪੦॥

[1]ਜਿਸ ਕਿਸੇ ਦਾ ਪੱਕਿਆ ਹੋਇਆ।

[1]ਕਾਰਣ ਅੱਗੇ ਦੱਸਦੇ ਹਨ)।

ਦੋਹਰਾ:

ਜਾਂ ਕੀ ਰਹਤਿ ਨ ਜਾਣੀਐ ਗੁਰੂ ਮੰਤ੍ਰ ਨਹਿਂ ਰੀਤਿ।
ਤਾਂ ਕੋ ਭੋਜਨ ਖਾਇ ਕੈ ਬਿਛਰੈ ਹਰਿ ਕੀ ਪ੍ਰੀਤਿ-।
ਇਹ ਸਭਿ ਰੀਤਿ ਬਿਚਾਰਿ ਕੈ, ਤਪਸੀ ਗਯੋ ਬਜ਼ਾਰ।
ਨਗਰ ਬੀਚ ਇਕ ਸ਼ਾਹੁ ਘਰ, ਬਡੋ ਜੱਗ ਕੋ ਸਾਰ ॥੪੧॥

ਚੌਪਈ:

ਬਡੀ ਭੀਰ ਭਰਿ ਰਹੀ ਨਿਕੇਤ।
ਪਕਰਿ ਬਿਠਾਵੈਂ ਭੋਜਨ ਦੇਤਿ।
ਤਹਾਂ ਜਾਇ ਤਪਸੀ ਥਿਰ ਰਹਯੋ।
ਕਿਨੈ ਬਿਠਾਇ ਨਹੀਂ ਕੁਛ ਕਹਯੋ ॥੪੨॥
ਪੂਣ ਸੰਤੋਖ ਧਰਯੋ ਸੁ ਬਿਚਾਰੇ।
ਖਰਯੋ ਰਹਯੋ ਹੁਇ ਏਕ ਕਿਨਾਰੇ।

ਨਿਸ ਜਬਿ ਭੀ ਸਭਿ ਲੋਕ ਪਯਾਨੇ।
ਪਿਖਿ ਤਪਸੀ ਨਿਜ ਆਇ ਟਿਕਾਨੇ ॥੪੩॥
ਆਧੀ ਰਾਤਿ ਭਈ ਜਿਸ ਕਾਲਾ।
ਦੁਇ ਦੇਵਨ ਕੇ ਦੂਤ ਕਰਾਲਾ।
ਜ੍ਵਲਤ ਮਸਾਲੈਂ ਹਾਥਨਿ ਲੀਨਿ[1]। [1]ਦੇਵਤਾ ਦੇ ਦੂਤ ਦੋ ਭਿਆਨਕ ਮਿਸਾਲਾਂ ਹੱਥ ਵਿਚ ਬਲਦੀਆਂ (ਲਈ ਆਏ ਤੇ.......)।
ਤਪਸੀ ਆਨਿ ਹਕਾਰਨਿ ਕੀਨ ॥੪੪॥
-ਤੁਮ ਢਿਗ ਦੇਵਨਿ[1] ਹਮਹੁਂ ਪਠਾਏ। [1]ਦੇਵਤਿਆਂ ਨੇ।
ਮਹਾਰਾਜ ਕੀ ਆਗਯਾ ਲ੍ਯਾਏ।
ਉਠਿ ਕਰਿ ਹਮਰੇ ਸੰਗਿ ਸਿਧਾਰਹੁ।
ਪੁਰਿ ਮਹਿਂ ਸ਼ਾਹੁ ਤਿਸੀ ਘਰ ਜਾਰਹੁ[1] ॥੪੫॥ [1]ਸਾੜਨਾ ਹੈ।
ਜਿਸ ਘਰ ਸੰਤ ਛੁਧਤਿ ਹੀ ਆਯੋ।
ਨਹਿਂ ਆਦਰ ਕੋ ਬਚ ਭੀ ਗਾਯੋ।
ਸ਼ਾਹੁ ਤਿਸੀ ਨੇ ਪਾਪ ਕਮਾਏ।
ਤੁਵ ਸਹਾਇ ਹਿਤ ਹਮ ਚਲਿ ਆਏ ॥੪੬॥
ਚਲਿ ਆਗੇ ਘਰ ਦੇਹੁ ਦਿਖਾਈ-।
ਸੁਨਿ ਕਰਿ ਤਪਸੀ ਭ੍ਯੋ ਅਗੁਵਾਈ।
-ਮੁਝ ਕੋ ਭੀ ਇਕ ਦੇਹੁ ਮਸਾਲ-।
ਦਈ ਤਿਨਹੁਂ ਗਹਿ ਕੈ ਕਰ ਨਾਲ ॥੪੭॥
ਦੂਤਨ ਕੋ ਤਬਿ ਲਗ੍ਯੋ ਜਲਾਵਨਿ।
ਭਾਗੇ ਤਪਸੀ ਤੇ ਡਰਪਾਵਨ[1]। [1]ਡਰ ਪਾਕੇ।
ਲਗ੍ਯੋ ਸੁਨਾਵਨਿ ਤਿਨ ਬੱਖਯਾਤਾ।
-ਨੀਕੋ ਸ਼ਾਹੁ ਸਭਿਨ ਕੋ ਦਾਤਾ ॥੪੮॥
ਬਿਸ਼ਨੁ ਜਿ ਅੰਤਰਜਾਮੀ ਪ੍ਰੇਰਹਿ।
ਤੌ ਦਾਤਾ ਦੇਤੋ ਬਿਨ ਦੇਰਹਿ।
ਸਭਿ ਜਗ ਕਰਤਾ ਕਿਰਤ ਕਰਾਵਤਿ[1]। [1]ਕਿਰਤ ਕਰਾਵਣ ਵਾਲਾ (ਆਪ) ਕਰਤਾਰ ਹੈ।
ਕਹਾਂ ਸ਼ਾਹੁ ਵਸ ਜੇ ਪ੍ਰਭੁ ਦਯਾਵਤਿ[1] ॥੪੯॥ [1]ਜੇ ਦਿਵਾਉਂਦਾ ਤਾਂ।

ਹਰਿ ਸ੍ਵਾਮੀ ਕਰਤਾ ਨਿਤ ਦਾਯਾ।
ਹਮ ਅਧੀਨਿ ਸਭਿ ਤਿਸ ਕੀ ਮਾਯਾ[1]।
ਤੁਮ ਕੋ ਚਰਨ ਬੰਦਨਾ ਬਰਨੀ।
ਐਸੀ ਫੇਰ ਨਹੀਂ ਕਬਿ ਕਰਨੀਂ- ॥੫੦॥

[1]ਅਸੀਂ ਸਾਰੇ ਉਸੇ ਦੀ ਮਾਇਆ ਦੇ ਅਧੀਨ ਹਾਂ।

†ਸੁਨਹੁਂ ਨੀਂਗਰਾ!' ਗੁਰ ਕਹਿਂ ਤੌਨਾ।
'ਤਜਾਗੀ ਬਨਹਿਂ ਤ ਐਸਾ ਹੋਨਾ।
ਪਰ ਅਵਗੁਣ ਚਿਤਵਹੁ ਨਹਿਂ ਕੋਈ*।
ਸੁਨਿ ਕਰਿ ਨਿੰਮਿਰ ਦੂਤ ਦ੍ਵੈ ਹੋਈ ॥੫੧॥

†ਇਹ ਵਾਕ ਸੌ ਸਾਖੀ ਵਿਚ ਜਿਵੇਂ ਵਿਚਕਾਰ ਆਏ ਹਨ ਤਿਵੇਂ ਹੀ ਕਵੀ ਜੀ ਨੇ ਗੁਰੂ ਜੀ ਦੀ ਉਕਤ ਵਿਚਕਾਰ ਹੀ ਰਖ ਦਿਤੀ ਹੈ, ਅਗੋਂ ਫੇਰ ਦੂਤਾਂ ਦੀ ਸਾਖੀ ਦਾ ਬਾਕੀ ਹਿੱਸਾ ਟੁਰ ਪੈਂਦਾ ਹੈ।

ਬਿਦਾ ਹੋਇ ਪਹੁੰਚੇ ਦਰਬਾਰਾ।
ਮਹਾਰਾਜ ਸੰਗ ਸਕਲ ਉਚਾਰਾ।
-ਪਰਚਯੋ ਸਚ ਪਰਚੇ ਵਿਚ ਸਾਚਾ[1]।
ਗਯੋ ਸੰਤੋਖ ਉਬਾਚ ਨ ਜਾਚਾ[1]- ॥੫੨॥

[1]ਸੱਚਾ (ਸਾਧੂ) ਸੱਚੇ ਪਰਚੇ ਵਿਚ ਪਰਚਿਆ ਹੋਇਆ ਹੈ।

[1]ਸੰਤੋਖ ਧਾਰ ਕੇ ਗਿਆ ਸੀ ਕਹਿ ਕੇ ਮੰਗਿਆ ਨਹੀਂ।

ਕਰਤਾ ਪੁਰਖ ਮਹਾਨ ਪ੍ਰਸੰਨੇ।
ਗੁਣ ਸੰਤੋਖ ਆਦਿ ਮਨ ਮੰਨੇ।
ਪਠਿ ਬਿਬਾਨ ਕੋ ਨਿਕਟ ਬੁਲਾਯੋ।
ਅਪਨਿ ਲੋਕ ਮੈਂ ਭਲੇ ਬਸਾਯੋ ॥੫੩॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਸਿੱਖਨ' ਪ੍ਰਸੰਗ ਬਰਨਨੰ ਨਾਮ ਸਪਤ ਚੱਤਵਾਰਿੰਸਤੀ ਅੰਸੂ ॥੪੭॥

## ੪੮. [ਭਾਈ ਅਨੰਦ ਸਿੰਘ]

੪੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੯

ਦੋਹਰਾ:

†ਸ੍ਰੀ ਗੁਰ ਗੋਬਿੰਦ ਸਿੰਘ ਜੀ, ਦੇਤਿ ਭਲੇ ਉਪਦੇਸ਼।
ਨੰਦ ਸਿੰਘ ਸੰਗ[1] 'ਨੰਦ[2]! ਸੁਨਿ, ਇਹ ਮਗ ਲਖਿ ਦਰਵੇਸ਼ ॥੧॥

[1]ਨੰਦ ਸਿੰਘ ਨਾਲ (ਬੋਲੇ):-। [2]ਹੇ ਨੀਂਗਰਾ! †ਇਹ ਸੌ ਸਾਖੀ ਦੀ ਛੇਵੀਂ ਸਾਖੀ ਹੈ।

ਚੌਪਈ:

ਬ੍ਰਿਕਤ ਹੋਨਿ ਕੀ ਚਿਤ ਮਹਿਂ ਤੋਰੇ।
ਤੌ ਇਮ ਬਨਹੁਂ ਨ ਕੋਇ ਬਹੋਰੇ।
ਗ੍ਰਿਹਸਤ ਪੰਥ ਦੂਸਰ ਲਖਿ ਲੀਜੈ।
ਜੇ ਕਰਿਬੋ ਹੁਇ ਸਕਲ ਸੁਨੀਜੈ ॥੨॥

ਸ੍ਰੀ ਮੁਖਵਾਕ:

ਮਃ ੨ ॥
ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ॥
ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ† ॥੨॥

†ਵਾਰ ਸੋਰਠ ਮਃ ੨।

ਭਾਣਾ ਮੰਨੇ ਹੁਕਮ ਰਜਾਇ†[1] ॥

[1]ਵਾਹਿਗੁਰੂ ਦਾ ਹੁਕਮ। †ਇਹ ਤੁਕ ਇਸ ਤਰ੍ਹਾਂ ਗੁਰਬਾਣੀ ਵਿਚ ਨਹੀਂ ਆਈ, ਉਂਵ 'ਭਾਣਾ ਮੰਨੇ ਸੋ ਸੁਖੁ ਪਾਏ' ਤੇ 'ਹੁਕਮਿ ਰਜਾਈ ਚਲਣਾ' ਆਦਿ ਆਏ ਹਨ।

ਆਪੇ ਪਟੀ ਕਲਮ ਆਪ ਲਿਖਣਹਾਰਾ ਆਪ ॥
ਦੂਜਾ ਹੋਇ ਤ ਆਖੀਐ ਸਭਿ ਘਟਿ ਰਹਿਆ ਬਿਆਪ† ॥

†ਇਹ ਗੁਰਬਾਣੀ ਨਹੀਂ, ਸੌ ਸਾਖੀ ਦੇ ਕਰਤਾ ਨੂੰ ਗੁਰਵਾਕ ਖੰਡਤ ਯਾਦ ਸੀ ਸੋ ਉਸਨੇ ਖੰਡਤ ਹੀ ਲਿਖ ਦਿੱਤਾ ਹੈ। ਸ਼ੁਧ ਗੁਰਬਾਣੀ ਦਾ ਵਾਕ ਐਉਂ ਹੈ:- ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥ ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥

ਚੌਪਈ:

ਸੁਨਿ ਸਿਖ ਸੁਤ[1]!' ਸਤਿਗੁਰ ਕਹਿਂ ਤੈਸੇ।
'ਗ੍ਰਿਹਸਤੀ ਹੋਨਿ ਤ ਹੋਈਐ ਐਸੇ।
ਸਘਨ ਛਾਵ ਤਰੁ ਬਨ ਮਹਿਂ ਅਹਾ।
ਰਹਿਤ ਕਪੋਤ ਕਪੋਤੀ ਤਹਾਂ ॥੩॥

[1]ਹੇ ਸਿੱਖ ਦੇ ਪੁੱਤ੍ਰ ਸੁਣ।

ਬਧਿ 'ਨਿਡੀਯ' ਉਸ ਬਸੈਂ ਸੁਖਾਰੇ[1]।
ਬਚੇ ਬਚੀ ਜਣ ਕਰਿ ਪ੍ਰਿਤਪਾਰੇ।
ਬਰਖਤਿ ਝਰੀ ਲਗੀ ਇਕ ਬਾਰੀ।
ਆਯੋ ਬਧਿਕ ਲਿਯੇ ਕਰ ਜਾਰੀ[1] ॥੪॥

[1]ਆਲ੍ਹਣਾ ਬੰਨਕੇ ਉਸ ਵਿਚ ਸੁਖ ਨਾਲ ਰਹਿੰਦੇ ਸਨ।

[1]ਜਾਲ ਹੱਥ ਲੈ ਕੇ।

ਬਿਹੰਗ ਨ ਹਤਜੋ ਨਹਿਂ ਕਿਤ ਪਾਯੋ।
ਭ੍ਰਮਤਿ ਭ੍ਰਮਤਿ ਛੁਛਾ ਤਹਿਂ ਆਯੋ।
ਕੰਪਤਿ ਸ਼ੀਤ ਲਗੇ ਜਲ ਬਾਉ[1]। [1]ਭਾਵ ਹਨੇਰੀ ਤੇ ਮੀਂਹ।
ਤਿਸ ਤਰੁ ਤਰੇ ਰਹਜੋ ਠਹਿਰਾਉ ॥੫॥
ਰਾਤਿ ਭਈ ਪਰ ਭੂਲਜੋ ਰਾਹੂ।
ਛੁਧਿਤਿ ਉਦਾਸ ਤ੍ਰਾਸ ਮਨ ਮਾਹੂ।
ਠਰਜੋ ਸੁੰਨ ਹੁਇ ਬੈਠਜੋ ਮੌਨ।
ਬੋਲ ਨ ਨਿਕਸਿ, ਬਿਲੋਕਜੋ ਤੌਨ[1] ॥੬॥ [1]ਉਸ ਨੂੰ ਡਿੱਠਾ (ਕਪੋਤ ਨੇ)।
ਹੁਤੋ ਕੁਟੰਬੀ ਕਹੈ ਕਪੋਤ[1]। [1]ਸੌ ਸਾ: ਦਾ ਪਾਠ- ਤਾਂ ਕਪੋਤ ਕੁਟੰਬ ਕਪੋਤੀ ਨੂੰ ਕਹਿਣ ਲੱਗਾ।
-ਸੁਨਹੁਂ ਕਪੋਤੀ! ਇਸ ਦੁਖ ਹੋਤਿ।
ਖਗ ਗ੍ਰਿਹਸਤੀ ਹਮਰੇ, ਅਰਧੰਗੀ!
ਆਯਹੁ ਅੱਭਜਾਗਤ ਨਰ ਅੰਗੀ[1] ॥੭॥ [1]ਹੇ ਅਰਧੰਗੀ (ਅਸੀਂ) ਗ੍ਰਹਸਤੀ ਪੰਛੀ ਹਾਂ, ਸਾਡੇ (ਘਰ) ਇਹ ਮਨੁੱਖ ਆਇਆ ਹੈ ਅਭਜਾਗਤ, ਨਰ ਅੰਗਾਂ ਵਾਲਾ, ਭਾਵ ਮਨੁੱਖ।
ਬੈਠਜੋ ਆਇ ਨਿਕੇਤ ਹਮਾਰੇ।
ਗ੍ਰਹਸਤੀ ਧਰਮ ਸੁ ਦੇਹਿ ਅਹਾਰੇ[1]। [1]ਗ੍ਰਿਹਸਤੀ ਦਾ ਧਰਮ ਹੈ ਕਿ ਖਾਣਾ ਦੇਵੇ।
ਖਾਨ ਪਾਨ ਬਿਸਰਾਮੈ ਦੈਬੋ।
ਸੁਖ ਸਭਿ ਕਰਹਿ ਅਤਿਥ[1] ਸੁਧ ਲੈਬੋ ॥੮॥ [1]ਪ੍ਰਾਹੁਣੇ ਦੀ।
ਖਗ ਤਨ[1], ਹਾਥ ਨ ਦਏ ਬਿਧਾਤਾ। [1]ਸਾਡਾ) ਪੰਛੀ ਸਰੀਰ ਹੈ।
ਹੈ ਇਕ ਚੋਂਚ ਚੋਗ ਚੁਨਿ ਖਾਤਾ।
ਸੁਨਿ ਸੁਖਦਾਇਨ[1]! ਸੁਧ ਇਸ ਕੇਰੀ। [1]ਹੇ ਸੁਖ ਦੇਣ ਵਾਲੀ।
ਚਹੀਐ ਲਈ ਸਕਲ ਇਸ ਬੇਰੀ ॥੯॥
ਪਹਿਲੇ ਪਾਵਕ ਦੈਂ ਹੈਂ ਇਸੇ।
ਜਿਸ ਤੇ ਸੀਤ ਸਰੀਰਹਿ ਨਸੇ।
ਉੱਦਮ ਤੇ ਲਛਮੀ ਹੁਇ ਭੌਨ।
ਜਿਮ ਬਿਜਨੇ[1] ਹਾਲੇ ਹੁਇ ਪੌਨ[2]- ॥੧੦॥ [1]ਪੱਖਾ। [2]ਅਖਾਉਤ ਹੈ 'ਉਦਮ ਅਗੇ ਲੱਛਮੀ ਪੱਖੇ ਅੱਗੇ ਪੌਣ। '
ਇਮ ਬੋਲਤਿ ਹੀ ਉਡ ਕਰਿ ਗਯੋ।
ਗ੍ਰਾਮ ਅਗਨਿ ਧੁਖਿ ਦੇਖਤਿ ਭਯੋ।
ਮੇਂਙਣ ਆਗ ਸੁਲਗਤੀ ਲੈ ਕੈ।

ਲਜਾਇ ਬਧਿਕ ਕੇ ਆਗੇ ਦੈ ਕੈ ॥੧੧॥
ਸ਼ੁਸ਼ਕ ਆਲ੍ਹਣੇ ਤੇ ਤ੍ਰਿਣ[1] ਗੇਰੇ।
ਬਧਿਕ ਹੇਰਿ ਜਾਰੇ ਤਿਸ ਬੇਰੇ।
ਈਂਧਨ ਅਧਿਕ ਪਰਜ੍ਯੋ ਚੁਨ ਲਯੋ।
ਬਹੁਤ ਭੜਾਂਭ[1] ਮਚਾਵਤਿ ਭਯੋ ॥੧੨॥
ਗਯੋ ਸੀਤ ਪਰ ਭੂਖਾ ਰਹਜ੍ਯੋ।
ਦੇਖਿ ਕਪੋਤ ਬਾਤ ਤਬਿ ਕਹਜ੍ਯੋ।
-ਹੇ ਘਰ ਕੀ ਸਰਦਾਰਨਿ ਸੁਨੋ।
ਬਾਲ ਬਚੇ ਪਾਲਹੁ ਸੁਖ ਸਨੋ ॥੧੩॥
ਇਸ ਮਾਣੂ[1] ਹਿਤ ਅਲਪ ਅਹਾਰਾ।
ਦੇਉਂ ਸਰੀਰ ਅਪਨਿ ਇਸ ਬਾਰਾ-।
ਕਹੈ ਕਪੋਤੀ -ਧਰਮ ਸੁ ਮੇਰਾ।
ਦੇਉਂ ਅਹਾਰ ਅਪਨਿ ਤਨ ਕੇਰਾ ॥੧੪॥

ਦੋਹਰਾ:
ਨਾਰੀ ਨਰਕ ਸਰੀਰ ਹੈ, ਬਿਨਾ ਪੁਰਖ ਕਿਹ ਕਾਮ।
ਸਤ ਗਤਿ ਦਾਤਾ[1] ਪੁਰਖ ਹੈ, ਅਵਰਨ ਦਾਤਾ ਰਾਮ[2]- ॥੧੫॥
ਪੁਰਖ[1] ਕਹਜ੍ਯੋ -ਘਰ ਤ੍ਰਿਯਾ ਬਿਨ, ਸੂਨਾ ਰਹੇ ਦੁਆਰ।
ਪੁਰਖ ਵਹਿਰ ਹੀ ਸੂਰਮਾ, ਅੰਤਰ ਘਰ ਕੇ ਖ੍ਵਾਰ[1]- ॥੧੬॥

ਚੌਪਈ:
ਸੁਨਹੁ ਨੀਂਗਰਾ! ਪਤਿ ਬਚ ਹੋਤੀ[1]।
ਜ੍ਵਲਤਿ ਅਗਨਿ ਮਹਿਂ ਗਿਰੀ ਕਪੋਤੀ।
ਬਧਕ ਦੇਖਿ ਭੂਨੀ ਅਰੁ ਖਾਈ।
ਤਬਹਿ ਕਪੋਤ ਬਿਚਾਰ ਉਠਾਈ ॥੧੭॥
-ਨਰ ਤਨ ਤੀਨ ਸੇਰ ਲੈ ਖਾਈ।
ਅਰਧ ਛੁਧਿਤਿ ਰਹਿਗਾ ਅਰਗਾਈ[1]।

[1]ਸੁੱਕੇ ਤੀਲੇ।
[1]ਭਾਂਬੜ।
[1]ਮਨੁੱਖ।
[1]ਇਸਤ੍ਰੀ ਨੂੰ) ਸਦ ਗਤੀ ਦਾ ਦਾਤਾ ਪੁਰਖ ਹੈ। [2]ਰਾਮ ਹੋਰਨਾਂ ਦਾ ਦਾਤਾ ਹੈ।
[1]ਭਾਵ ਕਪੋਤ ਨੇ।
[1]ਮਰਦ ਬਾਹਰ ਸੂਰਮਾ ਹੈ ਘਰ ਵਿਚ ਖੁਆਰ ਹੈ, ਭਾਵ ਮਰਦ ਤ੍ਰੀਮਤ ਵਾਂਙੂੰ ਘਰ ਦਾ ਪ੍ਰਬੰਧ ਨਹੀਂ ਕਰ ਸਕਦਾ।
[1]ਪਤੀ ਦੇ ਗੱਲਾਂ ਕਰਦਿਆਂ।
[1]ਅੱਧਾ ਭੁੱਖਾ ਰਹਿਕੇ ਚੁੱਪ ਕਰ ਰਿਹਾ ਹੈ।

ਅਧ ਭੋਜਨ ਦੇ ਭੁਖਾ ਰਾਖੈ।
ਨਰਕ ਪਰਹਿ ਦਾਤਾ, ਸ੍ਰੁਤਿ ਭਾਖੈ[1]†- ॥੧੮॥

[1]ਉਹ ਦਾਤਾ ਨਰਕ ਪਵੇਗਾ ਇਹ ਸ੍ਰੁਤੀ ਕਹਿੰਦੀ ਹੈ।

†ਇਹ ਸੌ ਸਾਖੀ ਦੇ ਆਖੇਪਕਾਰ ਜੀ ਪੌਰਾਣਕ ਪ੍ਰਮਾਣ ਲਿਖ ਰਹੇ ਹਨ। ਅਸਲ ਸਾਖੀ ਵਿਚ ਸ੍ਰੁਤਿ ਦੇ ਉਪਦੇਸ਼ ਗੁਰੂ ਜੀ ਵਲੋਂ ਨਹੀਂ ਹੋ ਰਹੇ। ਗ੍ਰਿਹਸਤ ਧਰਮ ਦਾ ਉਪਦੇਸ਼ ਦ੍ਰਿਸ਼ਟਾਂਤ ਵਿਚ ਹੋ ਰਿਹਾ ਹੈ। ਗੁਰੂ ਜੀ ਦੇ ਅਸੂਲ ਬੜੇ ਖੁਲ੍ਹੇ ਤੇ ਉੱਚੇ ਹਨ।

ਤਬਿ ਤਜਿ ਮੋਹ ਅਗਨਿ ਮਹਿਂ ਗਿਰਜੋ।
ਹੇਰਿ ਪਾਰਧੀ[1] ਕਰੁਣਾ ਭਰਜੋ।

[1]ਫੰਧਕ।

-ਧੰਨ ਧੰਨ ਇਹ ਖਗ ਤਨ ਧਰੇ।
ਮਮ ਅਹਾਰ ਹਿਤ ਦੋਨਹੁਂ ਮਰੇ ॥੧੯॥
ਮੈਂ ਪਾਪੀ ਬਡ ਹੋਯਹੁ ਪਾਪ[1]।

[1]ਮੈਂ ਪਾਪੀ (ਤੋਂ ਇਹ) ਬਡਾ ਪਾਪ ਹੋਇਆ ਹੈ।

[1]ਬਿਨਸੋ† ਤਨ ਮੋਹ ਸੁ ਤਜਿ ਆਪ।

[1](ਭਾਵੇਂ) ਤਨ ਬਿਨਸੇ, ਮੋਹ ਨੂੰ ਛੱਡਕੇ ਮੈਂ ਜੋ ਮਨੁੱਖ ਤਨ ਪਾਇਆ ਹੈ ਤਪ ਤਪਾਂਗਾ। (ਅ) ਸੋ ਬਿਨਸਨਹਾਰ ਆਪਣੇ ਤਨ ਦਾ ਮੋਹ ਤਜ ਕੇ ਮੈਂ ਤਪ ਤਪਾਂਗਾ। †ਪਾ:-ਬਿਨਸਜੋ।

ਮੈਂ ਤਪ ਤਪੌਂ ਜਿ ਨਰ ਤਨ ਹੋਵਾ[ਪ]-।
ਇਮ ਕਹਿ ਪ੍ਰੇਮ ਉਮਕ ਬਹੁ ਰੋਵਾ ॥੨੦॥
ਮਹਾਰਾਜ ਤਬਿ ਹੁਕਮ ਬਖਾਨਾ।
-ਇਹ ਠਾਂ ਆਨਹੁ- ਪਠਜੋ ਬਿਮਾਨਾ।
ਸਹਿਤ ਕੁਟੰਬ ਕਬੂਤਰ ਚਢਜੋ।
ਬਧਿਕ ਚਢਾਇ ਸੰਗ ਮੁਦ ਬਢਜੋ† ॥੨੧॥

†ਸੱਚ ਨੂੰ ਅੰਕਿਤ ਕਰਨ ਲਈ ਇਕ ਤ੍ਰੀਕਾ ਉਪਦੇਸ਼ ਦਾ ਹੈ ਜਿਸਨੂੰ ਦ੍ਰਿਸ਼ਟਾਂਤ ਯਾ ਨਿਦਰਸ਼ਨ (Parable) ਆਖਦੇ ਹਨ, ਜਿਸ ਨਾਲ ਸਮਝ ਛੇਤੀ ਪੈ ਜਾਂਦੀ ਹੈ। ਵਰਣਨ ਦਾ ਤ੍ਰੀਕਾ ਸੌ ਸਾਖੀ ਵਾਲੇ ਦਾ ਹੀ ਕਵੀ ਜੀ ਨੇ ਵਰਤਿਆ ਹੈ, ਸਾਹਿਬਾਂ ਨੇ ਕੀਕੂੰ ਕਹਿਆ ਸੀ ਉਸ ਦਾ ਉਸੇ ਵੇਲੇ ਦਾ ਲਿਖਿਆ ਉਪਦੇਸ਼ ਨਹੀਂ ਮਿਲਦਾ। ਪਰ ਅਸੂਲ ਗ੍ਰਿਹਸਤ ਧਰਮ ਦਾ ਇਸ ਦ੍ਰਿਸ਼ਟਾਂਤ ਵਿਚ ਜੋ ਵਰਣਨ ਹੋਇਆ ਹੈ ਸੋ 'ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ' ਵਾਲਾ ਹੀ ਹੈ।

ਸੁਖ ਸਭਿ ਬਿਧਿ ਕੋ ਜਹਾਂ ਉਦਾਰਾ।
ਬਸ ਕਰਿ ਭੋਗੇ ਅਨਿਕ ਪ੍ਰਕਾਰਾ।
ਸੁਨਿ ਲਰਕੇ! ਇਹ ਮਾਰਗ ਦੋਇ।
ਤੋਹਿ ਸੰਗ ਹਮ ਬੂਝਤਿ ਸੋਇ ॥੨੨॥
ਤੋਹਿ ਰਿਦੈ ਕਹੁ ਕੌਨ ਪਸੰਦ।
ਜਿਸ ਤੇ ਚਾਹਤਿ ਸ਼੍ਰੇਯ ਬਿਲੰਦ।

ਨਤੁਰ ਖੁਆਰ ਹੋਨ ਕੇ ਜਾਨੋ।
ਭੇਖ ਅਨੇਕ ਬਿਬੇਕਹਿ ਹਾਨੇ ॥੨੩॥
ਗ੍ਰਿਹਸਤੀ ਅਪਰ ਸਾਧ ਭੀ ਘਨੇ[1]।
ਕੋ ਪੂਰਾ ਉਤਰਹਿ ਹਿਤ ਸਨੇ।
ਗੁਰ ਦਿਵਾਨ ਮਹਿਂ ਤੂੰ ਸਚ ਭਾਖਹੁ।
ਕਹਾ ਮਾਨਹਿਗੋ ਕਰਨ ਭਿਲਾਖਹੁ[1]? ॥੨੪॥

[1]ਗਿਆਨ ਹੀਨ) ਗ੍ਰਿਹਸਤੀ ਤੇ ਹੋਰ ਬਥੇਰੇ ਸਾਧ।

[1]ਚਾਹਕੇ ਕੀਹ ਕਰਨਾ ਮੰਨੇਂਗਾ।

ਭਗਤਿ ਜਿ ਚਹੁਂ ਜੁਗ ਜਗਤ ਮਝਾਰਾ[1]।
ਸਭਿ ਕੋ ਹੈ ਕਬੀਰ ਸਰਦਾਰਾ[†]।

[1]ਜਗਤ ਵਿਖੇ ਚਹੁੰ ਜੁਗਾਂ ਵਿਚ।

[†]ਇਥੇ ਕਬੀਰ ਜੀ ਨੂੰ ਭਗਤਾਂ ਦਾ ਸਰਦਾਰ ਕਹਿ ਰਹੇ ਹਨ ਕਿਉਂਕਿ ਗੁਰ ਨਾਨਕ ਦੇਵ ਜੀ ਭਗਤਾਂ ਦਾ ਪੂਜਯ ਗੋਬਿੰਦ ਰੂਪ ਹਨ, ਜੈਸੇ ਭਗਤਾਂ ਦੇ ਪਦ ਕਹਿਕੇ ਪੰਚਮ ਗੁਰੂ ਜੀ ਨੇ ਫੁਰਮਾਇਆ ਹੈ 'ਰਵਿਦਾਸ ਧਿਆਏ ਪ੍ਰਭ ਅਨੂਪ ॥ ਗੁਰ ਨਾਨਕ ਦੇਵ ਗੋਵਿੰਦ ਰੂਪ ॥' [ਬਸੰ: ਮਹਲਾ ੫ ॥ ਅਸਟਪਦੀ] ਪਿਛੇ ਕਬੀਰ ਜੀ ਦਾ ਗੁਰੂ ਦਸ਼ਮੇਸ਼ ਜੀ ਦੇ ਸਿੱਖ ਹੋਣ ਦਾ ਪ੍ਰਸੰਗ ਕਹਿ ਆਏ ਹਨ, ਦੇਖੋ ਇਸੇ ਰੁਤ ਦਾ ਅੰਸੂ ੪੪।

ਸਿੱਧ ਗ੍ਰਿਹਸਥੁ ਤਿਨ ਕਰਿ ਦਿਖਰਾਯੋ।
ਬੀਚ ਜੋਗ ਭੀ ਕਰਿ ਦਿਖਰਾਯੋ ॥੨੫॥

ਸ੍ਰੀ ਮੁਖਬਾਕ ॥
ਕਬੀਰ ਜੈਸੀ ਉਪਜੀ ਪੇਡ ਤੇ
ਜਉ ਤੈਸੀ ਨਿਬਹੈ ਓੜਿ ॥
ਹੀਰਾ ਕਿਸ ਕਾ ਬਾਪੁਰਾ
ਪੁਜਹਿ ਨ ਰਤਨ ਕਰੋੜਿ ॥੧੫੩॥

ਚੌਪਈ:

ਸੁਨਿ ਕਰਿ ਨੰਦ ਸਿੰਘ ਕਰ ਜੋਰੇ।
ਕਲ਼ਗੀਧਰ ਕੇ ਚਰਨ ਨਿਹੋਰੇ।
ਦੀਨ ਹੋਇ ਅਨੁਸਾਰ ਬਖਾਨਜੋਂ।
'ਅਬਿ ਮੈਂ ਬਚਨ ਆਪ ਕੋ ਮਾਨਜੋਂ ॥੨੬॥
ਸਿੱਖਿ[1] ਆਪ ਕੋ ਅਬਿ ਮਨੁ ਭਾਵੈ।

[1]ਸਿੱਖੀ।

ਮੁਹਿ ਢਿਗ ਗ੍ਰਿਹਸਤ ਹੋਨਿ ਬਨਿ ਆਵੈ।
ਮਨ ਬਿਰਕਤ ਰਹਿ ਤਊ ਘਨੇਰਾ।
ਸਿਥਲ ਅੰਗ ਆਲਸ ਬਹੁਤੇਰਾ[1] ॥੨੭॥

[1]ਮਨ ਮੇਰਾ ਤਿਆਗੀ ਰਹਿੰਦਾ ਹੈ ਜਿਸ ਤੇ ਬਹੁਤੇ ਸਿਥਲ ਹੋ ਗਏ ਹਨ ਮੇਰੇ ਅੰਗ ਤੇ ਆਲਸ ਵਧ ਗਿਆ ਹੈ।

ਬਨਿ ਆਵਹਿਗੀ ਮੁਝ ਤੇ ਜੇਤੀ।
ਕਰੌਂ ਸੇਵ ਸਿੱਖਨ ਕੀ ਤੇਤੀ।'

ਸੁਨਜੋਂ ਸੁਭਾਵ ਆਲਸੀ ਜਬੈ।
ਬੋਲੇ ਦਯਾ ਸਿੰਧੁ ਹਸਿ ਤਬੈ ॥੨੮॥
'ਗੁਰ ਹਜ਼ੂਰ ਕੀ ਟਹਿਲ ਕਰਜਾ ਕਰਿ।
ਜੇਤਿਕ ਭਾਰ ਪਰੈ ਹੁਇ ਤੁਵ ਸਿਰ।
ਲੈ ਹੈਂ ਬਾਂਟ ਗੁਰੂ ਕੇ ਸੋਇ।
ਕਾਰਜ ਘਰ ਕੋ ਥੁਰਹਿ ਨ ਕੋਇ ॥੨੯॥
ਜਨਮ ਪੁਰਬਲੋ ਹਮਰੋ ਜਬੈ।
ਅਸੁ ਕੀ[1] ਸੇਵ ਕਰਤਿ ਤੂੰ ਤਬੈ। [1]ਘੋੜੇ ਦੀ।
ਮੰਝੂ ਨਾਮ ਤੋਹਿ ਤਿਸ ਕਾਲਾ।
ਹਮ ਬੋਲੇ ਨਿਸ ਮਹਿਂ ਤੁਵ ਨਾਲਾ ॥੩੦॥
-ਰਾਖ ਤੁਰੰਗਮ ਕੀ ਸੁਧ ਆਛੇ।
ਦੀਜਹਿ ਸਕਲ ਜਥਾ ਚਿਤ ਬਾਂਛੇ[1]-। [1]ਭਾਵ ਘੋੜਿਆਂ ਨੂੰ ਮਨ ਮੰਨਿਆਂ ਘਾਹ ਦਾਣਾ ਦੇਣਾ।
ਸੁਨਤਿ ਬਾਕ ਤੁਮ ਝੂਠ ਉਚਾਰਾ।
-ਦਾਨਾ ਘਾਸ ਬਹੁਤ ਮੈਂ ਡਾਰਾ ॥੩੧॥
ਆਗੇ ਧਰਜੋ ਸੁਧਾਰਿ ਘਨੇਰਾ-।
ਲਖਿ ਊਰੋ ਤੁਝ ਕੋ ਤਿਸ ਬੇਰਾ।
ਹਮਰੋ ਬਚ ਨਿਕਸਜੋ ਇਮ ਤਬੈ।
-ਕਹੁ ਦਰਿੱਦ੍ਰੀਆ ਘਰ ਕਿਮ ਨਿਭੈ[1] ॥੩੨॥ [1]ਘਰ ਦਾ ਕੰਮ ਕਿਵੇਂ ਨਿਭੂ।
ਨਿਕਟ ਤੁਰੰਗ ਕੀ ਸੁਧਿ ਨਹਿਂ ਲਈ।
ਪੁਨ ਦਰੋਗ਼ ਹਮ ਸੋਂ ਕਹਿ ਦਈ-।
ਇਮ ਸੁਨਿ ਕਰਿ ਬੋਲਜੋ ਤੈਂ ਰੋਇ।
ਕਰੀ ਪੁਕਾਰ ਦੀਨ ਸੁਰ ਹੋਇ ॥੩੩॥
-ਬਿਰਦ ਗ਼ਰੀਬ ਨਿਵਾਜ ਤੁਮਾਰਾ।
ਮੈਂ ਗ਼ਰੀਬ ਇਮ ਕਹਿ ਕਿਮ ਮਾਰਾ।
ਪਰਜੋ ਰਹਜੋ ਰਾਵਰਿ ਕੀ ਸ਼ਰਨੀ।
ਚਹੌਂ ਜਮਾਦਿਕ ਪੀਰਾ ਹਰਨੀ- ॥੩੪॥
ਇਸ ਪ੍ਰਕਾਰ ਜਬਿ ਬਿਨੈ ਸੁਨਾਈ।
ਹਮਰੇ ਰਿਦੇ ਦਯਾ ਤਬਿ ਆਈ।

-ਕਿਸੀ ਰੀਤਿ ਕੋ ਕਾਰਜ ਪਰੈ।
ਹਮ ਸਹਾਇਤਾ ਤੇਰੀ ਕਰੈਂ- ॥੩੫॥
ਕਲਜੁਗ ਪ੍ਰਥਮ ਚੌਕਰੀ ਕੇਰਾ।
ਬਰਤਜੋ ਭੀਖਨ ਪਾਪ ਬਡੇਰਾ।
ਰਾਖਿਬੇ ਹੇਤੁ ਧਰਮ ਕੋ ਜਗ ਮੈਂ।
ਨਰਨਿ ਚਲਾਵਨ ਕੋ ਸ਼ੁਭ ਮਗ ਮੈਂ ॥੩੬॥
ਗੁਰੂ ਰੂਪ ਧਾਰਜੋ ਅਵਤਾਰ।
ਬਰਖ ਹਜ਼ਾਰਹੁਂ ਤਨ ਤਪੁ ਧਾਰਿ।
ਸੋ ਮੰਡੂ! ਤੈਂ ਇਹ ਤਨ ਪਾਯੋ।
ਨਹਿਂ ਆਲਸ ਤੇ ਜਾਇ ਕਮਾਯੋ ॥੩੭॥
ਅਬਿ ਤੂੰ ਰਹੀਐ ਨਿਕਟ ਹਮਾਰੇ।
ਕਰੈਂ ਨਿਬਾਹਨਿ ਸਰਬ ਪ੍ਰਕਾਰੇ।
ਇਸਤ੍ਰੀ ਆਨਿ[1] ਸਦਨ ਮਹਿਂ ਬਾਸਹੁ। [1]ਲਿਆਕੇ।
ਕਿਸੂ ਰੀਤਿ ਤੇ ਨਹਿਂ ਮਨ ਤ੍ਰਾਸਹੁ ॥੩੮॥
ਗੁਰ ਸਹਾਇ ਇਮ ਨਿਸ਼ਚਾ ਜਿਨ ਕੋ।
ਸਿਮਰਹਿਂ ਕਾਰਜ ਬੁਰਹਿ ਨ ਤਿਨ ਕੋ।
ਹੋਵੌਂ ਮੈਂ ਸਹਾਇ ਤਿਹ ਜਾਈ।
ਮੇਟਨਿ ਕਰੌਂ ਬਿਘਨ ਸਮੁਦਾਈ' ॥੩੯॥
ਸੁਨਿ ਕਰਿ ਨੰਦਸਿੰਘ ਮੁਦ ਸਾਥਾ।
ਗੁਰ ਪਗ ਪੰਕਜ ਪਰ ਧਰਿ ਮਾਥਾ।
ਸੁਨਿ ਬ੍ਰਿਤੰਤ ਸਗਰੋ ਬਿਸਮਾਨਜੋ।
ਸਭਾ ਸਪੂਰਨ ਅਚਰਜ ਮਾਨਜੋ ॥੪੦॥
ਅਲਖ ਨ ਲਖੇ ਜਾਹਿਂ ਗੁਰਦੇਵ।
ਤਤਛਿਨ ਰੀਝਹਿਂ ਲਘੁ ਭੀ ਸੇਵ।
ਧੰਨ ਬਿਰਦ ਸ਼੍ਰੀ ਸਤਿਗੁਰ ਕੇਰਾ।
ਨਰਕ ਨ ਪਰਨਿ ਦੇਤਿ ਨਿਜ ਚੇਰਾ ॥੪੧॥

ਨੰਦ ਸਿੰਘ ਤਬਿ ਲੇ ਨਿਜ ਨਾਰੀ।
ਬਸਜੋ ਆਨਿ ਗੁਰ ਨਗਰ ਮਝਾਰੀ।
ਕਰੀ ਜਾਇ ਜੇਤਿਕ ਸਿਖ ਸੇਵਾ।
ਤੇਤਿਕ ਕਰਤਿ ਨਿਕਟ ਗੁਰਦੇਵਾ
॥੪੨॥
ਸਭਿ ਪ੍ਰਕਾਰ ਸਤਿਗੁਰੂ ਨਿਬਾਹੀ।
ਸੇਵਾ ਕਰਤਿ ਰਹਜੋ ਘਰ ਮਾਂਹੀ।
ਸ਼੍ਰੀ ਮੁਖ ਦਰਸਹਿਂ ਬਾਕਨਿ ਸੁਨੇ।
ਬਡੇ ਭਾਗ ਪੂਰਬ ਕੇ ਜਿਨੇ ॥੪੩॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਸਿੱਖ ਸੁਤ' ਪ੍ਰਸੰਗ ਬਰਨਨੰ ਨਾਮ ਅਸ਼ਟ ਚਤ੍ਵਾਰਿੰਸਤੀ ਅੰਸੂ ॥੪੮॥

## ੪੯. [ਮਾਲਾ ਸਿੰਘ ਤੇ ਲਾਹੌਰਾ ਸਿੰਘ]

੪੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੦

ਦੋਹਰਾ:

†ਇਸ ਪ੍ਰਕਾਰ ਸ਼੍ਰੀ ਸਤਿਗੁਰੂ, ਸਿੱਖਨਿ ਕਰਹਿਂ ਸੰਭਾਰ।
ਭਰਿ ਭਰਿ ਪੂਰ ਲੰਘਾਵਹੀਂ, ਅਤਿ ਭਵਜਲ ਤੇ ਪਾਰ ॥੧॥

†ਇਹ ਸੌ ਸਾਖੀ ਦੀ ਸੱਤਵੀਂ ਸਾਖੀ ਹੈ।

ਨਿਸ਼ਾਨੀ ਛੰਦ:

ਬੀਤਯੋ ਮਾਸ ਵਿਸਾਖ ਸ਼ੁਭ, ਚਢਿ ਕਾਨਨ[1] ਜਾਤੇ।
ਤਰਵਰ ਪੁਸ਼ਪਤਿ ਨਿਰਖਤੇ[1], ਸ਼ੋਭਾ ਬਹੁ ਭਾਂਤੇ।
ਬਰਨ ਬਰਨ[1] ਕੇ ਪੁਸ਼ਪ ਗਨ, ਚਿਤ ਮੋਦ ਉਪਾਵੈਂ।
ਬਿਚਰਹਿਂ ਕਰਤਿ ਅਖੇਰ ਕੋ, ਜਿਤ ਕਿਤ ਫਿਰਿ ਆਵੈਂ ॥੨॥
ਜਹਿਂ ਕੁਨੀਤ ਦੇਖਹਿਂ ਸੁਨਹਿਂ, ਚਢਿ ਦੁਸ਼ਟ ਬਿਡਾਰੈਂ[1]।
ਦੇਤਿ ਉਪਾਇਨ ਕੋ ਮਿਲੈ, ਤਿਸ ਰੱਛਜਾ ਧਾਰੈਂ।
ਅਕਰਹਿ ਆਨ ਨ ਮਾਨਹੀਂ, ਹੁਇਂ ਆਪ ਭਰੋਸਾ[1]।
ਲੂਟਹਿ ਤਿਸ ਕੋ ਖਾਲਸਾ, ਜਾਨਹਿਂ ਜਿਸ ਦੋਸ਼ਾ[1] ॥੩॥
ਇਸੀ ਰੀਤਿ ਗ੍ਰੀਖਮ ਬ੍ਰਿਤੀ, ਬਰਖਾ ਰਿਤੁ ਆਈ।
ਨਈ ਘਟਾ ਚਹੁਂਦਿਸ਼ਿ ਉਠੀ, ਘੁਮੰਡੈ ਸਮੁਦਾਈ।
ਧਾਰਾ ਛੋਰਤਿ ਧਰਨਿ ਪਰ, ਹਰਿਆਵਲ ਹੋਈ।
ਦਾਦਰ ਮੋਰਨਿ ਸ਼ੋਰ ਕਰਿ, ਚਿਤ ਹਰਖੇ ਸੋਈ ॥੪॥
ਕਰਹਿਂ ਅਨੰਦ ਅਨੰਦਪੁਰਿ, ਸੁਖਕੰਦ

[1]ਬਨਾਂ ਨੂੰ।
[1]ਫੁੱਲਾਂ ਨਾਲ ਲਦੇ ਹੋਏ ਬ੍ਰਿੱਛ ਵੇਖਦੇ।
[1]ਰੰਗਾਂ ਰੰਗਾਂ ਦੇ।
[1]ਮਾਰਦੇ ਹਨ।
[1]ਜੋ) ਆਕੜਦੇ ਹਨ ਤੇ ਆਨ ਨਹੀਂ ਮੰਨਦੇ ਤੇ ਆਪਣੇ (ਧਨ ਬਲ ਦਾ) ਭਰੋਸਾ ਰੱਖਦੇ ਹਨ।
[1]ਜਿਸ ਵਿਚ ਦੋਸ਼ ਦੇਖਦਾ ਹੈ ਖਾਲਸਾ (ਤੇ ਜਿੱਥੇ ਕੁਨੀਤ ਹੁੰਦੀ ਹੈ ਜੋ ਪਹਿਲੀ ਤੁਕ ਵਿਚ ਕਹਿਆ ਹੈ)।
[1]ਭਾਵ ਗੁਰੂ ਜੀ।

ਮੁਕੰਦਾ[1]।
ਭਾਦ੍ਰ ਮਾਸ ਜਲ ਬ੍ਰਿੰਦ ਭਾ, ਬਿਚ ਨਦੀ ਬਹੰਦਾ।
ਮੰਦਰ ਹੁਤੋ ਉਤੰਗ ਬਹੁ, ਤਿਸ ਪਰ ਨਿਸ ਮਾਂਹੀ।
ਹਿਤ ਸੁਪਤਨਿ ਸਤਿਗੁਰ ਚਢੇ, ਗਰਮੀ ਜਹਿਂ ਨਾਂਹੀ ॥੫॥
ਆਇ ਬਾਯੁ ਸਭਿ ਦਰਨਿ ਤੇ, ਸੀਤਲ ਸਮੁਦਾਈ।
ਤਹਾਂ ਪ੍ਰਯੰਕ ਡਸਾਇ ਬਰੁ, ਸੁਮਨਤਿ ਸੁਖਦਾਈ[1]।

[1]ਸੁਹਣੇ ਸੁਖਦਾਈ ਫੁੱਲਾਂ ਨਾਲ ਵਿਛਾਇਆ ਹੋਇਆ।

ਚੰਪਕ ਚੰਬੇਲੀ ਰੁਚਿਰ, ਕਰਿ ਦੀਰਘ ਮਾਲਾ।
ਲਰਕਾਈ ਦਰ ਸਭਿਨਿ ਮਹਿਂ, ਮਹਿਕਾਰ ਬਿਸਾਲਾ ॥੬॥
ਅਤਰ ਅਰਗਜਾ[1] ਅਨਿਕ ਬਿਧਿ, ਭੀਤਨਿ[2] ਸਭਿ ਲਾਏ।

[1]ਚੰਦਨ, ਕਸਤੂਰੀ, ਕਪੂਰ, ਕੇਸਰ, ਆਦਿ ਅੱਠ ਸੁਗੰਧੀਆਂ ਦੇ ਮੇਲ ਤੋਂ ਬਣਿਆਂ ਲੇਪ, [ਸੰਸ., ਅਗਰੂ = ਚੰਦਨ]। [2]ਕੰਧਾਂ (ਉਪਰ)।

ਦੀਪਤਿ ਦੀਪਕ ਮੈਨ ਕੇ[1], ਫਾਨੂਸ ਟਿਕਾਏ।

[1]ਮੋਮ ਦੇ ਦੀਵੇ ਭਾਵ ਮੋਮ ਬੱਤੀਆਂ।

ਆਸਤਰਨ ਸੁੰਦਰ ਬਿਸਦ, ਕਸਿ[1] ਰੇਸ਼ਮ ਡੋਰੇ।

[1]ਕੱਸੇ ਹੋਏ।

ਗੁੰਫੇ ਦੀਰਘ ਜ਼ਰੀ ਕੇ, ਲਰਕਤਿ ਚਹੂੰ ਓਰੇ ॥੭॥
ਥਿਰੇ ਸੇਜ ਪਰ ਸਤਿਗੁਰੂ, ਹਿਤ ਸੁਪਤਨ ਕੇਰੇ[1]।

[1]ਸੌਣ ਦੇ ਲਈ।

ਘਰ ਸਿੱਖਨ ਕੇ ਨਿਕਟ ਥੇ, ਬਚ ਸੁਨੀਅਤਿ ਨੇਰੇ।
ਨਾਮ ਲਾਹੌਰਾ ਸਿੰਘ ਇਕ, ਪ੍ਰਭੁ ਸੁਤਨਿ[1] ਖਿਲਾਵਾ।

[1]ਸਾਹਿਬਜ਼ਾਦਿਆਂ ਦਾ।

ਦੂਸਰ ਮਾਲਾ ਸਿੰਘ ਕੋ, ਘਰ ਨਿਕਟ ਬਨਾਵਾ ॥੮॥

ਕਰਤਿ ਹੁਤੋ ਬਿਵਹਾਰ ਕੋ, ਧਨ ਲੇਨਿ ਰੁ
ਦੈਨਾ।
ਸਿਖ ਸ਼ਰਧਾਲੂ ਮਹਾਜਨ[1], ਲੱਜਤਿ ਬਹੁ
ਨੈਨਾ[2]।
ਤੋਟੇ ਬਨਜ ਗ਼ਰੀਬ ਭਾ[1], ਸ਼ੁਭ ਜਾਂਹਿ
ਸੁਭਾਊ।
ਕਰਜ ਲਹੌਰਾ ਸਿੰਘ ਲੇ, ਨਿਜ ਕਾਰ
ਚਲਾਊ ॥੯॥
ਹੁਤੇ ਰਜਤਪਣ ਸਤ[1] ਲਏ, ਬੀਤਯੋ
ਚਿਰਕਾਲਾ।
ਦਿਏ ਨ ਬਹੁਰ ਹਟਾਇ ਕਰਿ[1], ਹਠਿ
ਧਾਰਿ ਬਿਸਾਲਾ।
ਮਾਲਾ ਸਿੰਘ ਮੰਗਤ ਰਹੈ, ਨਿਰਧਨ ਹੁਇ
ਚਾਹੇ।
ਦੇਤਿ ਲਹੌਰਾ ਸਿੰਘ ਨਹਿਂ, ਟਾਰੇ ਟਰਿ
ਜਾਹੇ[1] ॥੧੦॥
ਗੁਜਰ ਤੰਗ ਤਿਸ ਕੀ ਭਈ, ਸਿਖਣੀ
ਸਮੁਝਾਯੋ।
'ਕਯੋਂ ਨ ਲੇਤਿ ਸ਼ਤ ਰਜਤਪਣ, ਘਰਿ
ਦਾਰਿਦ[1] ਆਯੋ।
ਅਸਨ ਬਸਨ ਚਾਲਹਿ ਕਠਨ, ਹੁਇ
ਕਹਹੁ ਕਠੋਰਾ।
ਕਯੋਂ ਨ ਦੇਤਿ ਹਮਰੋ ਦਰਬ, ਕਯੋਂ
ਠਾਨਹਿ ਜ਼ੋਰਾ ॥੧੧॥
ਖ਼ਾਤਰ ਮਹਿਂ ਆਨਤਿ ਨਹੀਂ[1], ਕਰਿ
ਆਲਾ ਟੋਲਾ।
ਅਬਿ ਨਿਸ ਮਹਿਂ ਤਿਸ ਕੇ ਸਦਨ,
ਗਮਨਉ ਤਜਿ ਓਲਾ।'
ਤ੍ਰਿਯ ਤੇ ਮਾਲਾ ਸਿੰਘ ਸੁਨਿ, ਤਿਹ
ਸਦਨ ਸਿਧਾਰਾ।
ਮਿਲਯੋ ਲਹੌਰਾ ਸਿੰਘ ਕੋ, 'ਦਿਹੁ ਦਰਬ'

[1]ਮਹਾਜਨ ਸੀ ਭਾਵ ਰੁਪੈ ਲੈਣ ਦੇਣ ਦਾ ਬਪਾਰੀ। [2]ਅੱਖਾਂ ਵਿਚ ਹਯਾ ਵਾਲਾ ਸੀ।
[1]ਵਣਜ ਦੇ ਘਾਟੇ ਨਾਲ ਗਰੀਬ ਹੋ ਗਿਆ।
[1]ਸੌ।
[1]ਮੋੜ ਕੇ ਨਾ ਦਿੱਤੇ।
[1]ਟਾਲਿਆਂ ਨਾਲ ਟਾਲ ਦੇਵੇ।
[1]ਕੰਗਾਲਤਾ।
[1]ਦਿਲ ਵਿਚ ਕੁਛ ਲਿਆਉਂਦਾ ਹੀ ਨਹੀਂ।

ਉਚਾਰਾ ॥੧੨॥
'ਟਾਰਤਿ ਹੈਂ ਨਿਤ ਕੂਰ ਕਹਿ, ਅਬਿ ਲੇ ਕਰਿ ਜਾਵੌਂ।
ਬਨਜੋਂ ਢੀਠ ਕਿਸੁ ਹੇਤ ਕਰਿ, ਮੈਂ ਚਲਿ ਕਰਿ ਆਵੌਂ[1]।'
ਇੱਤਯਾਦਿਕ ਝਗਰਾ ਕਿਯੋ, ਊਚੇ ਬਚ ਸੰਗਾ।
ਹਸਯੋ ਲਹੌਰਾ ਸਿੰਘ ਤਬਿ, ਤੁਕ ਭਨੀ ਉਤੰਗਾ ॥੧੩॥

[1]ਆਉਂਦਾ ਰਹਿੰਦਾ ਹਾਂ।

ਦੋਹਰਾ:
'ਸਿੱਖ ਸਿੱਖ ਦਾ ਖਾਇ ਕਰਿ, ਚਿੰਤਾ ਕਰੀਅਹਿ ਦੂਰ।'
ਕਹਯੋ ਦੁਖਾਵਨਿ ਹੇਤ ਇਮ, ਜਿਸ ਤੇ ਰਿਸ ਹੁਇ ਭੂਰ ॥੧੪॥
ਬਹੁਰ ਕਹੀ ਤੁਕ ਦੂਸਰੀ, ਊਚੋ ਬਾਕ ਸੁਨਾਇ।
'ਜੈਸਾ ਜਿਸ ਕਾ ਲੇਖ ਹੈ, ਤੈਸੀ ਬਿਧਿ ਬਣਿ ਆਇ†' ॥੧੫॥

†ਇਕ ਲਿਖਤੀ ਨੁਸਖੇ ਵਿਚ ਪਾਠਾਂਤਰ ਇਹ ਹੈ:-'ਖਾਣਾ ਪੀਣਾ ਹਸਣਾ ਗੁਰੂ ਦੀਆਂ ਭੁਗਤਾਇ', ਇਸ ਤੋਂ ਅੱਗੇ ਇਹ ਪਾਠ ਹੈ:-'ਬੇਰ ਤੀਸਰੀ ਫੇਰ ਤੁਕ ਹੇਰਤ ਹਸਤ ਸੁਨਾਇ। ਜੈਸਾ ਜਿਸ ਕਾ ਲੇਖ ਹੈ ਤੈਸੀ ਬਿਧਿ ਬਣਿ ਆਇ। '

ਮਾਲਾ ਸਿੰਘ ਸੁਨਿ ਕੈ ਰਿਸਯੋ, 'ਧਨ ਲੇ ਗਯਾਨ ਸੁਨਾਇ[1]।'

[1]ਧਨ ਲੈਕੇ ਗਿਆਨ ਸੁਣਾਉਂਦਾ ਹੈਂ ਤੂੰ।

ਭਨਯੋ ਦੋਹਰਾ ਬਲ ਤੇ ਕਰਿ[1], ਧਰਮ ਰੀਤਿ ਇਸ ਭਾਇ ॥੧੬॥

[1]ਤੂੰ ਧੱਕਾ ਨਾ ਕਰ।

ਦਰਗਹਿ ਹੋਨ ਸਜਾਈਆ ਝੂਠੇ ਅਮਲ ਜਿਨਾਹਿ[1]।

[1]ਜਿਨ੍ਹਾਂ ਦੇ ਹਨ।

ਜਮ ਮਾਰਾਂ ਗਹਿ ਮਾਰੀਅਹਿ[1]†, ਰੋਇ ਰੋਇ ਪਛੁਤਾਇ‡' ॥੧੭॥

[1]ਜਮ ਫੜਕੇ ਜਦ ਮਾਰਾਂ ਮਾਰਦਾ ਹੈ। †ਪਾ:-ਜਮੂਆ ਆਗੈ ਮਾਰਿ ਹੈ। ਪੁਨਾ:-ਜਮੂਆ ਮਾਰਹਿ ਮਾਰੀਅਹਿ। ‡ਸੌ ਸਾਖੀ ਦਾ ਪਾਠ ਹੈ:-ਜਮੂਆ ਮਾਂਗੋ ਮਾਰੀਐ ਰੋਇ ਰੋਇ ਪਛੋਤਾਇ। ਇਹ ਤੁਕਾਂ ਗੁਰਬਾਣੀ ਵਿਚ ਨਹੀਂ ਹਨ।

ਨਿਸ਼ਾਨੀ ਛੰਦ:
ਸੁਨਯੋਂ ਲਹੌਰਾ ਸਿੰਘ ਇਮ, ਪੁਨ ਬਾਕ

ਕਹੰਦਾ।
'ਲੇਖਾ ਕੋਇ ਨ ਪੁੱਛਸੀ, ਜਾਂ ਗੁਰ ਬਖਸ਼ੰਦਾ†।'
ਸੁਨੀ ਤੁਕਾਂ ਸਭਿ ਸਤਿਗੁਰੂ, ਮੰਦਿਰ ਪਰ ਨੇਰੇ।
ਰਿਦੈ ਬ੍ਰਿਤੰਤ ਬਿਚਾਰਿਓ, -ਸਿਖ ਸੇਵਕ ਮੇਰੇ ॥੧੮॥
ਧਨ ਲੇ ਧੱਕਾ ਕਰਿ ਰਹ੍ਯੋ, ਰਿਣ ਨਾਂਹਿ ਨ ਦੇਤਾ।
ਦਿਯੋ ਭਾਰ ਇਨ ਗੁਰੂ ਪਰ, ਧਰਿ ਲੋਭ ਅਚੇਤਾ।
ਕਰਿ ਕੈ ਖੋਟੇ ਅਮਲ ਕੋ, ਤੁਕ ਪੜ੍ਹੀ ਸੁਨਾਈ।
ਹਮ ਕੋ ਭਾਰ ਨ ਹੋਇ ਕਿਮ, -ਮਨ ਮਹਿਂ ਠਹਿਰਾਈ ॥੧੯॥

ਦੋਹਰਾ:
ਸਹਜਿ ਸੁਭਾਇਕ ਆਪ ਹੀ, ਸਤਿਗੁਰ ਕਹ੍ਯੋ ਸੁਨਾਇ।
ਉੱਤਰ ਦੇ ਤੁਕ ਪ੍ਰਥਮ ਕੋ, ਜਥਾ ਜੋਗ ਤਿਸ ਭਾਇ ॥੨੦॥
'ਖਾਵੈ ਖਰਚੁ† ਨ ਦ੍ਰੋਹ ਕਰਿ, ਰਹੀਐ ਬੰਦ ਹਜੂਰ[1]।
ਸਮਝ ਕਰਹੁ ਨਿਜ ਕ੍ਰਿਆ ਸਭਿ, ਜਿਸ ਤੇ ਧਰਮ ਨ ਦੂਰ' ॥੨੧॥
ਪੁਨ ਉਤਰ ਤੁਕ ਦੂਸਰੀ, ਉਚੇ ਭਨੀ ਸੁਨਾਇ।
'ਜੈਸੇ ਕਰਮ ਕਰਤਾ ਕਰੈ[1], ਤੈਸਾ ਗੁਰ ਭੁਗਤਾਇ ॥੨੨॥

ਸ੍ਰੀ ਮੁਖਬਾਕ:
ਮਃ ੧ ॥
ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥

†ਇਹ ਗੁਰਵਾਕ ਹੈ:-'ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ' ॥ [ਮਾਰੂ ਵਾ: ਙ: ਮ: ੫।

[1]ਧ੍ਰੋਹ ਕਰਕੇ ਖਾਵੇ ਖਰਚੇ ਨਾ ਤੇ (ਹੱਥ) ਬੰਨ੍ਹਕੇ ਗੁਰਾਂ ਦੇ ਹਜ਼ੂਰ ਰਹੇ। †ਪਾ:-ਖੁਆਇ।

[1]ਕਰਮ ਕਰਨ ਵਾਲਾ ਮਨੁੱਖ ਜੈਸਾ ਕਰਮ ਕਰੇ।

ਚੌਪਈ:
ਉਚੇ ਮੰਦਰ ਪਰ ਗੁਨਖਾਨੀ।
ਉੱਤਰ ਕੀ ਤੁਕ ਤਬਹਿ ਬਖਾਨੀ।
ਤਬਹਿ ਲਹੌਰਾ ਸਿੰਘ ਦਬ ਗਯੋ।
ਲਖਿ ਨਿਜ ਕੂਰੋ ਕਹਤਿ ਨ ਭਯੋ ॥੨੩॥
ਮਾਲਾ ਸਿੰਘ ਕੋ ਮ੍ਰਿਦੁਲ ਉਚਾਰੇ।
'ਦੈ ਹੈਂ ਧਨ ਪੁਨ ਆਉ ਸਕਾਰੇ।
ਹਸਤ ਹੁਤੋ, ਨਹਿਂ ਕੀਜੈ ਰੋਸ।
ਛਿਮਾ ਧਰਹੁ, ਸਿਮਰਹੁ ਨਹਿਂ ਦੋਸ਼' ॥੨੪॥
ਇਮ ਕਹਿ ਨਿਜ ਨਿਜ ਘਰ ਸੁਪਤਾਏ।
ਸਰਬ ਜਾਮਨੀ ਜਬਹਿ ਬਿਤਾਏ।
ਉਠਿ ਕਲਗੀਧਰ ਸ਼ੌਚ ਸ਼ਨਾਨੇ।
ਪਹਿਰੇ ਬਸਤ੍ਰ ਦਿਪਤਿ ਦੁਤਿਵਾਨੇ ॥੨੫॥
ਸਭਾ ਮਝਾਰ ਬਿਰਾਜੇ ਜਾਈ।
ਮਿਲੇ ਸਭਾਸਦ ਜੇ ਸਮੁਦਾਈ।
ਉਠ੍ਯੋ ਲਹੌਰਾ ਸਿੰਘ ਸਕਾਰੇ।
ਮਾਲਾ ਸਿੰਘ ਕੋ ਨਿਕਟਿ ਹਕਾਰੇ ॥੨੬॥
ਗਿਨ੍ਯੋਂ ਰਜਤਪਣ ਸਤ ਦੇ ਦੀਨਾ।
ਕਰਜ ਉਤਾਰ ਹਰਖ ਤਿਸ ਕੀਨਾ।
ਪੁਨ ਕਰਿ ਸੌਚ ਸ਼ਨਾਨ ਸੁਧਾਰਾ।
ਜਹਿਂ ਕਲਗ਼ੀਧਰ ਕੋ ਦਰਬਾਰਾ ॥੨੭॥
ਜੋਰੇ ਹਾਥ ਧਰੇ ਪਦ ਮਾਥਾ।
ਨਿਸ ਬ੍ਰਿਤਾਂਤ ਚਿਤਵਤ ਚਿਤ ਸਾਥਾ।
ਹਿਤ ਬਖਸ਼ਾਵਨ ਦੋਸ਼ ਮਹਾਨਾ।
ਹੋਇ ਦੀਨ ਮਨ ਤਬਹਿ ਬਖਾਨਾ ॥੨੮॥

ਛੰਦ:
'ਗੁਰ ਤੇ ਵਿਛੜਿਆ ਸਿਖ, ਲੋਭੀ ਕਾਮ

[1]ਕਾਮਨਾ ਅਧੀਨ ਲੋਭੀ ਹੋਕੇ।

ਕਹੁ[1]।
ਬਖਸ਼ੈ ਗੁਰ ਬਖਸ਼ਿੰਦ, ਮੇਲੈ ਛਾਡਿ ਰੁਹੁ[1]।
ਔਗਣਹਾਰੇ[1] ਨੀਤ, ਚਲੈਂ ਨਹਿਂ ਸਾਚ ਮਗ।
ਲੰਪਟ ਭਏ ਕੁਟੰਬ, ਨ ਮਿੱਥਯਾ ਲਖਯੋ ਜਗ' ॥੨੯॥

[1]ਕੋਪ ਛੋੜਕੇ ਗੁਰੂ ਮੇਲ ਲਵੇ।
[1]ਅਸੀਂ) ਔਗਣਹਾਰੇ ਹਾਂ।

ਦੋਹਰਾ:
ਹਸਿ ਕਰਿ ਸ੍ਰੀ ਮੁਖਤੇ ਕਹਯੋ, 'ਨਹਿਂ ਧਰੀਐ ਬਿੱਪ੍ਰੀਤ।
ਗੁਰ ਕੀ ਏ ਆਗਯਾ ਸਹੀ[1], ਬੇਦ ਧਰਮ ਕੀ ਰੀਤਿ[2] ॥੩੦॥

[1]ਨਿਸ਼ਚੇ ਹੈ। [2]ਧਰਮ ਦੇ ਸ਼ਾਸਤ੍ਰਾਂ ਤੇ ਧਰਮ ਦੀ ਇਹ ਮ੍ਰਿਯਾਦਾ ਹੈ।

ਕਾਮ ਕ੍ਰੋਧ ਮਦ ਲੋਭ ਤੇ, ਕਰਹੁ ਨਹੀਂ ਅਪਰਾਧ।
ਰਿਦਾ ਸਰਲ ਬਿਨ ਕਪਟ ਤੇ, ਪੰਥ ਚਲਹਿਂ ਇਹੁ ਸਾਧ' ॥੩੧॥
ਨਿਕਟ ਬਿਠਾਯਹੁ ਆਪਨੇ, ਸਿੱਖਯਾ ਦੈਬੇ ਹੇਤੁ।
ਸੁਨਤਿ ਸਭਾ ਮਹਿਂ ਸਿੱਖ ਸਭਿ, ਸ਼ੋਭਤਿ ਸੁਮਤਿ ਸਮੇਤ ॥੩੨॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਸਿੱਖ ਤੇ ਕਾਰਜ ਦਿਵਾਵਨਿ' ਪ੍ਰਸੰਗ ਬਰਨਨੰ ਨਾਮ ਏਕ ਊਨ ਪੰਚਾਸਤੀ ਅੰਸੂ ॥੪੯॥

## ੫੦. [ਮੁਕਤਿ ਨਾਮਾ]

੪੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੧

ਦੋਹਰਾ:

†ਬਹੁਰ ਸਭਾ ਮਹਿਂ ਸਤਿਗੁਰੂ, ਸੁਮਤਿ ਸਭਿਨਿ ਕੌ ਦੈਨ।
ਤਯਾਗਨ ਕੁਮਤਿ ਬਿਕਾਰ ਕੋ, ਸ਼੍ਰੀ ਮੁਖ ਉਚਰੇ ਬੈਨ ॥੧॥

†ਇਹ ਸੌ ਸਾਖੀ ਦੀ ਅੱਠਵੀਂ ਸਾਖੀ ਹੈ।

ਚੌਪਈ:

'ਸੁਨਿ ਗੁਰ ਸਿੱਖਹੁ ਸ਼ੁਭ ਉਪਦੇਸ਼ੂ।
ਧਰਹਿ ਕਮਾਵੈ ਤਜੈ ਕਲੇਸ਼ੂ।
ਲਖਹੁ ਮੁਕਤਨਾਮਾ ਇਸ ਨਾਮੁ।
ਜਿਸ ਕੇ ਕਰਤਿ ਲਹੈ ਗੁਰਧਾਮ[1] ॥੨॥ [1]ਗੁਰਪੁਰੀ ਨੂੰ ਪ੍ਰਾਪਤ ਹੁੰਦਾ ਹੈ।
ਸਿੱਖ ਹੋਇ ਕਿਸ ਕਰਜ ਨ ਲੇਵੈ।
ਜੇ ਕਰਿ ਲੇਯ ਭਾਵ ਕਰਿ ਦੇਵੈ।
ਸੁਨੇ ਨ ਝੂਠ, ਨ ਮੁਖ ਤੇ ਕਹੈ।
ਸੰਗ ਝੂਠ ਕੇ ਪ੍ਰੀਤਿ ਨ ਗਹੈ ॥੩॥
ਸਤਿਸੰਗੀ ਹੁਇ ਸਾਚ ਕਮਾਵੈ।
ਸੰਗਿ ਸਾਚ ਕੇ ਪ੍ਰੀਤਿ ਵਧਾਵੈ।
ਸਚ ਉਰ ਧਰਹਿ ਮ੍ਰਿਜਾਦਾ ਸਾਚੀ।
ਛਲ ਬਿਨ ਹੋਵੈ ਸਾਚ ਉਬਾਚੀ[1] ॥੪॥ [1]ਸੱਚ ਕਹਿਣ ਵਾਲਾ।
ਸਚਿ ਕੇ ਸੰਗ ਜੀਵਕਾ ਜੋਈ।
ਤਿਸ ਕੋ ਕਰਹਿ, ਦੰਭ ਬਿਨੁ ਹੋਈ।
ਕੁਛਕ ਬਿਚਾਰ ਦੁਹਨ ਮਹਿਂ[1] ਅਹੈ। [1]ਭਾਵ ਸੱਚ ਝੂਠ ਬੋਲਣ ਵਿਚ।
ਸੂਖਮ ਭੇਦ ਸੁਮਤਿ ਕੋ ਲਹੈ[1] ॥੫॥ [1]ਬੁਧੀਵਾਨ ਸੂਖਮ ਭੇਦ ਨੂੰ ਜਾਣ ਲਵੇ।
ਕਹੇ ਸਾਚ ਕਿਸਿ ਹੋਵੈ ਘਾਤਿ।
ਇਸ ਤੇ ਆਦਿ ਬਿਚਾਰਹੁ† ਬਾਤ। †ਪਾ:-ਬਿਗਾਰਹਿ।
ਤਹਾਂ ਸਾਚ ਨਹਿਂ ਅੰਗੀਕਾਰੈ।
ਬਨਿ ਉਪਕਾਰੀ ਕਾਰ ਸੁਧਾਰੈ ॥੬॥
ਇਸ ਪਰ ਇਕ ਗਾਥਾ ਸੁਨਿ ਕਾਨੇ।
ਦਿਜ ਬੈਠਯੋ ਕਿਤ ਜਪ ਬਖਾਨੇ।
ਭਾਗੀ ਧੇਨੁ ਕਸਾਈ ਕਰ ਤੇ।
ਖੋਜਤਿ ਆਇ ਸੁ ਬੂਝਨ ਕਰਿਤੇ ॥੭॥
ਹਾਥ ਸਾਥ ਦਿਜ ਸ਼ਾਰਤ ਕਰੀ।

ਗਹੀ ਜਾਇ ਪਾਪੀ ਦੁਖ ਭਰੀ।
ਇੱਤ੍ਯਾਦਿਕ ਸਚ ਤਜਹੁ ਬਿਚਾਰੇ[1]।
ਪਰ ਹਿਤ ਕੀਜੈ ਕੂਰ ਉਚਾਰੇ† ॥੮॥

[1]ਵਿਚਾਰਕੇ।

†ਅਵਿਹਤ ਸੱਚ ਤੇ ਵਿਹਤ ਝੂਠ ਦਾ ਇਹ ਵੇਰਵਾ ਸੌ ਸਾਖੀ ਵਿਚ ਨਹੀਂ ਹੈ, ਜਿਥੋਂ ਦੀ ਕਿ ਇਹ ਅੱਠਵੀਂ ਸਾਖੀ ਹੈ। ਇਹ ਵੇਰਵਾ ਜੋ ਕਵੀ ਜੀ ਨੇ ਦਿੱਤਾ ਹੈ ਬੜਾ ਸੰਖੇਪ ਹੈ ਤੇ ਉਨ੍ਹਾਂ ਦੇ ਹ੍ਰਿਦੇ ਦੇ ਭਾਵ ਨੂੰ, ਜੋ ਕਿਸੇ ਹੋਰ ਉਚੇ ਵਲਵਾਲਿਆਂ ਦਾ ਲਖਾਯਕ ਸੀ, ਪ੍ਰਗਟ ਨਹੀਂ ਕਰ ਰਿਹਾ, ਆਮ ਬ੍ਰਿਤੀਆਂ ਇਸਤੋਂ ਗ਼ਲਤ ਅਰਥ ਸਮਝ ਕੇ ਕੁਰਾਹੇ ਪੈ ਜਾਂਦੀਆਂ ਹਨ। ਕਵੀ ਜੀ ਦਾ ਆਸ਼ਾ ਇਹ ਨਹੀਂ ਹੈ ਜੋ ਅਰਥ ਕਿ ਆਪਣੇ ਅੱਖਰੀ ਅਰਥ ਵਿਚ ਦੱਸ ਰਹੇ ਹਨ। ਉਹਨਾਂ ਦਾ ਆਸ਼ਾ ਪਰਉਪਕਾਰ ਤੇ ਪ੍ਰੇਮ ਦੇ ਤਅੱਲਕਾਂ ਦੀ ਇਕ ਅੰਗ ਵਿਚ ਵਿਸ਼ੇਸ਼ਤਾ ਦੱਸਣ ਦਾ ਹੈ ਤੇ ਸੁੱਕੇ ਸੱਚ ਦੇ ਅਹੰਕਾਰ ਵਿਚ ਜੋ ਪਾਪ ਹੋ ਜਾਂਦੇ ਹਨ ਉਹਨਾਂ ਤੋਂ ਸੰਕੋਚ ਸਿਖਾਲਣ ਦਾ ਹੈ। ਇਹ ਪ੍ਰਸੰਗ ਪਿੱਛੇ ਰਾਸ ੨ ਅੰਸੂ ੧੭ ਵਿਚ ਆ ਚੁੱਕਾ ਹੈ।

ਅਪਰ ਜਿਤਿਕ ਜਗ ਕੇ ਬਿਵਹਾਰੇ।
ਸਚਿ ਕੇ ਸਹਿਤ ਕਰਹੁ ਹਿਤ ਧਾਰੇ।
ਸਿੱਖ ਹੋਇ ਕਿਸ ਜੂਠ ਨ ਖਾਵੈ।
ਸਿੱਖ ਹੋਇ ਧਨ ਪ੍ਰੇਮ ਨ ਲਾਵੈ ॥੯॥
ਸਿੱਖ ਪ੍ਰਸਾਦਿ ਬਾਂਟ ਕਰਿ ਖਾਇ।
ਨੰਗੇ ਕੇਸ ਨ ਕਰਿ ਚਿਰ ਲਾਇ[1]।
ਮੈਥੁਨ ਸੁਪਤਨਿ, ਅਚਵਨ ਆਦਿ।
ਨੰਗੇ ਕੇਸ ਨ ਲੇ ਕੁਛ ਸ੍ਵਾਦ ॥੧੦॥

[1]ਚਿਰ ਤਕ ਨੰਗਾ ਸਿਰ ਕਰਕੇ ਨਾ ਬੈਠੇ।

ਪਠਿ ਜਪ ਜਾਪੁ ਨਾਮੁ ਗੁਰ ਲੇਇ।
'ਤਵਪ੍ਰਸਾਦਿ' ਕਹਿ ਕਰਿ ਅਚਵੇਇ।
ਨਗਨ ਨਾਇਕਾ[1] ਨਾਂਹਿ ਨਿਹਾਰੈ।
ਤ੍ਰਿਯ ਕੋ ਸਿਮਰਨ ਉਰ ਨਹਿੰ ਧਾਰੈ† ॥੧੧॥

[1]ਨਗਨ ਇਸਤ੍ਰੀ।

†ਸਿਮਰਨ ਕੇਵਲ ਗੁਰੂ ਪਰਮੇਸ਼ਰ ਦਾ ਚਾਹੀਦਾ ਹੈ, ਜੋ ਰਿਦੇ ਨੂੰ ਵਿਕਾਰਾਂ ਤੋਂ ਸਾਫ ਕਰਦਾ ਹੈ। ਇਸਤ੍ਰੀ ਸਿਮਰਨ ਸੁਰਤ ਵਿਚ ਕਾਮ ਭਰਦਾ ਹੈ।

ਦੋਹਰਾ:
ਖਰ ਪਰ ਧਨ[1] ਕੋ ਛੁਏ ਨਹਿੰ,
ਨੀਚ ਜਾਤਿ ਤੇ ਦੂਰ†।
ਕੁਠਿਆ ਮਾਸ ਨ ਖਾਈਏ,
ਪਾਲਿਓ ਖਾਇ ਨ ਸੂਰ† ॥੧੨॥

[1]ਸੌ ਸਾਖੀ ਦਾ ਪਾਠ ਹੈ:-ਧਨ ਪਰ ਖਰ = ਪ੍ਰਾਏ ਧਨ ਤੇ ਪ੍ਰਾਏ ਮਾਲ ਨੂੰ। ਖਰ (= ਖੋਤੇ) ਤੋਂ ਉਪਲਖਤ ਭਾਵ ਮਾਲ ਡੰਗਰ ਦਾ ਹੈ। (ਅ) ਖੋਤੇ ਨੂੰ ਤੇ ਪ੍ਰਾਏ ਧਨ ਨੂੰ ਛੋਹੇ ਨਾਂ।

†ਇਹ ਬ੍ਰਹਮਨੀ ਖਿਆਲ ਹੈ। ਗੁਰੂ ਘਰ ਵਿਚ ਜ਼ਾਤ ਦਾ ਗਰਬ ਮਨ੍ਹੇ ਹੈ।

†ਪਾਲਤੂ ਸੂਰ ਬੜੇ ਗੰਦੇ ਪਦਾਰਥ ਖਾਕੇ ਪਲਦਾ ਹੈ।

ਚੌਪਈ:
ਮਲ ਕੌ ਤਜਹਿ ਸੌਚ ਪੁਨ ਧਾਰਹਿ[1]।
ਲੇ ਮ੍ਰਿਤਕਾ ਕਰ ਚਰਨ ਪਖਾਰਹਿ।

[1]ਮੈਲ ਤਿਆਗਣ ਮਗਰੋਂ ਸੌਚ ਭਾਵ ਕੁਰਲਾ ਤੇ ਪੰਜ ਸ਼ਨਾਨਾ ਕਰੇ।

ਜਲ ਕੋ ਲੇਹੁ[1] ਮੂਤ੍ਰ ਕੇ ਪਾਛੇ। [1]ਭਾਵ ਹੱਥ ਧੋਵੇ।
ਜਾਮ ਜਾਮਨੀ ਮੱਜਹਿ ਆਛੇ ॥੧੩॥
ਸੀਤਲ ਜਲ ਕੋ ਅੰਗੀਕਾਰੈ[1]। [1]ਸ਼ਨਾਨ ਵਾਸਤੇ) ਵਰਤੇ।
ਜੇ ਨਹਿਂ ਸ਼ਕਤਿ[1] ਤਪਤ ਕਰਿ ਬਾਰੈ[2]। [1]ਕਮਜ਼ੋਰ ਹੋਵੇ ਤਾਂ। [2]ਗਰਮ ਜਲ ਕਰ ਲਏ।
ਬਿਨ ਇਸ਼ਨਾਨ ਨ ਦਿਵਸੁ ਬਿਤਾਵੈ।
ਬਿਨ ਇਸ਼ਨਾਨ ਨ ਭੋਜਨ ਖਾਵੈ ॥੧੪॥
ਮਹਾਂ ਦੋਸ਼ ਬਿਨ ਮੱਜਨ ਖਾਇ[1]। [1]ਕਿਉਂਕਿ ਮੁਸਾਮ (ਰੋਮ ਕੂਪ) ਬੰਦ ਹੋਕੇ ਇਨਸਾਨ ਬੀਮਾਰ ਹੋ ਜਾਂਦਾ ਹੈ।
ਸੁਚ ਕੋ ਰਾਖੈ ਸਦਾ ਬਨਾਇ।
ਪ੍ਰਜਾ ਸਕਲ ਚਹੁ ਬਰਨਨਿ ਸਹਿਤ।
ਇਨ ਤੇ ਰਾਖੈ ਨਜਾਰੀ ਰਹਿਤ ॥੧੫॥
ਸਭਿ ਕੈ ਸੰਗ ਰਖੈ ਬਿਵਹਾਰੈ।
ਨਿਸ਼ਚਾ ਨੇਮ ਇਨਹੁ ਤੇ ਨਜਾਰੈ[1]। [1]ਸਿਖ ਆਪਣਾ ਨਿਸ਼ਚਾ ਤੇ ਨੇਮ ਧਰਮ ਚਾਰ ਵਰਣਾਂ ਤੋਂ ਵੱਖਰਾ ਰੱਖੇ।
ਜਗਤ ਜੂਠ[1] ਤੇ ਰਹੀਐ ਦੂਰ। [1]ਤੰਬਾਕੂ।
ਪਹਿਰੇ ਨਹੀਂ ਕਸੁੰਭਾ ਰੂਰ[1] ॥੧੬॥ [1]ਕੰਸੁਭਾ ਰੰਗ (ਜੋ) ਗਰਮ (ਹੁੰਦਾ ਹੈ) [ਸੰਸ., ਰੂਰ = ਗਰਮ] ਸੌ ਸਾਖੀ ਦਾ ਪਾਠ ਹੈ:-ਪਹਿਰੇ ਰੰਗ ਨਾ ਰਾਂਝ।
ਦਿਨ ਮਹਿਂ ਸੁਰਮਾ ਨੈਨ ਨ ਪਾਵੈ।
ਕਛ ਬਿਨ ਨਗਨ ਨਹੀਂ ਸੁਪਤਾਵੈ।
ਕਛ ਬਿਹੀਨ ਚਿਰਕਾਲ ਨ ਰਹੈ।
ਇਕ ਤਜਿ ਦੁਤੀ ਤੁਰਤ ਹੀ ਗਹੈ ॥੧੭॥
ਸਿਮਰਨਿ ਸੱਤਿਨਾਮ ਕੋ ਧਰੈ।
ਸੁਪਤਨ ਸਮੈ ਸੋਹਿਲਾ ਰਰੈ[1]। [1]ਉਚਾਰੇ।
ਬਿਘਨ ਅਨੇਕਨਿ ਕੋ ਹੁਇ ਨਾਸ਼[†]। [†]ਸੌਣ ਵੇਲੇ ਚਿਤ ਦੇਕੇ ਪੜ੍ਹੀ ਬਾਣੀ ਦਾ ਅਸਰ ਚਿੱਤ ਤੇ ਦੇਰ ਤੱਕ ਨੀਂਦ ਵਿਚ ਰਹਿੰਦਾ ਹੈ।
ਸਦਾ ਧਰੈ ਸਤਿਗੁਰ ਕੀ ਆਸ ॥੧੮॥

ਦੋਹਰਾ:
ਗੁਰ ਕੀ ਪਾਹੁਲ ਸਿੱਖ ਲੇ, ਰਹਿਤ ਕਮਾਵੈ ਗ੍ਰੰਥ[1]। [1]ਸ਼੍ਰੀ ਗੁਰ ਗ੍ਰੰਥ ਸਾਹਿਬ ਜੀ ਵਿਚ ਆਈ ਰਹਿਤ:-ਨਾਮ ਜਪਣਾ ਤੇ ਸਤਿਸੰਗ ਕਰਣਾ, ਵਿਕਾਰ ਤਜਣੇ ਇੱਤਜਾਦਿ।
ਜਿਸ ਬੇੜੇ ਚੜ੍ਹਿ ਸੇਵਿ ਸੋ[1], ਭਰਮੈ ਅਪਰ ਨ ਪੰਥ ॥੧੯॥ [1]ਉਸੇ ਬੇੜੇ ਨੂੰ ਸੇਵੇ।
ਅਸਨ ਅਚਹਿ ਗੁਰ ਸਿੱਖ ਕੋ[1], ਕੰਨਜਾ [1]ਭੋਜਨ ਗੁਰ ਸਿੱਖ ਦਾ ਖਾਵੇ। [2]ਵਿਚਾਰ ਕੇ (ਕਿ ਸਿੱਖ ਗੁਰ ਸਿੱਖੀ ਵਿਚ ਪੱਕਾ ਹੈ!)।

ਦੇ ਸਿਖ ਸੋਧਿ[2]।
ਅਨਰਿਣ ਹਿਤ ਕਰਿ, ਬੇਦ ਬਿਧਿ, ਹੋਵੈ ਰਿਦੈ ਪ੍ਰਬੋਧ[1] ॥੨੦॥

[1]ਅਰਿਣੀ ਰਹਿਣ ਵਿਚ ਹਿਤ ਕਰੇ, ਧਰਮ ਗ੍ਰੰਥਾਂ ਦੀ ਮਿਰਯਾਦਾ ਮੁਜਬ ਰਿਦੇ ਵਿਚ ਗਿਆਨ ਹੋਵੇ। ਆਖੇਪਕਾਰ ਮੱਲੋਮਲੀ ਵੇਦ ਆਦਿ ਆਪਣੇ ਮਤ ਦੇ ਪਦ ਪਾਈ ਜਾਂਦਾ ਹੈ। ਇਸ ਤੋਂ ਮੁਰਾਦ ਧਰਮ ਪੁਸਤਕ ਲੈਣੀ ਹੀ ਠੀਕ ਹੈ।

ਚੌਪਈ:

ਸੁਤ ਬਰਜਹਿ ਨਹਿਂ ਥਿਰਹਿ ਕੁਸੰਗਤਿ।
ਤਿਮ ਤ੍ਰਿਯ ਕੋ ਰਖ ਬਰਜ ਕੁਪੰਗਤਿ[1]।
ਗੁਰੂ ਮੰਤ੍ਰ ਕੌ ਨਿਸਦਿਨ ਰਰੈ।
ਨਿਤ ਉਠਿ ਘਰ ਕੇ ਕਾਰਜ ਕਰੈ ॥੨੧॥

[1]ਖੋਟੀ ਪੰਗਤ ਤੋਂ।

ਧਨ ਪੂਜਾ ਪਰ ਨਹਿਂ ਲਲਚਾਇ।
ਨਿਤ ਕੜਾਹ ਰੰਚਕ ਲਗਿ ਖਾਇ।
ਸੀਤਪ੍ਰਸਾਦਿ† ਗੁਰਨਿ ਕੋ ਲੇਇ।
ਜੋ ਅਰਦਾਸੀ ਬੰਟਤਿ ਦੇਇ[1] ॥੨੨॥

†ਸੌ ਸਾਖੀ ਵਿਚ ਇਸ ਪਦ ਦੀ ਥਾਵੇਂ ਪਾਠ ਹੈ 'ਗੁਰੂ ਭੁਗਤ ਹੀ ਖਾਈਏ' ਮੁਰਾਦ ਹੈ ਗੁਰੂ ਜੀ ਨੂੰ ਭੋਗ ਲੱਗਣ ਦੇ ਮਗਰੋਂ। ਗੁਰੂ ਜੀ ਨੂੰ ਉਸ ਵੇਲੇ ਭੋਗ ਲੱਗਦਾ ਹੈ ਜਿਸ ਵੇਲੇ ਅਰਦਾਸਾ ਹੋ ਜਾਂਦਾ ਹੈ। ਅੱਗੇ ਪਾਠ ਹੈ 'ਜੋ ਅਰਦਾਸੀ ਦੇਇ' ਭਾਵ ਇਹ ਕਿ ਵੰਡੇ ਸਿਰ ਜਿਤਨਾ ਬਾਂਟਾ ਅਰਦਾਸੀਆ ਸਿੱਖ ਦੇਵੇ।

[1]ਜੋ (ਪ੍ਰਸ਼ਾਦਿ) ਅਰਦਾਸੀਆ ਬਾਂਟੇ ਮੁਜਬ ਦੇਵੇ।

ਜੋ ਪ੍ਰਸਾਦਿ ਕੋ ਬੰਟਨ ਕਰੈ[1]।
ਸਭਿ ਕੋ ਸਮ ਹੀ ਦੇ ਹਿਤ ਧਰੈ।
ਕਰੈ ਈਰਖਾ ਲੋਭ ਵਧਾਵੈ।
ਸੋ ਪ੍ਰਸਾਦਿ ਤਨ ਰੋਗ ਉਠਾਵੈ ॥੨੩॥

[1]ਤੇ ਜੋ) ਪ੍ਰਸ਼ਾਦਿ ਵੰਡਦਾ ਹੈ।

ਦਾਰਿਦ ਦੇਤਿ ਦੋਖ ਸੋ ਹੋਇ।
ਪੁਨ ਸਿਖ ਅਸਨ ਜੁ ਭੁਗਤਹਿ[1] ਕੋਇ।
ਉਠੈ ਨ ਛੋਡਹਿ ਥਿਰ ਜਿਸੁ ਥਾਇਂ[1]।
ਜੇ ਤਜਿ ਉਠਹਿ ਬਹੁਰ ਨਹਿਂ ਖਾਇ ॥੨੪॥

[1]ਜਦੋਂ ਰੋਟੀ) ਖਾਂਦਾ ਹੋਵੇ।

[1]ਜਿਸ ਥਾਂ ਬੈਠਕੇ (ਖਾਂਦਾ ਹੋਵੇ) ਛੱਡ ਕੇ ਉਠੇ ਨਾ।

ਤੁਰਕ ਤੁਰਕਨੀ ਤੇ ਬਚ ਰਹੈ।
ਗੁਰ ਕੇ ਸਿਖ ਪਰ ਤਰਕ ਨ ਕਹੈ।
ਚਾਰਹੁਂ ਬਰਨ ਬਨਹਿਂ ਗੁਰ ਭਾਈ।
ਸਾਦਰ ਭੋਜਨ ਖਾਇ ਖਵਾਈ ॥੨੫॥

ਭੇਖਨ ਕੀ ਬਾਣੀ ਕੋ ਤਜੈ[1]।
[1]ਭਾਵ ਹੋਰ ਭੇਖਾਂ ਨੇ ਜਿਸ ਭੋਜਨ ਤੇ ਆਪਣੀ ਕਲਾਮ ਪੜ੍ਹੀ ਹੈ। (ਅ) ਹੋਰ ਭੇਖਾਂ ਦੀ ਬਾਣੀ ਤਿਆਗੇ ਭਾਵ ਗੁਰਬਾਣੀ ਕਲਿਆਨ ਵਾਸਤੇ ਪੜ੍ਹੇ ਭੇਖਾਂ ਦੀਆਂ ਬਾਣੀਆਂ ਨੂੰ ਇਸਦੀ ਤੁੱਲਤਾ ਨਾ ਦੇਵੇ।

ਖਾਇ ਨ ਅਸਨ ਸੀਤਲਾ ਜਜੈ[1]।
[1]ਨਾ ਸੀਤਲਾ ਪੂਜੇ ਨਾ ਇਸਦਾ ਪ੍ਰਸ਼ਾਦ ਖਾਵੇ। ਸੌ ਸਾਖੀ ਦਾ ਪਾਠ ਹੈ:-ਤਜੈ ਸੀਤਲਾ ਭੋਗ।

ਤੁਰਕ ਸੁ ਜਾਨਹਿ ਰੋਗ ਸਮਾਨੇ।
ਅਚਹਿ ਨ ਕਲਮਾ ਅਸਨ ਬਖਾਨੇ[1] ॥੨੬॥
[1]ਕਲਮਾ ਜਿਸ ਭੋਜਨ ਤੇ ਕਿਹਾ ਹੋਵੇ ਉਹ ਨਾ ਖਾਵੇ।

ਬੰਚਕ ਬਿਪਰ ਦਰਬ ਮੁਸ ਲੇਯ[1]।
[1]ਠੱਗ ਬ੍ਰਾਹਮਣ ਧਨ ਨੂੰ ਹਰ ਲੈਣ ਵਾਲਾ।

ਭੇਖੀ ਸਿੱਖ ਭੁਲਾਵੈ ਜੇਯ[1]।
[1]ਜਿਹੜਾ ਭੇਖੀ ਸਿੱਖ ਜੋ (ਲੋਕਾਂ ਨੂੰ) ਭੁੱਲ ਦੇ ਰਸਤੇ ਪਾਵੇ।

ਖੰਡਨ ਨਾਰੀ[1] ਸੰਤਤਿ ਹੀਨ[†]।
[1]ਵਿਭਚਾਰਨ, ਜਿਸ ਨੇ ਪਤਿਬ੍ਰਤ ਧਰਮ ਖੰਡ ਦਿੱਤਾ ਹੈ। [†]ਇਹ ਪਦ 'ਸੰਤਤ ਹੀਨ' ਸੌ ਸਾਖੀ ਵਿਚ ਨਹੀਂ ਹੈ।

ਦੇ ਬਿਸਵਾਸ ਘਾਤ ਜਿਨ ਕੀਨਿ[1] ॥੨੭॥
[1]ਵਿਸਾਹ ਦੇ ਕੇ ਜਿਸ ਘਾਤ ਕੀਤਾ ਹੋਵੇ।

ਇਨ ਕੋ ਤਜਾਗਤਿ ਬਿਲਮ ਨ ਲਾਵੈ।
ਤਜਹਿ ਕੁਸੰਗੀ ਸੰਗ ਜਿ ਪਾਵੈ[1]।
[1]ਜੇ ਇਨ੍ਹਾਂ ਕੁਸੰਗੀਆਂ ਦਾ ਕਿਤੇ ਸੰਗ ਹੋ ਜਾਵੇ ਤਾਂ ਤਜੇ।

ਪਾਵਨ ਤਨ ਪਾਵਨ ਕਰਿ ਥਾਨ।
ਘ੍ਰਿਤ ਮੈਦਾ ਲੇ ਖੰਡ ਸਮਾਨ[1] ॥੨੮॥
[1]ਸੌ ਸਾਖੀ ਵਿਚ ਕੇਵਲ 'ਤ੍ਰਿਭਾਵਲੀ ਕੜਾਹ' ਕਰੇ ਹੀ ਲਿਖਿਆ ਹੈ ਵੇਰਵਾ ਨਹੀਂ ਦਿੱਤਾ। 'ਮੈਦਾ' ਖਾਲਸਾ ਜੀ ਆਟੇ ਨੂੰ ਬੀ ਕਹਿੰਦੇ ਹਨ।

ਕਰਹਿ ਕੜਾਹ ਜਪੁ ਪਾਠ ਸੁ ਠਾਨੈ।
ਗੁਰ ਪ੍ਰਸਾਦਿ ਅਰਦਾਸ ਬਖਾਨੈ[1]।
[1]ਗੁਰੂ ਦੇ ਪ੍ਰਸ਼ਾਦਿ ਦੀ ਅਰਦਾਸ ਉਚਾਰੇ।

ਹਾਥ ਜੋਰਿ ਠਾਂਢੋ ਹੁਇ ਕਰੈ।
ਕੱਛ ਅਰੁ ਪਾਗ ਸ਼ਸਤ੍ਰ ਤਨ ਧਰੈ ॥੨੯॥

ਦੋਹਰਾ:
ਜਿਤ ਕਾਰਜ ਗੁਰ ਭਾਵ ਹਿਤ[1], ਹੋਹਿ ਭਾਵਨੀ ਪੂਰ।
ਇਹਾਂ ਸਿਦਕ ਸਾਬਤ ਭਯੋ, ਆਗੇ ਸੁਖ ਭਰਪੂਰ ॥੩੦॥
[1]ਜਿਸ ਕਾਰਜ ਲਈ ਗੁਰਾਂ ਵਿਚ ਪ੍ਰੇਮ ਕਰਦਾ ਹੈ।

ਚੌਪਈ:
ਸਿੱਖ ਕੋ ਆਧਾ ਨਾਮ ਨ ਲੇਯ।

ਲੇਯ ਜੁ ਜਮ ਕੇ ਵਸ ਹੁਇ ਤੇਯ।
ਬਿਨਾ ਬਜਾਹ ਬਿਨ ਪਠੇ ਅਨੰਦ।
ਪਰ ਤ੍ਰਿਯ ਰਮਹਿ ਨ ਹੇਤੁ ਅਨੰਦ[1] ॥੩੧॥

[1]ਸੰਸਾਰਕ) ਆਨੰਦ ਵਾਸਤੇ।

ਨਹਿਂ ਸੁਪਤਹਿ ਸਿਖ ਸੰਝ ਸਵੇਰੇ[†]।
ਅਸੁੱਚ ਜੂਠ ਕੇ ਜਾਇ ਨ ਨੇਰੇ।
ਰਖਹਿ ਨ ਕੇਸ ਖੁਲੇ, ਕਰਿ ਜੂੜਾ[1]।
ਦੇ ਦਸਵੰਧ ਗੁਰੂ ਕੋ ਰੂੜਾ ॥੩੨॥

[†]ਕਿਉਂਕਿ ਆਲਸ ਪੈਂਦਾ ਹੈ।
[1]ਜੂੜਾ ਕਰਕੇ (ਰੱਖੇ)।

ਕਰਹਿ ਦੰਤਧਾਵਨ[1] ਜਲ ਸਾਥਾ।
ਪਠਿ ਗੁਰਬਾਣੀ ਟੇਕਹਿ ਮਾਥਾ।
ਨਾਨਕ ਦਾਦਕ ਤਜਿ ਦੁਇ ਗੋਤ[†]।
ਸਾਕ ਗੁਰੂ ਸਿੱਖਨਿ ਸੰਗ ਹੋਤਿ ॥੩੩॥

[1]ਦਾਤਨ।
[†]ਦਾਦੇ ਨਾਨੇ ਦੀ ਉਲਾਦ ਆਪੋ ਵਿਚ ਵਿਆਹ ਕਰੇ ਤਾਂ ਕਈ ਖਾਨਦਾਨੀ ਰੋਗ ਵਧ ਜਾਂਦੇ ਹਨ। ਵੈਦ ਲੋਕ ਮਨ੍ਹੇ ਕਰਦੇ ਹਨ।

ਇਸ ਪ੍ਰਕਾਰ ਗੁਰਮੁਖ ਕੇ ਲੱਛਨ।
ਗੁਰ ਮਹਿਂ ਨਿਸ਼ਚਾ ਧਰਹਿ ਬਿਚੱਛਨ।
ਮਰੇ ਸਿਖ ਤੇ ਕਰੇ ਕੜਾਹ।
ਤਿਸ ਕੁਟੰਬ ਰੁਦਨਹਿ ਬਹੁ ਨਾਂਹ ॥੩੪॥
ਤਜਹਿ ਸ਼ੋਕ ਸਭਿ ਅਨੰਦ ਬਢਾਇ।
ਨਹਿਂ ਪੀਟਹਿਂ ਤ੍ਰਿਯਾ ਮਿਲਿ ਸਮੁਦਾਇ।
ਪਢਹਿਂ ਸ਼ਬਦ ਕਿਰਤਨ ਕੋ ਕਰੈਂ।
ਸੁਨਹਿਂ ਬੈਠ ਬੈਰਾਗ ਸੁ ਧਰੈ ॥੩੫॥
ਪੁੰਜ ਸੰਤ[†] ਦਿਜ ਸਿੱਖ ਹਕਾਰੈ[1]।
ਜਥਾ ਸ਼ਕਤਿ ਕਰਿਵਾਇ ਅਹਾਰੈ।
ਦਰਬ ਬਸਤੂ ਦੇ ਭੇਟਨਿ ਤਾਂਹੀ।
ਰੀਤਿ ਬੇਦ ਕੀ ਤਜਾਗੈ ਨਾਂਹੀ[†] ॥੩੬॥

[1]ਸ੍ਰੇਸ਼ਟ ਸੰਤ ਤੇ ਦ੍ਵਿਜਨਮ ਸਿੱਖ ਭਾਵ ਅੰਮ੍ਰਿਤਧਾਰੀ ਸਿੱਖ। ਸਿੱਖ ਅੰਮ੍ਰਤ ਛਕ ਕੇ ਦ੍ਵਿਜ ਹੁੰਦਾ ਹੈ ਯਥਾ- 'ਸਤਿਗੁਰ ਕੈ ਜਨਮੇ ਗਵਨੁ ਮਿਟਾਇਆ'। ਪਰ ਸੌ ਸਾਖੀ ਦੀ ਤੁਕ ਹੈ:-'ਸੰਤ ਸੰਬੂਹ ਬਿੱਪਨ ਸਿਖਨ' ਸਾਰੇ ਸੰਤ, ਬ੍ਰਾਹਮਣ, ਸਿੱਖ। [†]ਪਾ:-ਪੰਜ ਸੱਤ।

[†]ਸੌ ਸਾਖੀ ਦਾ ਪਾਠ ਹੈ:-ਬੇਦ ਕੀ ਰੀਤ ਕੋ ਤਜਾਗ ਕਰੇ, ਨਹਿਂ ਕਿਰਿਆ ਕੋ ਮਾਨ ਸੁ ਸਿੱਖ ਸੜਾਵੈ। ਅਰਥਾਤ ਵੇਦ ਦੀ ਰੀਤੀ ਨੂੰ ਤਿਆਗ ਦੇਵੇ ਤੇ ਸਿੱਖ ਪ੍ਰਾਣੀ ਨੂੰ ਕ੍ਰਿਯਾ ਦੀ ਰੀਤੀ ਨਾਲ ਨਾ ਸਾੜੇ। ਕਵੀ ਜੀ ਨੇ ਨਹਿਂ ਨੂੰ ਪਹਿਲੇ ਲਾ ਲਿਆ ਹੈ। ਇਹ ਤਾਂ ਪੁਰਾਣੀ ਰੀਤਿ ਸੀ ਹੀ, ਇਸ ਦੇ ਕਹਿਣ ਦੀ ਲੋੜ ਨਹੀਂ ਸੀ, ਲੋੜ ਤਾਂ ਤਾਂਹੀ

ਹੈ ਜੋ ਲੌਕਿਕ ਬੇਦਕ ਰੀਤਾਂ ਛੁਡਾ ਰਹੇ ਹਨ, ਤਾਂ ਹੀ ਕਹਿਣਾ ਫਬਦਾ ਹੈ। ਮਰੇ ਤੇ ਕੜਾਹ ਕਰਨਾ, ਰੋਣਾ ਨਾ, ਪਿੱਟਣਾ ਨਾ, ਗੁਰਬਾਣੀ ਪੜ੍ਹਨਾ ਸਭ ਗੁਰਮਤ ਕਹਿ ਰਹੇ ਹਨ, ਫੇਰ ਲੋਕਿਕ ਰੀਤ ਕਹਾਣੀ ਅਸੰਗਤੀ ਹੈ। ਇਸ ਤੋਂ ਅੱਗੇ ਵਰਣਾਸ਼੍ਰਮ ਰੀਤੀ ਦਾ ਤਿਆਗਣਾ, ਸਿਲਾ ਨਾ ਪੂਜਣੀ, ਸੰਸਾਰ ਦੇ ਕਰਮ ਪਿਤਾ ਪਿਤਾਮਾ ਵਾਙੂ ਦੇਵ ਪੂਜਣੇ ਮਨ੍ਹੇ ਕਰਦੇ ਹਨ, ਸ਼ੰਕਰ ਦੱਤ ਰਾਮਾਨੁਜ ਤੇ ਗੋਰਖ ਦੇ ਮਗਰ ਲੱਗਣਾ ਰੋਕਦੇ ਹਨ ਜਿਸ ਤੋਂ ਪ੍ਰਸੰਗ ਅਨੁਸਾਰ ਜੋ ਭਾਵ ਉਤੇ ਦਰਸਾਯਾ ਹੈ ਉਹੀ ਠੀਕ ਜਾਪਦਾ ਹੈ। ਸੰਸਾਰਕ ਰੀਤਾਂ ਤੇ ਕਰਮ ਵਿਧੀਆਂ ਦੀਆਂ ਫਸੌਤੀਆਂ ਅੰਕ ੪੦ ਵਿਚ ਆਪ ਸਮੁੱਚੀਆਂ ਰੋੜਦੇ ਹਨ।

ਕ੍ਰਿਆ ਸਮੇਤ ਸਿੱਖ ਕੋ ਸਾਰੈ[†]। — [†]ਦੇਖੋ ਉਪਰ ਲਿਖੀ + ਨਿਸ਼ਾਨ ਵਾਲੀ ਟੂਕ।
ਕੇਸ ਛਾਪ ਗੁਰ ਸਿਰ ਨ ਉਤਾਰੈ।
ਪਾਹੁਲੀਆ ਸਿਖ ਰਖੈ ਅਦਾਬਿ[1]। — [1]ਕੇਸਾਂ ਦਾ) ਅਦਬ।
ਰਖਹਿ ਨ ਬੇਮੁਖ[1] ਹ੍ਵੈ ਸੁ ਖਰਾਬ ॥੩੭॥ — [1]ਜੋ ਬੇ-ਮੁਖ (ਕੇਸਾਂ ਦਾ ਅਦਬ) ਨ ਰਖੇਗਾ।
ਸਹੈ ਸਾਸਨਾ ਜਮ ਕੀ ਭਾਰੀ।
ਪਰਹਿ ਨਰਕ ਮਹਿਂ ਹ੍ਵੈ ਨ ਉਬਾਰੀ।
ਛਾਪ ਗੁਰੂ ਕੀ ਗੁਰ ਸਮ ਜਾਨੈ[1]। — [1]ਭਾਵ ਕੇਸ ਗੁਰੂ ਕੀ ਛਾਪ ਹੈ।
ਗੁਰ ਸਮ ਅਦਬ ਕੇਸ ਕੋ ਠਾਨੈ ॥੩੮॥
ਜੋ ਉਤਰਾਹਿ[1] ਤਾਂਹਿ ਤਜਿ ਦੇਨਾ। — [1]ਜੋ (ਕੇਸ) ਉਤਰਾਵੇ।
ਸਾਕ ਤਜਹਿ[1] ਕਰ ਪਾਨ ਨ ਲੇਨਾ[2]। — [1]ਸਾਕ (ਉਸਦਾ) ਤਜ ਦੇਵੇ। [2]ਪਾਣੀ ਹੱਥੋਂ ਨਾ ਲਵੇ।
ਖਾਨ ਪਾਨ ਜੋ ਦੇਵੈ ਤਾਂਹਿ।
ਪਾਪ ਭਾਗ ਸੋ ਭੀ ਕੁਛ ਪਾਹਿ ॥੩੯॥
ਤੁਰਕ ਮੀਤ ਕਰੀਐ ਨ ਵਿਸਾਹੂ[1]। — [1]ਤੁਰਕ ਭਾਵੇਂ ਮਿੱਤ੍ਰ ਹੋਵੇ ਉਸ ਦਾ ਵਿਸਾਹ ਨਾ ਕਰੀਏ। (ਕਿਉਂਕਿ ਕੌਮੀ ਵੰਗਾਰ ਵੇਲੇ ਮੁਸਲਮਾਨ ਕਿਸੇ ਦਾ ਸੱਕਾ ਨਹੀਂ ਬਣਦਾ)।
ਪਢਹਿ ਪਾਰਸੀ[1] ਬੇਮੁਖ ਵਾਹੂ। — [1]ਸੌ ਸਾਖੀ ਦਾ ਪਾਠ ਹੈ:- ਤੁਰਕ ਪਾਰਸੀ ਜੋ ਪੜ੍ਹੇ ਜੀਵਨ ਲੇਵੈ ਸਿੱਖ = ਜੋ ਤੁਰਕਾਂ ਦੀ ਫਾਰਸੀ ਪੜ੍ਹਕੇ ਜੀਵਨ ਨੂੰ ਉਸ ਰਾਹੇ ਟੋਰੇ। ਇਸ ਤੋਂ ਮੁਰਾਦ ਹੈ ਮੁਸਲਮਾਨਾਂ ਦਾ ਇਲਮ ਅਦਬ ਤੇ ਸ਼ਰ੍ਹਾ ਪੜ੍ਹਕੇ ਉਹਨਾਂ ਵਰਗੇ ਖਯਾਲ ਤੇ ਰਹੁਰੀਤ (Culture) ਨਾ ਸਿਖੋ ਕਿਉਂਕਿ ਉਸ ਵਿਚ ਤਅੱਸਬ ਹੈ। ਫਾਰਸੀ ਬੋਲੀ ਤੋਂ ਏਥੇ ਮਨ੍ਹੇ ਨਹੀਂ ਕੀਤਾ।
ਮਰਨ ਕਿ ਜਨਮ ਪੁੱਤ੍ਰ ਕੈ ਵਜਾਹੂ।
ਬਖਸ਼ਾਵਹਿ ਤਨਖਾਹ ਸੁ ਰਾਹੂ[1] ॥੪੦॥ — [1]ਵਿਆਹ ਆਦਿ ਵਿਚ ਹੋਈਆ ਭੁੱਲਾਂ ਦੀ) ਤਨਖਾਹ ਬਖਸ਼ਾਵੇ ਇਹ ਸ੍ਰੇਸ਼ਟ ਰਾਹ ਹੈ।
ਮੋਨੇ ਕਰ[1] ਅਹਾਰ ਨਹਿਂ ਖਾਨਾ[2]। — [1]ਮੋਨ੍ਹੇ ਦੇ ਹੱਥ ਦਾ। [2]ਭੋਜਨ ਨਾ ਖਾਣਾ, (ਕਿਉਂਕਿ ਇਸ ਕਰਕੇ ਕਿ ਇਹ ਕੁੱਠਾ ਖਾਂਦੇ ਤੇ ਹੁੱਕਾ ਪੀਂਦੇ ਹਨ)।

ਸਿਲਾ ਨ ਪੂਜਹਿ ਪਾਨ ਨ ਪਾਨਾ[1]।

[1]ਨਾ ਪੱਥਰ ਦੀ ਪੂਜਾ ਕਰੇ (ਨਾ ਠਾਕੁਰਾਂ) ਦਾ ਚਰਨਾਂਮ੍ਰਿਤ ਲਵੇ, ਸੌ ਸਾਖੀ ਦਾ ਭਾਵ ਇਹੋ ਹੈ। (ਅ) ਪਾਨ ਨਾਂ ਖਾਵੇ ਕਿਉਂਕਿ ਪਾਨਾਂ ਵਾਲੇ ਤਮਾਕੂ ਵਿੱਚ ਰੱਖਦੇ ਹਨ।

ਬਰਨਾਸ਼੍ਰਮ ਕੀ ਰੀਤਿ ਬਿਰੋਧੀ।
ਮਮ ਸਿਖ ਕਰਹਿ ਨ ਰਾਖਹਿ ਸੋਧੀ[1] ॥੪੧॥

[1]ਵਰਨਾਸ਼੍ਰਮ ਅਰਥਾਤ ਜਾਤਾਂ ਦੀ ਵੰਡ ਜੋ ਹੈ ਵਿਰੋਧ ਪੈਦਾ ਕਰਦੀ ਹੈ ਇਹ ਮੇਰਾ ਸਿੱਖ ਨਾ ਧਾਰੇ, ਇਸ ਗਲ ਦੀ ਤਕੜਾਈ ਰੱਖੇ। ਸੌ ਸਾਖੀ ਦਾ ਪਾਠ ਹੈ, ਬਰਨਾਸ਼੍ਰਮ ਦੀ ਰੀਤੀ ਤੋਂ ਬਚੇ।

ਦੋਹਰਾ:
[1]ਬਹੁਤ ਕਰਮ ਸੰਸਾਰ ਕੋ, ਪਿਤਾ ਪਿਤਾਮਾਂ ਦੇਵ।
ਨਹਿਂ ਮਾਨਹਿਂ ਸਿਖ, ਸੀਖ ਲੇ, ਰਖਿ ਭਰੋਸ ਗੁਰਦੇਵ ॥੪੨॥

[1]ਭਾਵ ਬਹੁਤੀ ਲੋਕਾਚਾਰ ਤੇ ਕੁਲ ਰੀਤਾਂ ਦੇ ਦੇਵਤਿਆਂ (ਦਾ ਪੂਜਨ) ਸਿੱਖ ਨਾ ਮੰਨੇ।

ਜੋ ਗੁਰ ਕੇ ਘਰ ਜਨਮਯੋ, ਬਡੇ ਕਹੈਂ ਜਿਹ ਬੇਦ[1]।
ਤਪਿ, ਜਪਿ, ਦਾਨੀ, ਭੂਪ, ਦਿਜ; ਇਨਕੋਂ ਦੇਯ ਨ ਖੇਦ ॥੪੩॥

[1]ਜੋ ਗੁਰਾਂ ਦੇ ਘਰ ਜਨਮੇਂ ਭਾਵ ਗੁਰ ਅੰਸ, ਜਿਸ ਨੂੰ ਵੇਦ ਬੀ ਵਡਾ ਕਹਿੰਦੇ ਹਨ।

ਰੋਵੈਂ ਬੇਦੀ ਬੇਦ ਬਿਨ, ਰੋਵੈਂ ਪਾਪੀ ਲੋਗ[1]।

[1]ਵੇਦ ਦੇ ਗਿਆਤਾ ਸਿੱਧਾਂਤ ਤੋਂ ਬਿਨਾਂ ਰੋਂਦੇ ਹਨ ਤੇ ਪਾਪੀ ਲੋਕ ਬੀ ਰੋਂਦੇ ਹਨ।

ਵੇਮੁਖ ਗੁਰ ਫਿਟਕਾਰਿਆ, ਰੋਵੈ ਦੀਰਘ ਰੋਗ[1] ॥੪੪॥

[1]ਵਡੇ ਰੋਗ ਵਾਲੇ ਵਾਂਗ ਰੋਂਦੇ ਹਨ।

ਮੇਰੇ ਘਰ ਜੋ ਆਇਓ, ਗੁਰੂ ਸਬਦ ਕਰਿ ਹੇਤ[1]।

[1]ਗੁਰ ਸ਼ਬਦ ਨਾਲ ਪ੍ਰੇਮ ਕਰੇ।

ਗੁਰ ਸਿੱਖਯਾ ਸੁਣ ਧਾਰੀਐ, ਰਹਿਣੀ ਰਹੈ ਸੁਚੇਤ ॥੪੫॥

ਚੌਪਈ:
ਮੈਂ ਬਖਸੌਂਗਾ ਦਜੋਂ ਪਦ ਸੋਇ[1]।

[1]ਮੈਂ (ਗੁਨਾਹ ਉਨ੍ਹਾਂ ਦੇ) ਬਖਸ਼ਾਂਗਾ। (ਤੇ ਉਹਨਾਂ ਨੂੰ) ਉਹ ਪਦਵੀ ਦਿਆਂਗਾ (ਪਦਵੀ ਅੱਗੇ ਦੱਸਣ ਲਗੇ ਹਨ)।

[1]ਜਹਾਂ ਨ ਪਹੁੰਚ ਸਕਹਿ ਕਬਿ ਕੋਇ।

[1]ਜਿਥੇ ਸ਼ਿਵਜੀ, ਦੱਤਾਤ੍ਰੇਯ, ਰਾਮਾਨੁਜ ਬੀ ਨਹੀਂ (ਪਹੁੰਚ ਸਕੇ)।

ਸ਼ੰਕਰ, ਦੱਤ, ਰਾਮਾਨੁਜ ਨਾਂਹੀ[12]।
ਗੋਰਖ ਮੁਹੰਮਦ ਪਹੁੰਚਿ ਨ ਤਾਂਹੀ ॥੪੬॥

ਜਥਾ ਧਰਨਿ ਪਰ ਬਰਖਾ ਬਰਸੈ।
ਖੇਤੀ ਖੂਬ ਉਗਹਿ ਫਲ ਸਰਸੈ[1]।
ਤਜੋਂ ਗੁਰ ਸਨਮੁਖ ਸਗਰੇ ਧਰਮ।
ਕਹੈਂ ਗੁਰੂ ਫਲ ਦੇਂ ਬਿਨ ਭਰਮ[1] ॥੪੭॥

[1]ਬਹੁਤੇ ਫਲ ਲਗਦੇ ਹਨ।

[1]ਤਿਵੇਂ ਗੁਰਾਂ ਦੇ ਸਨਮੁਖ ਹੋਕੇ ਕੀਤੇ ਸਾਰੇ ਧਰਮ ਬਿਨਾਂ ਭਰਮ ਦੇ (ਬਹੁਤੇ ਫਲਦੇ ਹਨ), (ਐਸਾ) ਗੁਰਾਂ ਨੇ ਫੁਰਮਾਯਾ ਹੈ।

ਕਹਜੋ ਮੁਕਤਿ ਨਾਮਾ ਸੁਨਿ ਪਜਾਰੇ।
ਨ੍ਹਾਇ ਮੁਕਤਸਰ ਇਸਹਿ ਉਚਾਰੇ[†]।

[†]ਇਹ ਮੁਕਤਨਾਮੇਂ ਦਾ ਪ੍ਰਸੰਗ ਤੇ ਅਗਲੇ ਅੰਸੂ ਦਾ ਪ੍ਰਸੰਗ, ਅਨੰਦ ਪੁਰ ਸਾਹਿਬ ਨਹੀਂ ਵਰਤੇ ਹੋਣੇ। ਸੌ ਸਾਖੀ ਵਾਲੇ ਨੇ ਸਮੇਂ ਦੇ ਕ੍ਰਮ ਅਨੁਸਾਰ ਸਾਖੀਆਂ ਨਹੀਂ ਲਿਖੀਆਂ, ਇਹ ਦੁਇ ਪ੍ਰਸੰਗ ਦਮਦਮੇ ਸਾਹਿਬ ਹੋਏ ਹੋਣਗੇ, ਕਿਉਂਕਿ ਖਿਦਰਾਣੇ ਦੀ ਢਾਬ ਦਾ ਜੁੱਧ ੧੭੬੨ ਵਿਚ ਹੋਇਆ ਤੇ ਉਥੇ ਦੇ ਸ਼ਹੀਦਾਂ ਨੂੰ ਮੁਕਤੇ ਦਾ ਵਰ ਦੇਕੇ ਸ਼ਹਾਦਤ ਦੇ ਟਿਕਾਣੇ ਦਾ ਨਾਉਂ 'ਮੁਕਤਸਰ' ਰੱਖਕੇ ਵਰ ਦਿਤਾ ਤੇ ਪੱਕਾ ਸਰੋਵਰ ਮਗਰੋਂ ਬਣਿਆ। ਮੁਕਤਸਰ ਦਾ ਪ੍ਰਮਾਣ ਤਾਂ ਹੀ ਦਿੱਤਾ ਜਾ ਸਕਦਾ ਹੈ ਜਦੋਂ ਮੁਕਤਸਰ ਨਾਮ ਬਖਸ਼ਿਆ ਜਾ ਚੁੱਕਾ ਹੋਵੇ। ਸੌ ਸਾਖੀ ਦਾ ਪਾਠ ਇਉਂ ਹੈ:-ਮੁਕਤਨਾਮਾ ਪੜ੍ਹੇ ਜਨੁ ਤੀਰਥ ਮੁਕਤਸਰ ਨ੍ਹਾਇ। ਬੁਰੇ ਕਰਮ ਤੇ ਛੂਟ ਕਰ ਗੁਰ ਘਰ ਮਰ ਕਰ ਜਾਇ।

ਬੁਰੇ ਕਰਮ ਤੇ ਸੋ ਛੁਟਿ ਜਾਇ।
ਮਰਿ ਕਰਿ ਗੁਰ ਕੇ ਸਦਨ ਸਿਧਾਇ' ॥੪੮॥

ਗੁਰ ਕੇ ਬਾਕ ਰਹਿਤ ਇਹ ਕਹੀ।
'ਛੁਟਹਿ ਚੁਰਾਸੀ ਜਿਨ ਇਹ ਲਹੀ।
ਰਹਿਣੀ ਰਹੈ ਜਾਨੀਐ ਨੀਕੀ।
ਅਘ ਤੇ ਛੁਟਹਿ ਸ਼੍ਰੇਯ ਹੁਇ ਜੀ ਕੀ ॥੪੯॥

ਜੇ ਨਰ ਪਚੀ ਅਧਿਕ ਸੰਸਾਰੀ।
ਫਸੇ ਕਰਮ ਮਹਿਂ ਜਜੋਂ ਮਧ ਜਾਰੀ[1]।
ਤਿਨ ਤੇ ਸੁਨਿ ਸੁਨਿ ਮਾਨਹਿਂ ਨਹੀਂ।
ਧਰਹੁ ਸਦਾ ਸਤਿਗੁਰ ਜਿਮ ਕਹੀ' ॥੫੦॥

[1]ਕਰਮਾਂ ਵਿਚ ਇਉਂ ਫਸੇ ਹਨ ਜਿਵੇਂ ਜਾਲ ਵਿਚ (ਮੱਛ)।

ਇਸ ਬਿਧਿ ਕਹਿ ਗੁਰ ਰਹਿਤ ਬਿਬੇਕ।
ਆਦਿ ਲਹੌਰਾ ਸਿੰਘ ਅਨੇਕ।
ਨੰਦ ਸਿੰਘ ਕੋ ਸਭਿ ਸਮੁਝਾਈ।
ਸੁਨਤਿ ਅਨੰਦ ਰਿਦੈ ਸਮੁਦਾਈ ॥੫੧॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਮੁਕਤਨਾਮਾ' ਪ੍ਰਸੰਗ ਬਰਨਨੰ ਨਾਮ ਪੰਚਾਸਤੀ ਅੰਸੂ ॥੫੦॥

## ੫੧. [ਮੋਮਨੀ ਵੱਸ ਸਿੱਖਣੀ]

੫੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>

ਦੋਹਰਾ:

[†]ਇਕ ਦਿਨ ਉਠੇ ਪ੍ਰਭਾਤਿ ਗੁਰ, ਥਿਰੇ ਸਭਾ ਮਹਿਂ ਆਇ।
ਕੇਤਿਕ ਸਿਖ ਸੇਵਕ ਨਿਕਟ, ਬੈਠੇ ਸੁਰ ਸੁਰਰਾਇ[1] ॥੧॥ [1]ਜਿਵੇਂ ਇੰਦ੍ਰ ਪਾਸ ਦੇਵਤੇ।

[†]ਇਹ ਸੌ ਸਾਖੀ ਦੀ ਨੌਵੀਂ ਸਾਖੀ ਹੈ।

ਚੌਪਈ:

ਇਕ ਸਿਖ ਨਗਰ[1†] ਸ੍ਵਾਸ ਬਡ ਚਢਯੋ।
[1]ਕਿਸੇ ਨਗਰ ਦਾ; ਪਰ ਸ਼ੁਧ ਪਾਠ 'ਨਗਨ' ਚਾਹੀਏ।
[†]ਸੌ ਸਾਖੀ ਦਾ ਪਾਠ 'ਨੰਗਾ ਹੀ' ਹੈ, 'ਨਗਰ' ਏਥੇ ਲਿਖਾਰੀ ਦੀ ਭੁੱਲ ਹੈ।

ਭਾਗਤਿ ਆਇ ਬਿਸਮ ਡਰ ਬਢਯੋ।
ਪਹੁੰਚਯੋ ਪ੍ਰਭੁ ਕੇ ਢਿਗ ਤਿਸ ਕਾਲਾ।
ਬੰਦਨ ਕੀਨਸਿ ਹੌਲ ਬਿਸਾਲਾ ॥੨॥
ਹੇਰਿ ਹਾਲ ਤਿਸ ਕੋ ਇਸ ਢਾਰਾ[1]। [1]ਇਸੇ ਤਰ੍ਹਾਂ ਦਾ।
ਸ੍ਰੀ ਗੁਰ ਗੋਬਿੰਦ ਸਿੰਘ ਉਚਾਰਾ।
'ਕਹੁ ਸਿੱਖਾ! ਸੁਖ ਹੈ ਤੁਵ ਤਾਂਈ?
ਕਿਮ ਇਮ ਆਯਹੁ ਬਹੁ ਸਹਿਸਾਈ[1]' ॥੩॥ [1]ਛੇਤੀ ਛੇਤੀ।
ਸੁਨਤਿ ਪੁਨਹਿਂ ਕਰਿ ਨਮੋ ਉਚਾਰਾ।
'ਪਾਤਸ਼ਾਹ ਮੈਂ ਸਿਖ ਵਣਜਾਰਾ।
ਅਚਰਜ ਹੇਰਤਿ ਛੋਰਿ ਬਿਲੰਦਾ।
ਤੁਮ ਢਿਗ ਪਹੁੰਚਯੋ ਲਖੇ ਅਲੰਬਾ ॥੪॥
ਏਕ ਮੋਮਨੀ[1] ਹੈ ਇਤ ਓਰੀ। [1]ਮੁਸਲਮਾਨੀ। ਅੰਕ ੧੨ ਮੁਜਬ ਮੁਸਲਮਾਨ।
ਸਿੱਖਣੀ ਨਿਜ ਬਸਿ ਮੈਂ ਕਰਿ ਛੋਰੀ[1]। [1](ਇਕ) ਸਿੱਖਣੀ (ਉਸ ਮੋਮਨੀ ਨੇ) ਆਪਣੇ ਵੱਸ ਕਰ ਛੱਡੀ ਹੈ।
ਐਸੋ ਮੰਤ੍ਰ ਪਠਯੋ ਤਿਨ ਕੋਈ।
ਤਿਸ ਕੀ ਬਾਤ ਬਖਾਨਤਿ ਸੋਈ ॥੫॥
-ਅਬਿ ਮੈਂ ਨਹੀਂ ਸਿੱਖਣੀ ਰਹੌਂ।
ਇਸ ਅਨੁਸਾਰਿ ਹੋਨਿ ਮੈਂ ਚਹੌਂ-।
ਕਰ ਜੋਰੇ ਹਮ ਜਿਤਿਕ ਨਿਕੇਤ[1]। [1]ਜਿਤਨੇ ਕੁ ਅਸੀਂ ਘਰ ਵਾਲੇ ਹਾਂ।
ਬਹੁ ਸੁੱਖਾਂ ਸੁੱਖੀ ਸੁਖ ਹੇਤੁ' ॥੬॥
ਸਤਿਗੁਰ ਕਹਯੋ 'ਸੁ ਜਾਨ ਅਜੋਗ[1]। [1]ਇਹ ਅਜੋਗ ਜਾਣ।
ਪੀਰ ਮੁਰੀਦੀ ਸਿੱਖਨੀ ਹੋਗ[1]। [1]ਸਿੱਖਣੀ ਪੀਰਾਂ ਦੀ ਮੁਰੀਦ ਹੋਵੇਗੀ, ਭਾਵ ਨਿਗਾਹੇ ਆਦਿਕਾਂ ਨੂੰ ਮੰਨਣ ਵਾਲੀ ਹੋਸੀ।

ਖਾਵਤਿ ਹੋਗ ਸ਼ਰੀਣੀ ਸੋਇ।
ਇਸ ਕਾਰਨ ਤੇ ਬਸਿ ਤਿਸ ਹੋਇ'
॥੭॥
ਸਿੱਖ ਬਿਨੈ ਬੋਲ੍ਯੋ ਕਰ ਜੋਰੀ।
'ਬਖਸ਼ਹੁ, ਅਹੈ ਭਾਣਜੀ ਮੋਰੀ।
ਮੈਂ ਅਰੁ ਮਮ ਭਗਨੀ ਜਦ ਕਦਾ।
ਅਹੈਂ ਆਦਿ ਕੇ ਸਿਦਕੀ ਸਦਾ ॥੮॥
ਨਾਨਕ ਦਾਦਕ ਸਿੱਖ ਹਮਾਰੇ।
ਐਸੀ ਨਹੀਂ ਕੁਮਤਿ ਕੋ ਧਾਰੇ।'
ਸ੍ਰੀ ਮੁਖ ਤੇ ਉਪਚਾਰ ਬਖਾਨਾ।
'ਤਿਸ ਕਰਾਉ ਸਰਮੁਕਤ ਸ਼ਨਾਨਾ†
॥੯॥

†ਇਸ ਤੋਂ ਜਾਪਦਾ ਹੈ ਕਿ ਇਹ ਸਾਖੀ ਮੁਕਤਸਰ ਦੇ ਜੁੱਧ ਤੋਂ ਮਗਰੋਂ ਦੀ ਹੈ ਯਾ ਮੁਕਤਸਰ ਦਾ ਭਾਵ ਮੁਕਤ ਨਾਮੇ ਤੋਂ ਯਾ ਗੁਰਬਾਣੀ ਤੋਂ ਹੈ ਯਾ ਸੌ ਸਾਖੀ ਦੇ ਆਖੇਪਕਾਰ ਨੇ ਮੁਕਤਸਰ ਕੋਲੋਂ ਮਗਰੋਂ ਪਾਇਆ ਹੈ। ਕਿਉਂਕਿ ਅਗੇ ਵਰੇਵੇ ਵਿਚ ਇਸ ਦੇ ੪੦ ਪਾਠ ਦੱਸਦੇ ਹਨ।

ਦੂਰ ਕੁਰਹਿਤ ਹੋਹਿਗੀ ਤਬੈ।
ਪਢਉ ਮੁਕਤਿਨਾਮਾ ਢਿਗ ਸਬੈ।
ਚਾਲੀ ਪਾਠ ਸੁਨਾਵਨਿ ਕਰੀਏ।
ਪੁਨ ਜਪ ਪਢਹੁ ਬਿਘਨ ਪਰਹਰੀਏ
॥੧੦॥
-ਵਾਹਿਗੁਰੂ ਜੀ ਹੋਇੰ ਸਹਾਇ-।
ਆਦਿਤਵਾਰ ਨਉਚੰਦ ਲਿਖਾਇ[1]।
ਸਿਰ ਬੰਧਹੁ ਕੈ ਗਰ ਮਹਿਂ ਪਾਵੈ।
ਸੁਰਤਿ ਟਿਕਾਣੇ ਤਬਿ ਤਿਸ ਆਵੈ
॥੧੧॥

[1]ਨੌ ਚੰਦੇ ਐਤਵਾਰ ਨੂੰ ਲਿਖ ਕੇ।

ਪਰਜੋ ਭੂਤ ਕੋ ਸਾਯਾ ਜੋਇ।
ਸਕਲ ਬਿਨਾਸ਼ੀ ਹੋਵੈ ਸੋਇ।
ਸਿਖੀ ਸਾਬਤ ਰਖੀਅਹਿ ਪਲਾ[1]।
ਰਹਿਣੀ ਭਲੀ ਭੇਖ ਨਹਿਂ ਭਲਾ[1]
॥੧੨॥

[1](ਬੁੱਧੀ ਰੂਪੀ) ਪੱਲੇ ਵਿਚ ਸਿੱਖੀ ਸਾਬਤ ਰੱਖੋ।

[1]ਭੇਖ ਧਾਰਨੇ ਚੰਗੇ ਨਹੀਂ।

ਸਿਦਕ ਸਹਿਤ ਸਿੱਖੀ ਗੁਰ ਪਜਾਰੀ।
ਜਿਨ ਧਾਰੀ ਸੋ ਉਤਰਹਿ ਪਾਰੀ।

ਲੋਭੀ ਦਰਬ ਭੇਟ ਕੇ ਗੁਰ ਨਹਿਂ[1]। [1]ਧਨ ਦੀ ਭੇਟਾ ਦੇ ਲੋਭੀ ਗੁਰੂ ਨਹੀਂ ਹਨ।
ਲੇ ਕਰਿ ਜੇ ਕੁਰਹਿਤੀਯੇ ਬਖਸ਼ਹਿਂ[1] ॥੧੩॥ [1]ਕਿ ਧਨ ਲੈ ਲੈ ਕੇ ਕੁਰਹਤੀਆਂ ਨੂੰ ਬਖਸ਼ੀ ਜਾਣ।
ਜੋ ਸਿਖ ਧਨ ਕੋ ਲੋਭੀ ਹੋਇ[1]। [1]ਜੋ ਸਿਖ ਧਨ ਦਾ ਲੋਭੀ ਹੋਕੇ।
ਬਖਸ਼ਹਿ ਕਬਿ ਕੁਰਹਿਤਿਯਹਿ ਕੋਇ[1]। [1]ਓਹੋ ਕਦੇ ਕੁਰਤਿਹਏ ਨੂੰ ਬਖਸ਼ੇਗਾ।
ਸੋ ਸਿਖ ਨਾਂਹਿਨ ਲਖਹ, ਕੁਚਾਲਾ।
ਸ੍ਰੀ ਗੁਰ ਘਰ ਕੋ ਚੋਰ ਬਿਸਾਲਾ[†] ॥੧੪॥ [†]ਲੋਭ ਪਿਛੇ ਕੁਰਹਿਤੀਏ ਨੂੰ ਬਖਸ਼ਣਾ ਮਨ੍ਹੇ ਕਰ ਰਹੇ ਹਨ।
ਗੁਰ ਹਜ਼ੂਰ ਸਿੱਖੀ ਤਿਸ ਕੇਰੀ।
ਨਹਿਂ ਮਨਜ਼ੂਰ ਹੋਇ ਕਿਸ ਬੇਰੀ।'
ਸੁਨਿ ਗੁਰ ਬਾਕ ਸਿੱਖ ਘਰ ਗਯੋ।
ਸੋ ਬਿਧਿ ਸਕਲ ਕਰਤਿ ਤਹਿਂ ਭਯੋ ॥੧੫॥
ਕੇਤਿਕ ਦਯੋਸ ਬਿਤੇ ਜਬਿ ਫੇਰ।
ਸ੍ਰੀ ਕਲਗੀਧਰ ਚਢੇ ਅਖੇਰ।
ਜੰਮਣ ਖੇੜੇ[1] ਕੇ ਢਿਗ ਗਏ। [1]ਨਾਮ ਗ੍ਰਾਮ ਦਾ।
ਸਿੱਖ ਬਣਜਾਰੇ ਪਿਖ ਤਹਿਂ ਲਏ[1] ॥੧੬॥ [1]ਉਸ ਵਣਜਾਰੇ ਸਿੱਖ ਨੇ (ਗੁਰੂ ਜੀ) ਵੇਖ ਲਏ।
ਕਰਿ ਬਿਨਤੀ ਗੁਰ ਨਿਕਟ ਉਤਾਰੇ।
ਸਿੱਖਣੀ ਆਨਿ ਬੰਦਨਾ ਧਾਰੇ।
ਕਹੀ ਬਾਰਤਾ ਜੁਗ ਕਰ ਜੋਰੀ।
'ਮੁਸਲਮਾਨ ਮੁਝ ਵਸਿ ਕਰਿ ਛੋਰੀ ॥੧੭॥
ਪਸ਼ਚਾਤਾਪ ਕਰਤਿ ਨਿਤ ਰਹੀ।
ਮਨ ਇਸਥਿਰਤਾ ਪਾਵਤਿ ਨਹੀਂ।
ਸਤਿਗੁਰ ਕਹਯੋ 'ਚਿੰਤ ਦਿਹੁ ਤਜਾਗੇ।
ਅੰਗ ਸੰਗ ਬਿਨ ਪਾਪ ਨ ਲਾਗੇ[1][†] ॥੧੮॥ [1]ਜਿੰਨਾਂ ਚਿਰ ਅੰਗਾਂ ਨਾਲ ਨਹੀਂ ਲਗੀ ਪਾਪ ਨਹੀਂ ਲਗਦਾ। [†]ਇਥੋਂ ਸਪਸ਼ਟ ਹੋ ਗਿਆ ਕਿ ਸਿੱਖਣੀ ਪਰ ਮੁਸਲਮਾਨੀ ਭਾਵਨਾ ਦਾ ਸ਼ੱਕ ਹੋ ਗਿਆ ਸੀ, ਆਚਾਰ ਉਸ ਦਾ ਸ਼ੁੱਧ ਸੀ।
ਚਾਰ ਮਕਾਰ[1] ਵਿਸਾਹੁ ਨ ਰੱਖੀ। [1]ਮਮਿਆਂ ਦਾ।
ਮੁਸਲਾ, ਮਤਰੇਈ, ਮਨ, ਮੱਖੀ।

ਸਿੱਖਣੀਏ ਨਿਜ ਸਿਦਕ ਸੁਨਾਇ[1]।'
ਹਾਥ ਜੋਰਿ ਤਬਿ ਕਹਤਿ ਬਨਾਇ ॥੧੯॥

[1]ਭਾਵ ਦੱਸ।

'ਗੁਰ ਕੀ ਅਰੁ ਗੁਰ ਸਿੱਖਨਿ ਕੇਰੀ।
ਨਿਜ ਕਰ ਸੇਵਾ ਕਰਹੁਂ ਘਨੇਰੀ।
ਉਰ ਪ੍ਰਤੀਤਿ ਮੈਂ ਧਰੋਂ ਬਡੇਰੇ।
ਓਟ ਆਸਰਾ ਗੁਰ ਤੁਮ ਮੇਰੇ[1] ॥੨੦॥

[1]ਹੇ ਗੁਰੂ ਜੀ ਤੁਸੀਂ ਮੇਰੇ ਓਟ ਆਸਰਾ ਹੋ।

ਬਖਸ਼ ਲੇਹੁ ਹਮ ਤੁਮਰੀ ਸ਼ਰਨੀ।
ਪਤਿਤਨਿ ਪਾਵਨਤਾ ਬਿਧਿ ਬਰਨੀ[1]।'

[1]ਆਪ ਨੇ ਨੀਚਾਂ ਨੂੰ ਪਵਿੱਤ੍ਰ ਕਰਨ ਵਾਲੀ ਵਿਧੀ ਵਰਣਨ ਕੀਤੀ ਹੈ।

ਸੁਨਿ ਕਰਿ, ਸਿੱਖ ਸਿੱਖਣੀ ਸੇਵਾ।
ਕਰੀ, ਪ੍ਰਸੰਨ ਭਏ ਗੁਰ ਦੇਵਾ[1] ॥੨੧॥

[1]ਇਹ ਗਲ ਸੁਣਕੇ ਅਤੇ ਸਿੱਖ ਸਿੱਖਣੀ ਨੇ ਜੋ ਸੇਵਾ ਕੀਤੀ ਸੀ (ਉਸ ਪਰ) ਗੁਰੂ ਜੀ ਪ੍ਰਸੰਨ ਹੋਏ, ਕਿਉਂਕਿ ਸੌ ਸਾਖੀ ਵਿਚ 'ਸੁਨਕਰ' ਪਾਠ ਨਹੀਂ ਹੈ ਉਥੇ ਪਾਠ ਇਹ ਹੈ:-ਸਣੇ ਸਿਖ ਸਿਖਣੀ ਟਹਿਲ ਕੀਤੀ।

ਮਸਤਕ ਟੇਕਿ ਉਪਾਇਨ ਦੀਨੀ।
ਖੁਸ਼ੀ ਤਿਨਹੁਂ ਪ੍ਰਤਿ ਸਤਿਗੁਰ ਕੀਨੀ।
ਕਹਜੋ 'ਸਿਖਣੀਏ! ਸੁਨਹੁਂ ਭਵਿੱਖ।
ਤੁਵ ਸੁਤ ਹੋਵਹਿਗੋ ਗੁਰ ਸਿੱਖ ॥੨੨॥
ਜਨਮ ਸਪਤਮੋ ਤੁਵ ਜਬਿ ਹੋਇ।
ਸੰਗਤਿ ਸਿੰਘ ਕੀ ਬਨਿ ਹੈਂ ਜੋਇ[1]।
ਤਬਿ ਉਧਾਰ ਤੇਰੋ ਹੁਇ ਜਾਇ[1]।

[1]ਸੰਗਤ ਸਿੰਘ ਦੀ ਇਸਤ੍ਰੀ ਬਣੇਂਗੀ।

[1]ਲਿਖਤੀ ਸੌ ਸਾਖੀ ਵਿਚ ਪਾਠ ਹੈ:-'ਅਤੇ ਸਤਵੇਂ ਜਨਮ ਗੁਰੂ ਜੀ ਕਾ ਸਿਖ ਸੰਗਤ ਸਿੰਘ ਕੀ ਮਹਲ ਬਸਕੇ ਉਧਰੈਂਗੀ' ਇਸ ਤੋਂ ਪਤਾ ਇਹ ਲਗਦਾ ਹੈ ਕਿ ਇਹ ਸਿੱਖ (ਜੋ ਤੇਰਾ ਇਸ ਵੇਲੇ ਪਤੀ ਹੈ) ਸੰਗਤ ਸਿੰਘ ਨਾਮ ਵਾਲਾ ਹੋਵੇਗਾ ਤੇ ਤੂੰ ਉਸ ਦੀ ਇਸਤ੍ਰੀ ਹੋਕੇ ਉਸ ਜਨਮ ਮੁਕਤ ਨੂੰ ਪ੍ਰਾਪਤ ਹੋਵੇਂਗੀ। ਹੋ ਸਕਦਾ ਹੈ ਕਿ ਇਹ ਇਸ਼ਾਰਾ ਜੀਂਦ ਦੇ ਰਾਜਾ ਸੰਗਤ ਸਿੰਘ ਜੀ ਵੱਲ ਹੋਵੇ। ਜੋ ਸੰਮਤ ੧੮੯੧-੯੨ ਬਿ: ਵਿਚ ਗੁਜ਼ਰੇ ਹਨ, ਇਨ੍ਹਾਂ ਦੀ ਇਸਤ੍ਰੀ ਦਾ ਨਾਮ ਸਭਾ ਕੌਰ ਸੀ।

ਕਰਨਿ ਸੇਵ ਕੋ ਤਬਿ ਫਲ ਪਾਇਂ' ॥੨੩॥
ਇਮ ਬਰ ਦੇ ਕਰਿ ਹਯ ਆਰੋਹੇ।
ਡੇਰੇ ਬਿਖੇ ਆਨਿ ਕਰਿ ਸੋਹੇ।

†ਇਕ ਦਿਨ ਸਤਿਗੁਰ ਕੇਰ ਹਜੂਰ।
ਰਾਗੀ ਕਰਤਿ ਕੀਰਤਨ ਰੂਰ ॥੨੪॥
ਜਿਸ ਤੇ ਬਹੁ ਬੈਰਾਗ ਉਪਾਵਤਿ।
ਗੋਪੀ ਚੰਦ ਵਾਰ ਕੋ ਗਾਵਤਿ[1]।
ਸੁਨੈ ਖਾਲਸਾ ਕਰਿ ਕਰਿ ਪ੍ਰੀਤਿ।
ਖੁਸ਼ੀ ਬਿਸਾਲ ਧਾਰਤੇ ਚੀਤ ॥੨੫॥
ਸਮੈ ਪ੍ਰਾਤਿ ਕੇ ਮਨ ਟਿਕ ਗਏ।
ਸੁਨਿ ਸੁਨਿ ਪ੍ਰੇਮ ਸਭਿਨਿ ਕੇ ਭਏ।
ਸ਼ਬਦ ਸਾਜ਼ ਅਰ ਕੰਠ ਮਿਲੇ ਹੈਂ।
ਬਸਜੋ ਰਾਗ ਜੁਤਿ ਤਾਲ ਭਲੇ ਹੈਂ[1] ॥੨੬॥
ਜਬਹਿ ਭੋਗ ਪਾਯੋ ਕਰਿ ਨਮੋ।
ਸਿੱਖ ਇਕਾਂਗੀ[1] ਸੁਨਿ ਤਿਹ ਸਮੋ।
ਰਿਦੈ ਪ੍ਰਤੀਤਿ ਨ ਬਿਨ ਗੁਰ ਬਾਨੀ।
ਸੁਨਹਿ ਪਠਹਿ ਨਹਿਂ ਅਪਰ ਬਖਾਨੀ ॥੨੭॥
ਸੋ ਉਠਿ ਕੈ ਕਰਿ ਜੋਰਿ ਉਚੇਰੇ।
ਬੋਲਜੋ[1] ਕਰੁਨਾ ਸਿੰਧ ਅਗੇਰੇ।
'ਸੁਨੀਐ ਪ੍ਰਭੁ ਜੀ! ਮੋਰ ਪੁਕਾਰ।
ਰਾਗੀ ਗਏ ਸਿਦਕ ਕੇ ਹਾਰਿ ॥੨੮॥
ਤਜਿ ਸਤਿਗੁਰ ਬਾਨੀ ਇਸ ਬੇਰਾ।
ਗਾਯੋ ਗੋਪੀਚੰਦ ਕੋ ਝੇਰਾ।
ਅੰਮ੍ਰਿਤ ਵੇਲੇ ਉਠਤਿ ਅਰੰਭਾ।
ਸੁਨਿ ਮੇਰੇ ਮਨ ਭਯੋ ਅਚੰਭਾ ॥੨੯॥
ਗੁਰੂ ਸ਼ਬਦਿ ਬਿਨ ਬਾਣੀ ਕਾਚੀ।
ਸ੍ਰੀ ਗ੍ਰੰਥ ਮਹਿਂ ਏਵ ਉਬਾਚੀ।
ਜਾਨਿ ਬੂਝਿ ਇਨ ਤਜਾਗਨਿ ਠਾਨੀ।
ਵੇਲਾ ਕਿਰਤਨ ਕੇ ਗੁਰਬਾਨੀ ॥੩੦॥
ਕਜੋਂ ਇਸ ਸਮੇਂ ਗਾਨਿ ਕਿਯ ਆਨਾ[1]।'
ਸੁਨਿ ਕਲਗੀਧਰ ਬਾਕ ਬਖਾਨਾ।
'ਭਾਈ ਸਾਂਈਲੋਕਾ! ਸੁਨੀਅਹਿ।
ਗੁਰ ਅਰੁ ਸਿਖ ਮੈਂ ਭੇਵ ਨ ਜਨੀਅਹਿ

†ਸੌ ਸਾਖੀ ਦੀ ਇਹ ਦਸਵੀਂ ਸਾਖੀ ਹੈ।

[1]ਗੋਪੀਚੰਦ ਦੀ ਵਾਰ ਨੂੰ ਗਾਉਂਦੇ ਹਨ।

[1]ਸੌ ਸਾਖੀ ਦਾ ਪਾਠ ਹੈ:-'ਸ਼ਬਦ, ਸਾਜ, ਕੰਠ, ਪ੍ਰੇਮ, ਏਕ ਹੋ ਗਏ।

[1]ਇਕਾਂਗੀ ਦਾ ਅਰਥ ਅਗਲੀਆਂ ਤੁਕਾਂ ਵਿਚ।

[1]ਉਚੀ ਬੋਲਿਆ।

[1]ਹੋਰ।

॥੩੧॥
ਸਿਖ ਸੇਵਕ ਸਭਿ ਭਗਤਿ ਬਿਸਾਲੇ।
ਸਾਸ ਸਾਸ ਕਰਤਾਰ ਸਮਾਲੇ।
ਤੱਦਪਿ ਸਿੱਖਾ! ਸਿੱਖੀ ਦੂਰ।
ਗੁਰ ਕਰੁਨਾ ਤੇ ਪ੍ਰਾਪਤਿ ਰੂਰ ॥੩੨॥
ਗੋਪੀ ਚੰਦ ਧੰਨ ਬੈਰਾਗੀ।
ਚੌਦਾਂ ਸੈ ਰਾਣੀ ਜਿਨ ਤਜਾਗੀ।
ਦੀਰਘ ਰਾਜ ਮੋਹ ਜੋ ਮਨ ਕਾ[1]। [1]ਭਾਰੀ ਰਾਜ (ਅਤੇ) ਮਨ ਦਾ ਮੋਹ।
ਤੁਰਤ ਤੋਰ ਡਾਰਜੋ ਜਿਮ ਤਿਨਕਾ
॥੩੩॥
ਤਪ ਕਰਿ ਸਿੱਧ ਭਯੋ ਸਭਿ ਤਜਾਗਜੋ।
ਉਧਰਜੋ ਗੋਰਖ ਕੇ ਪਗ ਲਾਗਜੋ।
ਗਜ, ਬਾਜੀ, ਧਨ, ਸਿਵਕਾ, ਸਜੰਦਨ।
ਸੁੰਦਰ ਚੰਦਰਮੁਖੀ ਸਹਿ ਨੰਦਨ[1] [1]ਚੰਦ ਮੁਖ ਵਾਲੀਆਂ ਇਸਤ੍ਰੀਆਂ ਪੁੱਤ੍ਰਾਂ ਸਮੇਤ।
॥੩੪॥
ਤਜਿ ਕਰਿ ਨਹਿੰਨ ਸੰਭਾਰਨਿ ਕਰੇ।
ਦ੍ਰਿੜ੍ਹ ਬੈਰਾਗ ਰਿਦੇ ਮੇਂ ਧਰੇ।
ਤੁਮ ਸਭਿ ਸਿੱਖ ਹਜ਼ੂਰ ਰਹੰਤੇ।
ਮਨ ਅਪਨੇ ਕੋ ਨਹਿੰ ਥਿਰਿਯੰਤੇ
॥੩੫॥
ਘਰ ਮਹਿੰ ਨਾਰਿ ਕੁਸੁੰਦਰ[1], ਕਾਣੀ। [1]ਕੋਹਝੀ।
ਭਲੀ ਰਹਿਤ ਜਿਨ ਏਕ ਨ ਜਾਣੀ[1]। [1]ਜਿਸ ਨੇ ਭਲੀ ਰਹਿਤ ਇਕ ਵੀ ਨਹੀਂ ਜਾਣੀ।
ਮਨਲਾਗਜੋ ਤਿਨ ਸੰਗ ਤੁਮਾਰੋ।
ਗੁਰ ਘਰ ਤੇ ਧਨ ਲਹੋ, ਬਿਚਾਰੋ
॥੩੬॥
ਸੋ ਲੇ ਕਰਿ ਪਹੁੰਚਹੁ ਤਿਨ ਪਾਸ[1]। [1]ਭਾਵ ਇਸਤ੍ਰੀਆਂ ਪਾਸ।
ਕਰਿਬੇ ਚਹਹੁ ਬਿਲਾਸ ਅਵਾਸ।
ਗੋਪੀਚੰਦ ਰੀਸ ਕੋ ਕੈਸੇ।
ਤੁਮ ਚਾਹਤਿ, ਕਹੀਐ ਬਿਧਿ ਤੈਸੇ
॥੩੭॥
ਜੋ ਬੈਰਾਗਵਾਨ ਜਨ ਭਾਰੇ।
ਸਭਿ ਕੇ ਸਾਂਝੇ ਗੁਰੂ ਉਦਾਰੇ।

ਜਿਸ ਬਾਣੀ ਕੋ ਪਠਤਿ ਸੁਨੰਤੇ।
ਸ਼ਾਂਤ ਵਿਰਾਗ ਗਜਾਨ ਉਪਜੰਤੇ ॥੩੮॥
ਇਸਿ ਬਿਧਿ ਕੀਨਿ ਜੁ ਸ਼ੁਭ ਮਤਿ[1] ਬਾਨੀ।
ਗੁਰਬਾਨੀ ਕੇ ਲਖਹੁ ਸਮਾਨੀ†।

[1]ਜੋ ਸ਼ੁਭ ਮਤ ਵਾਲਿਆਂ ਨੇ।

†ਇਸ ਸਾਖੀ ਵਿਚੋਂ ਕੇਵਲ ਇਤਨਾ ਭਾਵ ਗ੍ਰਾਹਿਣ ਜੋਗ ਹੋ ਸਕਦਾ ਹੈ ਕਿ ਸੱਚੇ ਵੈਰਾਗੀਆਂ ਪਰਮੇਸ਼ੁਰ ਦੇ ਭਗਤਾਂ ਦੀ ਨਿੰਦਾ ਨਹੀਂ ਕਰਨੀ ਤੇ ਉਨ੍ਹਾਂ ਦੀ ਕਥਾ ਸੁਣਕੇ ਸ਼ੁਭ ਗੁਣ ਧਾਰਨੇ ਹਨ, ਇਹ ਭਾਵ ਨਹੀਂ ਹੈ ਕਿ ਮਨੁੱਖ ਰਚਿਤ ਬਾਣੀਆਂ ਗੁਰਬਾਣੀ ਦੇ ਤੁੱਲ ਹਨ। ਗੁਰਬਾਣੀ ਪੱਕੀ ਬਾਣੀ ਹੈ, ਹੋਰ ਕੱਚੀਆਂ ਹਨ। ਪਾਠ, ਆਰਾਧਨਾ, ਜਪਣਾ, ਏਕਾਗ੍ਰਤਾ ਤੇ ਕਲਿਆਨ ਅਰਥ ਪੜ੍ਹਨਾ ਸੁਣਨਾ ਗਾਉਣਾ ਉਸੇ ਬਾਣੀ ਦਾ ਉਪਕਾਰੀ ਹੈ ਜੋ ਧੁਰ ਕੀ ਬਾਣੀ ਹੈ ਤੇ ਵਾਹਿਗੁਰੂ ਨਾਲ ਜੁੜੇ ਤੇ ਅਵਿਦਿਆ ਰਹਿਤ ਪਰਮ ਸ਼ੁਧ ਸਤੋ ਅੰਸ਼ਵਾਲੇ ਗੁਰੂ ਸਾਹਿਬ ਦੇ ਹਿਰਦਿਆਂ ਵਿਚ ਈਸ਼੍ਵਰ ਵਲੋਂ ਉਤਰੀ ਹੈ, ਇਸ ਕਰਕੇ ਪਰਮ ਪਾਵਨ ਗੁਰ ਨਾਨਕ ਤੋਂ ਗੁਰੂ ਗੋਬਿੰਦ ਸਿੰਘ ਜੀ ਦੀ ਆਤਮ ਵਿਸ਼ੈਣੀ ਬਾਣੀ ਰੱਬੀ ਗਿਆਨ ਹੈ ਤੇ ਪਰਮ ਸ੍ਵਛ ਹੈ। ਉਸਦੇ ਤੁੱਲ ਕਿਸੇ ਜੀਵ ਦੀ ਰਚਨਾ ਨਹੀਂ ਹੋ ਸਕਦੀ। ਇਹ ਸਾਖੀ ਬੀ ਅਖੇਪਕਾਰ ਦੀ ਪਾਈ ਗਈ ਯਾਂ ਵਿਗਾੜੀ ਗਈ ਜਾਪਦੀ ਹੈ, 'ਏਕਾਂਗੀ ਸਿੱਖ' ਨੂੰ ਇਸ ਤਰ੍ਹਾਂ ਮੁਖ਼ਾਤਬ ਕਰਨਾ ਜਿਵੇਂ ਕਿਸੇ ਅਪ੍ਰਾਧੀ ਸਿੱਖ ਨੂੰ ਕਰੀਦਾ ਹੈ ਗੁਰੂ ਜੀ ਤੋਂ ਹੋ ਨਹੀਂ ਸਕਦਾ, ਜਿਨ੍ਹਾਂ ਦਾ ਕਿ ਵਾਕ ਹੈ 'ਖਾਲਿਸਾ ਮੇਰੋ ਰੂਪ ਹੈ ਖਾਸ'। ਪਿਛੇ ਮੁਕਤਨਾਮੇਂ ਦੇ ਵਿਚ ਕਿਹਾ ਹੈ:-'ਵਾਚੇ ਵੇਦ ਗਿਰਾ ਗੁਰ ਛੋਡੇ' ਸੋ ਤਨਖਾਹੀਆ ਹੈ।

ਬੇਦ ਵਾਕ ਜੋ ਅਹੈ ਬਿਅਰਥ†।

†ਸੌ ਸਾਖੀ ਵਿਚ ਪਾਠ ਇਉਂ ਹੈ 'ਬੇਦਕਾ ਵਾਕ ਬੀ ਬਿਅਰਥ ਤਿਆਗਣਾ, ਦੇਵਤਾ ਕੀ ਬਾਣੀ ਭੀ ਆਖਰ ਭੀ ਛੋਡੀਏ। ਸਾਰ ਵਾਲਾ ਵਾਕ ਬਾਲਕ ਕਾ ਭੀ ਮੰਨਣਾ। ' ਇਸੇ ਭਾਵ ਦਾ ਇਕ ਸ਼ਲੋਕ ਵਸ਼ਿਸ਼ਟ ਗ੍ਰੰਥ ਵਿਚ ਭੀ ਲਿਖਿਆ ਹੈ ਯਥਾ 'ਯੁਕਤੀ ਯੁਕਤਮੁਪਾਦੇਯੰ ਵਚਨੰ ਬਾਲਕਾਦ੍ ਮਪਿ ਯੁਕਤੀਹੀਨੰ ਨ ਸੰਗ੍ਰਹਜਮਪਿ ਉਕ੍ਤੰ ਪਦਮ ਜਨਮਣਾ [ਵਸ਼ਿਸ਼ਟ ਗ੍ਰੰਥ]। ' ਭਾਵ ਯੁਕਤੀ ਸਹਿਤ ਕਿਹਾ ਵਚਨ ਬਾਲਕ ਦਾ ਭੀ ਮੰਨਣਾ, ਯੁਕਤੀ ਤੇ ਰਹਿਤ ਬ੍ਰਹਮਾ ਦਾ ਕਿਹਾ ਭੀ ਗ੍ਰਹਿਣ ਨਹੀਂ ਕਰਨਾ; ਆਖੇਪਕਾਰ ਨੇ ਇਹ ਭਾਵ ਵਾੜਨ ਦੀ ਕੋਸ਼ਸ਼ ਕੀਤੀ ਹੈ।

ਸੁਰ ਮੁਨਿ ਕਹੇ ਜਨਾਇ ਅਨਰਥ[1] ॥੩੯॥

[1]ਦੇਵਤੇ ਵਾ ਮੁਨੀ ਉਚਾਰਨ ਤੋਂ ਅਨਰਥ (= ਉਲਟ ਅਰਥ) ਜਣਾਵੇ।

ਤਿਸ ਕੋ ਤਜਾਗ ਕਰਨ ਭਲ ਜਾਨੋ।
ਗਹੈ ਜੁ ਤਹਾਂ[1] ਸੁ ਨਰਕ ਪਯਾਨੋ।

[1]ਉਸ (ਭਾਵ) ਨੂੰ ਜੋ ਗ੍ਰਹਿਣ ਕਰੇ।

ਕੋ ਬਾਲਕ ਨੇ ਬਾਕ ਉਚਾਰਾ।
ਜਿਸ ਮਹਿਂ ਸਾਰ ਭਲੇ ਨਿਰਧਾਰਾ ॥੪੦॥
ਤਿਸ ਕੋ ਮਾਨ ਲੇਨਿ ਸ਼ੁਭ ਜਾਨੋ।
ਸੋ ਨਰ ਕਰਹਿ ਬਿਕਾਰਨ ਹਾਨੋ।
[1]ਜਿਸ ਮਹਿਂ ਪਰਮੇਸ਼ੁਰ ਜਸੁ ਕਹਜੋ।
ਸਾਰ ਅਸਾਰ ਬਿਚਾਰਨ ਲਹਜੋ[1] ॥੪੧॥

[1]ਇਥੋਂ ਤਕ ਸੌ ਸਾਖੀ ਦਾ ਭਾਵ ਸ੍ਰੀ ਅੱਗੇ ਕਵੀ ਜੀ ਆਪ ਲਿਖਦੇ ਹਨ।

[1]ਸੱਤ ਅਸੱਤ ਦਾ ਵਿਚਾਰ ਜਿਸ ਤੋਂ ਪ੍ਰਾਪਤ ਹੋਵੇ।

ਅਵਤਾਰਨਿ ਕੀ ਕਥਾ ਮਹਾਂਨੀ।
ਰਾਮਕ੍ਰਿਸ਼ਨ ਆਦਿਕ ਗੁਨਖਾਨੀ।

ਸਤਿਗੁਰ ਸ਼੍ਰੀ ਨਾਨਕ ਤੇ ਆਦਿ।
ਬਰਨਨ ਕਰਜੋ ਪ੍ਰਸੰਗ ਸੰਬਾਦਿ ॥੪੨॥
ਤਿਸ ਪਰ ਤਰਕ ਕਰਹਿਂ ਮਨ ਮੂੜ੍ਹੇ।
ਭੇਦ ਨ ਪਾਇ ਸਕਹਿਂ ਗੁਨ ਰੂੜੇ।
ਸੋ ਨਰ ਖੈ ਹੈਂ ਜਮ ਕੀ ਮਾਰ।
ਜਨਮ ਮਰਨ ਲਹਿਂ ਨਿਤ ਹ੍ਵੈਂ ਖ੍ਵਾਰ ॥੪੩॥
ਯਾਂ ਤੇ ਜਿਨ ਸ਼ੁਭ ਬਾਤਿ ਉਚਾਰੀ।
ਸੁਮਤਿਵੰਤ ਸਭਿ ਅੰਗੀਕਾਰੀ।
ਪਠਹਿ ਸੁਨਹਿਂ ਗੁਰਮਤ ਕੋ ਧਾਰੈ।
ਭਵ ਸਾਗਰ ਤੇ ਉਤਰਹਿ ਪਾਰੈ ॥੪੪॥
ਪਠਹਿ ਸੁਨਹਿ ਨਹਿਂ ਭਲੋ ਕਮਾਵਹਿ।
ਸ਼ੁਭ ਬਾਨੀ ਪਰ ਤਰਕ ਉਠਾਵਹਿ[1]।

[1]ਭਾਵ ਸ਼ੁਭ ਬਾਣੀ ਤੇ ਤਰਕ ਨਾ ਕਰੇ, ਪਰ ਗੁਰਬਾਣੀ ਦੀ ਤੁੱਲਤਾ ਕਿਸੇ ਬਾਣੀ ਨੂੰ ਦੇਣੀ ਗੁਰਮਤ ਵਿਰੁੱਧ ਹੈ।

ਤਿਸ ਨਰ ਕਾ ਹੁਇ ਨਰਕ ਪਯਾਨਾ।
ਹਾਰ ਜਨਮ ਕੋ ਪੁਨ ਪਛੁਤਾਨਾ ॥੪੫॥
ਕਰੈਂ[1] ਖਾਲਸਾ ਕੇ ਹਿਤ ਬਾਨੀ।
ਹਮ ਭੀ, ਕੇਤਿਕ ਕਰਹਿਂ[†] ਬਖਾਨੀ[1]।

[1](ਅਸੀਂ) ਕਰਾਂਗੇ।

[1]ਤੇ ਕੁਝ ਕੁ ਕਥਨ ਕੀਤੀ ਬੀ ਹੈ। [†]ਪਾ:-ਸੇਵਕ ਕੀਨਿ।

ਆਦਿ ਮਹਾਂਭਾਰਤ ਜੇ ਆਨ।
ਭਾਖਾ ਸਭਿ ਕੀ ਕਰਤਿ ਸੁਜਾਨ ॥੪੬॥
ਸੋ ਹਮ ਪੰਥ ਹੇਤੁ ਕਰਿਵਾਵੈਂ।
ਪਠਹਿਂ ਆਪ ਸਭਿਹੂੰਨ ਸੁਨਾਵੈਂ।'
[1]ਹੁਤੇ ਬਵੰਜਾ ਕਵਿ ਗੁਰ ਪਾਸ।
ਸਭਿ ਹੀ ਬਾਨੀ ਕਰਹਿਂ ਪ੍ਰਕਾਸ਼ ॥੪੭॥

[1]ਇੱਥੋਂ ਅੱਗੇ ਕਵੀ ਜੀ ਦਾ ਕਥਨ ਹੈ।

ਸਤਿਗੁਰ ਸਭਿ ਇਕੱਤ੍ਰ ਕਰਿਵਾਵੈਂ।
ਪੱਤ੍ਰੇ ਦੀਰਘ ਪਰ ਲਿਖਵਾਵੈਂ।
ਨਾਮ ਗ੍ਰੰਥ ਕੋ ਬਿੱਦਜਾ ਸਾਗਰ।
ਰਾਖਨ ਕੀਨੋ ਸ਼੍ਰੀ ਪ੍ਰਭੁ ਨਾਗਰ[1] ॥੪੮॥
ਕਵਿਤਾ ਸਭਿਹਿਨਿ ਕੀ ਪਰਖੰਤੇ।
ਜਿਮ ਤਮ ਤਾਰ[1] ਸੁ ਛੰਦ ਬਨੰਤੇ।

[1]ਪ੍ਰਬੀਨ ਪ੍ਰਭੁ ਜੀ ਨੇ।

[1]ਵੱਧ ਘੱਟ।

ਰੀਝ ਰੀਝ ਦੇਂ ਮੌਜ[1] ਘਨੇਰੀ।
ਲਾਖਹੁਂ ਦਰਬ ਕਰੋਰਨ ਕੇਰੀ ॥੪੯॥
ਕਵੀਅਨਿ ਕੋ ਆਗੇ ਬਿਰਤਾਂਤ।
ਕਰਹਿਂ ਗ੍ਰੰਥ ਮਹਿਂ ਸਭਿ ਬੱਖਜਾਤ।
ਰੁੱਤ ਭਈ ਅਬਿ ਤੀਸਰ ਪੂਰੀ।
ਸ੍ਰੀ ਕਲਗੀਧਰ ਕੀ ਕਥ ਰੂਰੀ ॥੫੦॥
ਪਠਹਿ ਸੁਨਹਿਂ ਉਪਜਾਵਹਿਂ ਪ੍ਰੇਮ।
ਸਤਿਗੁਰ ਬਖਸ਼ਹਿ ਸ਼੍ਰੋਤਨਿ ਛੇਮ।
ਦਸ ਪਤਿਸ਼ਾਹਨਿ ਚਰਨ ਮਨਾਇ।
ਕਵਿ ਸੰਤੋਖ ਸਿੰਘ ਕਾਬਜ ਬਨਾਇ
॥੫੧॥

[1]ਬਖਸ਼ਸ਼।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰੁਤੇ 'ਸਿੱਖਨਿ' ਪ੍ਰਸੰਗ ਬਰਨਨੰ ਕਵਿ ਸੰਤੋਖ ਸਿੰਘ ਬਿਰਚਤਾਯਾਂ ਭਾਯਾਂ ਸ੍ਰੀ ਗੁਰ ਮਹਾਤਮ ਤ੍ਰਿਤੀ ਰੁਤੇ ਸੰਪੂਰਨੰ ਮਸਤ ਸ਼ੁਭ ਮਸਤ ਨਾਮ ਇਕ ਪੰਚਾਸਤਿ ਅੰਸੂ[†] ॥੫੧॥

[†]ਛਾਪੇ ਦੇ ਨੁਸਖੇ ਵਿਚ ਇਸਤੋਂ ਅਗੇ ਇਹ ਪਾਠ ਹੈ:-ਸ੍ਰੀ ਵਾਹਿਗੁਰੂ ਜੀ ਸਹਾਇ ॥ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਹਾਇ। ਸ੍ਰੀ ਅਕਾਲ ਪੁਰਖ ਜੀ ਸਹਾਇ ਤ੍ਰਿਯੀ ਰੁਤ ਸੰਪੂਰਨੰ ॥

[ਤੀਜੀ ਰੁਤਿ ਸੰਪੂਰਨ ਹੋਈ]